# ਆਜ਼ਾਦੀ ਦੀ ਸ਼ੰਮ੍ਹਾਂ

## ਦੇ

# ਸਿੱਖ ਪਰਵਾਨੇ



ਸ਼ਹੀਦੇ ਆਜ਼ਮ ਸ੍ਰ: [illegible]

[illegible]

# ਆਜ਼ਾਦੀ ਦੀ ਸ਼ਮ੍ਹਾਂ

# ਦੇ

# ਸਿੱਖ ਪਰਵਾਨੇ

ਮਾਨ ਸਿੰਘ



ਪ੍ਰਕਾਸ਼ਕ :

ਆਲ ਇੰਡੀਆ ਸਿੱਖ ਕੌਂਸਲ

ਨਵੀਂ ਦਿੱਲੀ

ਏਸ ਕਲਮ ਤੋਂ :—

ਰੋਮਾਂ
ਨਿਆਰਾ ਖਾਲਸਾ
ਦਸਮੇਸ਼ ਦੇ ਸ਼ੇਰ
ਅੱਥਰੇ ਅੱਥਰੂ
ਸ਼ਾਹੀ ਕੁੱਤਾ
ਬਰਫ਼ ਦੀ ਬੂੰਦ
ਨਿਕੀਤਾ ਖਰੂਸ਼ਚੇਵ
ਨਾਸਤਕ ਰੱਬ
ਵਾਲਟਰ ਉਲਬ੍ਰਿਸ਼ਟ
ਸਾਹਿਬੇ ਕਮਾਲ
ਬਾਬੇ ਤਾਰੇ ਚਾਰ ਚੱਕ
ਚੜ੍ਹਤਾਂ ਸਰਦਾਰ ਦੀਆਂ

ਪਹਿਲੀ ਵਾਰ :

੧੯੭੩

ਮੁੱਲ : ੫ ਰੁਪਏ

ਪ੍ਰਿੰਟਰ — ਜਨਤਕ ਪ੍ਰੈਸ,
੧੫੯, ਲਾਜਪਤ ਰਾਇ ਮਾਰਕੀਟ, ਦਿੱਲੀ

ਕਿਸੇ ਆਖਿਆ ਮੋਰਚੇ ਛੋੜ ਹਾਂ ਮੈਂ,
ਜੜ੍ਹ-ਪੁੱਟ ਹੀ ਕੋਈ ਬਤਾਂਵਦਾ ਏ ।
ਕੋਈ ਕਹੇ ਕੜ-ਤੋੜ ਸਿੰਘ ਨਾਮ ਮੇਰਾ,
ਕੋਈ ਦਿੱਲੀ ਹੀ ਤੋੜ ਜਤਾਂਵਦਾ ਏ ।
ਕੋਈ ਕਹੇ ਮੈਂ ਲੰਦਨ-ਤੋੜ ਸਿੰਘ ਹਾਂ,
ਵਲੈਤ-ਰੋੜ੍ਹ ਹੀ ਕੋਈ ਫਰਮਾਂਵਦਾ ਏ ।
... ... ... ...

'ਨਿਧੜਕ'

ਸਿੱਖਾਂ ਵਿਚ ਇਕ ਜੀਊਂਦੀ ਜਾਗਦੀ ਰੂਹ ਹੈ। (ਗੁਰੂ) ਗੋਬਿੰਦ (ਸਿੰਘ ਜੀ) ਨੇ ਨਾ ਕੇਵਲ ਉਹਨਾਂ ਦੀ ਆਤਮਾ ਨੂੰ ਹੀ ਉੱਚਾ ਕੀਤਾ ਸਗੋਂ ਸਰੀਰ ਵਲੋਂ ਵੀ ਕਮਾਲ ਕਰ ਵਿਖਾਇਆ। ਸਰੀਰ ਤੇ ਚਿੰਨ੍ਹ ਵਲੋਂ ਬੜਾ ਵਾਧਾ ਕੀਤਾ ਗਿਆ ਹੈ ਅਤੇ ਇਕ ਸਿੱਖ ਸਰਦਾਰ ਨਾ ਕੇਵਲ ਉੱਚੇ ਲੰਮੇ ਕਦ ਤੇ ਬਹਾਦਰਾਨਾ ਦਿਸ ਤੋਂ ਹੀ ਪਛਾਣਿਆ ਜਾਂਦਾ ਹੈ, ਸਗੋਂ ਉੱਚੀਆਂ ਸੋਚਾਂ, ਰੱਬੀ ਪਹੁੰਚ ਤੇ ਇਲਾਹੀ ਰੰਗ ਤੋਂ ਵੀ ਉਸ ਦਾ ਅੰਦਰ ਅੰਮ੍ਰਿਤ ਨਾਲ ਭਰਿਆ ਹੁੰਦਾ ਹੈ।

"ਕਨਿੰਘਮ"

ਸਾਡਾ ਮੂੰਹ ਮੁਹਾਂਦਰਾ ਵਖਰਾ ਹੈ,
ਸਾਡਾ ਰੂਪ ਵਖਰਾ ਸਾਡਾ ਰੰਗ ਵਖਰਾ ।
ਸਾਡੀ ਮੌਤ ਜਹਾਨ ਤੋਂ ਵਖਰੀ ਹੈ,
ਸਾਡਾ ਜ਼ਿੰਦਗੀ ਜੀਣ ਦਾ ਢੰਗ ਵਖਰਾ ।
ਕਿਸੇ ਕੌਮ ਦੇ ਨਾਲ ਨਹੀਂ ਮੇਲ ਖਾਂਦਾ,
ਤੁਰਿਆ ਆਉਂਦਾ ਏ ਸਾਡਾ ਪ੍ਰਸੰਗ ਵਖਰਾ ।
... ... ... ... ...
ਅਸੀਂ ਮੌਤ ਮੁਟਿਆਰ ਦੇ ਘਰ ਜਾ ਕੇ,
ਰਹੇ ਖੇਡਦੇ ਕੌਡ ਕਬੱਡੀਆਂ ਨੂੰ ।
ਅਸੀਂ ਉਹ ਹਾਂ ਜਿਨ੍ਹਾਂ ਨੇ ਹਿੱਕ ਡਾਹ ਕੇ,
ਰੋਕ ਛਡਿਆ ਚਲਦੀਆਂ ਗੱਡੀਆਂ ਨੂੰ ।

ਚਤਰ ਸਿੰਘ 'ਬੀਰ' ਐਮ, ਏ.

ਵਿਕ ਗਏ ਧੜਾਂ ਉਤੋਂ
ਸੀਸ ਸਾਡੇ ਜੀਉਂਦੇ ਹੀ,
ਫੇਰ ਵੀ ਆਜ਼ਾਦੀ ਲਈ
ਹਿੰਮਤਾਂ ਨਾ ਹਾਰੀਆਂ।

ਗੋਲੀ ਨਾਲ ਸੱਲੇ
ਹੇਠ ਇੰਜਨਾਂ ਦੇ ਦਲੇ ਪਰ,
ਪਿਛਾਂਹ ਨਹੀਂ ਹੱਲੇ
ਜਿੰਦਾਂ ਹਸ ਹਸ ਵਾਰੀਆਂ।

ਦਰਸ਼ਨ ਸਿੰਘ 'ਦਲਜੀਤ'

# ਚੌਂਕ ਦਾ ਸਿਪਾਹੀ

# ਪਰਯੋਜਨ

ਦੇਸ਼ ਦੀ ਸਵਤੰਤ੍ਰਤਾ ਦੀ ਜੰਗ ਵਿਚ ਸਿਖ ਕੌਮ ਨੇ ਜੋ ਸ਼ਾਨ-ਦਾਰ ਰੋਲ ਅਦਾ ਕੀਤਾ ਹੈ ਉਸ ਨੂੰ ਭਾਰਤ ਦੇ ਇਤਿਹਾਸ ਵਿਚ ਮਾੜਾ ਜਿਹਾ ਵੀ ਅਸਥਾਨ ਨਹੀਂ ਮਿਲਿਆ। ਮਹਾਤਮਾ ਗਾਂਧੀ ਜੀ ਦੀ ਜਗਤ ਪ੍ਰਸਿਧ ਪੁਸਤਕ My Experiments with Truth' ਪਹਿਲੀ ਵਾਰੀ ੧੯੨੭ ਵਿਚ ਪ੍ਰਕਾਸ਼ਤ ਹੋਈ ਜਦ ਅਕਾਲੀ ਲਹਿਰ ਪੂਰੇ ਜੋਬਨ ਤੇ ਸੀ। ਭਾਵੇਂ ਉਸ ਪੁਸਤਕ ਵਿਚ ੨੦ਵੀਂ ਸਦੀ ਦੇ ਦੂਜੇ ਦਹਾਕੇ ਤਕ ਦੇ ਹਾਲਾਤ ਸਨ, ਪਰ ਗਾਂਧੀ ਜੀ ਅਕਾਲੀ ਲਹਿਰ ਤੋਂ ਪ੍ਰਭਾਵਤ ਹੋ ਕੇ ਜੇ ਸਿਖਾਂ ਨੂੰ ਸਮਝਣ ਬਾਰੇ ਮਾੜੀ ਜਿਹੀ ਪਿਛਾਂ ਵਲ ਝਾਤ ਮਾਰਦੇ ਤਾਂ ਆਪ ਦੀਆਂ ਅਖਾਂ ਅਗੇ ਨਾਮਧਾਰੀ ਲਹਿਰ, ਕੌਮਾ ਗਾਟਾ ਮਾਰੂ ਜਹਾਜ਼ ਦੀ ਦੁਰਘਟਨਾ ਤੇ ਗ਼ਦਰ ਪਾਰਟੀ ਦਾ ਇਤਿਹਾਸ ਆਪ ਮੁਹਾਰੇ ਹੀ ਫਿਰ ਜਾਂਦਾ ਤੇ ਸ੍ਰਦਾਰ ਅਜੀਤ ਸਿੰਘ ਜੀ ਦੀਆਂ ਸਰਗਰਮੀਆਂ ਵੀ ਸਾਹਮਣੇ ਆ ਜਾਂਦੀਆਂ ਪਰ ਆਪ ਨੇ ਆਪਣੀ ਪੁਸਤਕ ਵਿਚ ਸਿਖਾਂ ਦਾ ਜ਼ਿਕਰ ਤਕ ਨਹੀਂ ਕੀਤਾ। ਸਿੱਖ ਦਾ ਅੱਖਰ ਜੇ ਮਿਲਦਾ ਹੈ ਤਾਂ ਕੇਵਲ ਇਕ ਥਾਂ, ਸਫਾ ੨੯੭ ਉਤੇ, ਜਿਥੇ ਆਪ ਜਲ੍ਹਿਆਂ ਵਾਲੇ ਬਾਗ ਦੀ ਦੁਰਘਟਨਾ ਦਾ ਜ਼ਿਕਰ ਕਰਦੇ ਹੋਏ ਕਹਿੰਦੇ ਹਨ ਕਿ ਏਥੇ ਹਿੰਦੂ, ਮੁਸਲਮਾਨਾਂ ਤੇ ਸਿਖਾਂ ਦਾ ਸਾਂਝਾ ਖੂਨ ਡੁਲ੍ਹਾ ਹੈ। ਬਸ ਹੋਰ ਕਿਤੇ ਵੀ ਨਹੀਂ। ਸਚਾਈ ਦੇ ਤਜਰਬੇ ਕਰਦਿਆਂ ਗਾਂਧੀ ਜੀ ਨੇ ਸਚਾਈ ਦਾ ਹੀ ਬੜੀ ਦਲੇਰੀ ਨਾਲ ਕਤਲ ਕੀਤਾ ਹੈ ਅਤੇ ਦੇਸ਼ ਦੇ ਆਜ਼ਾਦ ਹੁੰਦਿਆਂ ਹੀ

ਆਪ ਨੇ ਬੇਦੋਸ਼ੇ ਸਿਖਾਂ ਨੂੰ ਆਪਣੀਆਂ ਪ੍ਰਾਰਥਨਾਂ ਸਭਾਵਾਂ ਵਿਚ ਕਾਫੀ ਕੋਸਿਆ ਹੈ ।

ਮੰਦਾ ਮੰਦਾ ਕੂਕਦੇ ਹੋਏ ਭੀ ਜੇ ਗਾਂਧੀ ਜੀ ਸਿੱਖਾਂ ਦੇ ਸੁੱਚੇ ਗੁਣਾਂ ਨੂੰ ਆਪਣੇ ਹੀ ਢੰਗ ਨਾਲ ਪ੍ਰਗਟਾਅ ਜਾਂਦੇ ਤਾਂ ਵੀ ਸਾਨੂੰ ਆਪ ਜੀ ਉਤੇ ਕੋਈ ਰੋਸ ਨਾ ਹੁੰਦਾ । ਕਾਜ਼ੀ ਨੂਰ ਮੁਹੰਮਦ ਬਲੋ-ਚਿਸਤਾਨ ਦੇ ਸੂਬੇ ਦੇ ਜੁੰਜਾਬਾ ਨਗਰ ਦਾ ਰਹਿਣ ਵਾਲਾ ਸੀ ਅਤੇ ੧੭੬੪ ਵਿਚ ਅਹਿਮਦਸ਼ਾਹ ਦੁਰਾਨੀ ਦੇ ਭਾਰਤ ਉਤੇ ਹੋਏ ਸਤਵੇਂ ਹਮਲੇ ਵੇਲੇ ਖਾਨ ਕਿਲਾਤ ਮੀਰ ਨਸੀਰ ਖਾਂ ਦੀ ਜਹਾਦੀ ਸੈਨਾ ਦੇ ਨਾਲ਼ ਪੰਜਾਬ ਵਿਚ ਆਇਆ ਸੀ ਅਤੇ ਸਿੰਘਾਂ ਵਿਰੁਧ ਸਾਰੀਆਂ ਹੀ ਲੜਾਈਆਂ ਵਿਚ ਸ਼ਾਮਲ ਸੀ। ਉਸ ਨੇ ਜੰਗ ਨਾਮਾ ਪੁਸਤਕ ਲਿਖੀ, ਜਿਸ ਵਿਚੋਂ ਉਸ ਦੇ ਸਿੱਖਾਂ ਬਾਰੇ ਕੁਝ ਵਿਚਾਰ ਪੇਸ਼ ਹਨ, ਜਿਨ੍ਹਾਂ ਤੋਂ ਗਾਂਧੀ ਜੀ ਚਾਹੁੰਦੇ ਤਾਂ ਬਹੁਤ ਅਗਵਾਹੀ ਲੈ ਸਕਦੇ ਸਨ । ਉਹ ਸਿੱਖਾਂ ਦੇ ਆਚਾਰ ਅਤੇ ਬਹਾਦਰੀ ਦੀ ਇਉਂ ਭਰਵੀਂ ਪ੍ਰਸੰਸਾ ਕਰਦਾ ਹੈ :

"ਕਿ ਕੁੱਤਿਆਂ ਨੂੰ ਕੁੱਤੇ ਨਾ ਕਹੋ, ਕਿਉਂਕਿ ਉਹ ਸ਼ੇਰ ਹਨ ।
ਜੋ ਮਰਦਾਨਗੀ ਦੇ ਮੈਦਾਨ ਵਿਚ ਸ਼ੇਰਾਂ ਵਾਂਗ ਦਲੇਰ ਹਨ।
ਜੰਗ ਦਾ ਉਹ ਸੂਰਮਾ ਕਿਵੇਂ ਕੁੱਤਾ ਹੋਇਆ ਜੋ ਜੰਗ ਵਿਚ ਸ਼ੇਰ ਵਾਂਗ ਬੁਕਦਾ ਹੈ। ਜੇ ਤੈਨੂੰ ਜੁੱਧ ਵਿਚਲੇ ਜੰਗ ਦੀ ਇੱਛਾ ਹੈ, ਤਾਂ ਆ ਅਤੇ ਮੈਦਾਨ ਵਿਚ ਇਹਨਾਂ ਦੇ ਸਾਹਮਣੇ ਹੋ ।
ਤੈਨੂੰ ਲੜਾਈ ਦੇ ਅਜਿਹੇ ਪਤੇ ਦੇਣਗੇ ਕਿ ਸਭ ਵਾਹ ਵਾਹ ਕਰਨ।
ਜੇ ਤੂੰ ਲੜਾਈ ਦਾ ਕਸਬ ਸਿਖਣਾ ਹੈ ਤਾਂ,
ਐ ਤਲਵਾਰ ਚਲਾਉਣ ਵਾਲੇ, ਇਹਨਾਂ ਕੋਲੋਂ ਸਿਖ ਕਿ ਵੈਰੀ ਦੇ ਸਾਹਮਣੇ ਮਰਦਾਂ ਵਾਂਗ ਕਿਵੇਂ ਹੋਣਾ ਹੈ । ਅਤੇ ਮੈਦਾਨੇ-ਜੰਗ ਵਿਚੋਂ ਸਹੀ ਸਲਾਮਤ ਕਿਵੇਂ ਨਿਕਲਣਾ ਹੈ।

"ਸਿੰਘ" ਇਨ੍ਹਾਂ ਦਾ ਇਕ ਨਾਉਂ ਹੈ, ਇਹ ਇਨਸਾਫ਼ ਨਹੀਂ ਕਿ "ਸਿੰਘਾਂ" ਨੂੰ 'ਸਗ' ਪੜ੍ਹਿਆ ਜਾਏ।

ਜਦ ਇਹ ਹਿੰਦ ਦੀ ਤਲਵਾਰ ਹੱਥ ਫੜਦੇ ਹਨ ਤਾਂ ਹਿੰਦ ਤੋਂ ਸਿੰਧ ਤਕ ਧਾਈ ਕਰਦੇ ਹਨ।

ਜਦ ਹੱਥ ਵਿਚ ਨੇਜ਼ਾ ਫੜ ਲੈਣ ਤਾਂ ਵੈਰੀ ਦੀ ਫੌਜ ਨੂੰ ਭਾਜੜਾਂ ਪਾ ਦੇਂਦੇ ਹਨ। ਜਦ ਕਮਾਨ ਨੂੰ ਖਿਚਦੇ ਹਨ ਤਾਂ ਉਸ ਵਿਚ ਵੈਰੀ-ਮਾਰ ਤੀਰ ਚਾੜ੍ਹਦੇ ਹਨ। ਇਹਨਾਂ ਹਥਿਆਰਾਂ ਨੂੰ ਛਡ ਕੇ ਜੇ ਲੜਾਈ ਵੇਲੇ ਬੰਦੂਕ ਹੱਥ ਵਿਚ ਫੜ ਲੈਣ, ਤਾਂ ਮੈਦਾਨ ਵਿਚ ਛਾਲਾਂ ਮਾਰਦੇ ਅਤੇ ਬੁਕਦੇ ਸ਼ੇਰਾਂ ਵਾਂਗੂੰ ਨਾਅਰੇ ਮਾਰਦੇ ਆਉਂਦੇ ਹਨ।

ਤੂੰ ਕਹਿੰਦਾ ਹੈਂ ਕਿ ਬੰਦੂਕ ਪੁਰਾਣੇ ਸਮਿਆਂ ਤੋਂ ਹੈ ?

ਇਹ ਲੁਕਮਾਨ ਨੇ ਨਹੀਂ ਬਣਾਈ, ਇਹਨਾਂ ਕੁੱਤਿਆਂ ਨੇ ਬਣਾਈ ਹੈ। ਇਸ ਕਸਬ ਵਿਚ ਇਹਨਾਂ ਤੋਂ ਵੱਧ ਕੋਈ ਨਹੀਂ। ਭਾਵੇਂ ਬੰਦੂਕਚੀ ਹੋਰ ਬਥੇਰੇ ਹਨ।

ਜੇ ਇਹਨਾਂ ਦੀ ਫੌਜ ਨੂੰ ਹਾਰ ਹੋ ਜਾਵੇ, ਤਾਂ ਐ ਜਵਾਨ ਉਸ ਨੂੰ ਹਾਰ ਨਾ ਸਮਝੀਂ। ਇਹ ਇਨ੍ਹਾਂ ਦੀ ਲੜਨ ਦੀ ਇਕ ਚਲਾਕੀ ਹੈ। ਦੂਸਰੀ ਵਾਰ ਇਨ੍ਹਾਂ ਤੋਂ ਡਰੋ, ਡਰੋ।

ਇਨ੍ਹਾਂ ਦੀ ਲੜਾਈ ਤੋਂ ਬਿਨਾਂ ਇਕ ਹੋਰ ਨੁਕਤਾ ਸੁਣੋ, ਜਿਸ ਵਿਚ ਇਹ ਹੋਰ ਸਾਰੇ ਸੂਰਮਿਆਂ ਨਾਲੋਂ ਵਧ ਕੇ ਹਨ।

ਇਹ ਨਾ-ਮਰਦ (ਬੁਜ਼ਦਿਲ) ਨੂੰ ਕਿਤੇ ਭੀ ਨਹੀਂ ਮਾਰਦੇ ਅਤੇ ਭਜ ਨਿਕਲੇ ਨੂੰ ਨਹੀਂ ਰੋਕਦੇ।

ਜ਼ਨਾਨੀ ਦਾ ਮਾਲ ਅਤੇ ਗਹਿਣੇ ਲੁੱਟ ਵਿਚ ਨਹੀਂ ਲੈਂਦੇ, ਭਾਵੇਂ ਉਹ ਰਾਣੀ ਹੈ ਭਾਵੇਂ ਗੋਲੀ।

ਇਨ੍ਹਾਂ ਕੁੱਤਿਆਂ ਵਿਚ ਜ਼ਨਾਹਕਾਰੀ (ਬਦਮਾਸ਼ੀ) ਨਹੀਂ ਹੈ। ਚੋਰੀ ਭੀ ਇਨ੍ਹਾਂ ਭੈੜੀਆਂ-ਰਗਾਂ ਵਾਲਿਆਂ ਵਿਚ ਨਹੀਂ।

ਜ਼ਨਾਨੀ ਜਵਾਨ ਹੈ ਭਾਵੇਂ ਬੁੱਢੀ, ਉਸ ਨੂੰ ਕਹਿੰਦੇ ਹਨ : ਹਟ ਬੁੱਢੀਏ ਇਕ ਪਾਸੇ ਹੋ।

ਇਨ੍ਹਾਂ ਕੁੱਤਿਆਂ ਵਿਚ ਚੋਰੀ ਬਿਲਕੁਲ ਨਹੀਂ ਅਤੇ ਨਾ ਹੀ ਇਨ੍ਹਾਂ ਵਿਚ ਕੋਈ ਘਰ ਭੰਨਣ ਵਾਲੇ ਜੰਮਦੇ ਹਨ।

ਇਨ੍ਹਾਂ ਦਾ ਪੰਥ ਨਾਨਕ ਤੋਂ ਸ਼ੁਰੂ ਹੋਇਆ ਹੈ, ਜਿਸ ਨੇ ਸਿੱਖਾਂ ਨੂੰ ਨਿਰਾਲਾ ਪੰਥ ਦਿਤਾ ਹੈ।

ਉਸ ਤੋਂ ਬਾਅਦ ਗੋਬਿੰਦ ਸਿੰਘ ਗੁਰੂ ਹੋਇਆ ਹੈ, ਉਸ ਤੋਂ ਇਨ੍ਹਾਂ ਨੂੰ "ਸਿੰਘ" ਪਦਵੀ ਪ੍ਰਾਪਤ ਹੋਈ ਹੈ।

ਇਹ ਕੁੱਤੇ ਹਿੰਦੂਆਂ ਵਿਚੋਂ ਨਹੀਂ ਹਨ।

ਇਨ੍ਹਾਂ ਭੇੜਿਆਂ ਦਾ ਪੰਥ ਵਖਰਾ ਹੀ ਹੈ।

(ਜੰਗਨਾਮਾ ੧੫੬-੫੮)

ਗਾਂਧੀ ਜੀ ਤੋਂ ਚਾਰ ਕਦਮ ਅਗੇ ਭਾਰਤ ਦੇ। 'Iron Man' ਸ੍ਰਦਾਰ ਪਟੇਲ ਸਾਹਿਬ ਨਿਕਲੇ, ਜਿਨ੍ਹਾਂ ਆਜ਼ਾਦੀ ਦੇ ਕੇਵਲ ੫੬ ਦਿਨਾਂ ਮਗਰੋਂ ਹੀ, ਕਿਹਾ ਜਾਂਦਾ ਹੈ ਕਿ ਪੰਜਾਬ ਸ੍ਰਕਾਰ ਨੂੰ ਇਸ਼ਾਰਾ ਕੀਤਾ ਕਿ ਪੰਜਾਬ ਦੇ ਸਾਰੇ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰਾਂ ਦੇ ਨਾਮ ਇਕ ਪਾਲਿਸੀ-ਲੈਟਰ ਜਾਰੀ ਕੀਤਾ ਜਾਵੇ ਕਿ ਸਾਰੇ ਸਿਖਾਂ ਨੂੰ ਕਰਿਮ-ਨਲਟਰਾਈਬਜ਼ ਵਿਚ ਗਰਦਾਨਿਆ ਜਾਵੇ ਅਤੇ ਉਹ ਖ਼ੁਫੀਆ ਸਰ-ਕੁਲਰ ਪੰਜਾਬ ਦੇ ਉਸ ਸਮੇਂ ਦੇ ਮੁਖਮੰਤ੍ਰੀ ਡਾਕਟਰ ਗੋਪੀ ਚੰਦ ਜੀ ਭਾਰਗੋ ਨੇ ਤੁਰੰਤ ੧੦ ਅਕਤੂਬਰ ੧੯੪੭ ਨੂੰ ਜਾਰੀ ਕਰ ਦਿਤਾ, ਜੋ ਸ੍ਰਦਾਰ ਕਪੂਰ ਸਿੰਘ ਜੀ, ਆਈ. ਸੀ. ਐਸ. ਨੇ ਆਪਣੇ ਕੇਸ ਦੇ ਡੀਫੈਂਸ ਵਿਚ ਅਦਾਲਤ ਵਿਚ ਪੇਸ਼ ਕੀਤਾ। ਸ੍ਰਦਾਰ ਪਟੇਲ ਜੀ ਨੇ ਹੋ ਸਕਦਾ ਹੈ ਕਿ ਉਪ੍ਰੋਕਤ ਸਰਕੁਲਰ ਲੈਟਰ ਕਾਜ਼ੀ ਨੂਰ ਮੁਹੰਮਦ ਦੇ ਸਿੱਖਾਂ ਨੂੰ ਦਿਤੇ ਸਰਟੀਫੀਕੇਟ ਨੂੰ ਰੱਦ ਕਰਵਾਣ ਲਈ ਹੀ ਜਾਰੀ ਕਰਵਾਇਆ ਹੋਵੇ ਤੇ ਸਿੱਖਾਂ ਨੂੰ ਆਜ਼ਾਦ ਭਾਰਤ ਵਿਚ "ਜ਼ਰਾਇਮ ਪੇਸ਼ਾ" ਦੀ ਸਨਦ ਦਿਤੀ ਹੋਵੇ।

੧੯੫੯ ਵਿਚ ਮੌਲਾਨਾ ਆਜ਼ਾਦ ਜੀ ਦੀ ਪੁਸਤਕ 'India Wins Freedom' ਜਦ ਪ੍ਰਕਾਸ਼ਤ ਹੋਈ ਤਾਂ ਖਿਆਲ ਸੀ ਕਿ ਇਹ ਕੁਰਾਨ ਸ਼ਰੀਫ਼ ਦੀ ਕਮੈਂਟਰੀ ਲਿਖਣ ਵਾਲਾ ਖੁਦਾਪ੍ਰਸਤ ਮੌਲਾਨਾ ਸਿੱਖਾਂ ਨਾਲ ਇਨਸਾਫ਼ ਕਰੇਗਾ ਪਰ ਉਸ ਭੀ ਬੇਹਦ ਮਾਯੂਸ ਕੀਤਾ। ਉਸ ਵੀ ਗਾਂਧੀ ਜੀ ਅਤੇ ਪਟੇਲ ਜੀ ਦੇ ਪੱਖ ਨੂੰ ਪੂਰਦੇ ਹੋਏ ਗਰੀਬੜੇ ਸਿੱਖਾਂ ਨੂੰ ਬਦਨਾਮ ਕਰਨ ਵਿਚ ਕੋਈ ਕਸਰ ਨਹੀਂ ਛਡੀ। ਮੌਲਾਨਾ ਸਾਹਿਬ ਜੋ ਅਕਸਰ ਫਰਮਾਇਆ ਕਰਦੇ ਸਨ ਕਿ "ਮਸਲੱਹਤ ਈਮਾਨ ਕੀ ਮੌਤ ਹੈ" ਦੇਸ਼ ਦੇ ਵੰਡਾਰੇ ਸਮੇਂ ਹੋਏ ਫਿਰਕੂ ਫ਼ਸਾਦਾਂ ਦਾ ਜ਼ਿਕਰ ਕਰਦੇ, ਸ਼ਾਇਦ ਮਸਲਹੱਤਨ, ਆਪਣੀ ਪੁਸਤਕ ਦੇ ਸਫਾ ੨੪੬ ਉਤੇ ਲਿਖਦੇ ਹਨ :

"When the reports of massacres in the West Punjab reached Delhi, Muslims in the city were attacked by mcbs of the unruly men. Some Sikhs took a leading part in crganising those murderous attacks in Delhi."

ਜੇ ਆਪਣੇ ਈਮਾਨ ਨੂੰ ਹਾਜ਼ਰ ਨਾਜ਼ਰ ਜਾਣ ਕਿਤੇ ਇਹ ਲਿਖ ਜਾਂਦੇ ਕਿ ਪਛਮੀ ਪੰਜਾਬ ਵਿਚ ਗ਼ੈਰਤਮੰਦ ਸਿੱਖਾਂ ਨੇ ਆਪਣੀਆਂ ਨੌਜਵਾਨ ਬਹੂ-ਬੇਟੀਆਂ ਦੀ ਅਸਮਤ ਬਚਾਣ ਖਾਤਰ ਆਪ ਆਪਣੇ ਹੱਥੀਂ ਉਨ੍ਹਾਂ ਦੀਆਂ ਗਰਦਨਾਂ ਉਤੇ ਤਲਵਾਰਾਂ ਚਲਾਈਆਂ ਤੇ ਕਈ ਪੋਠੋਹਾਰ ਦੇ ਪਿੰਡਾਂ ਵਿਚ ਸਿੱਖ ਬੱਚੀਆਂ ਨੇ ਖੂਹਾਂ ਵਿਚ ਛਾਲਾਂ ਮਾਰ ਕੇ ਖੂਹ ਪੂਰ ਦਿਤੇ ਤੇ ਆਪਣੇ ਧਰਮ ਤੇ ਆਪਣੀ ਅਸਮਤ ਨੂੰ ਆਂਚ ਨਹੀਂ ਆਉਣ ਦਿਤੀ, ਤਾਂ ਨਿਸਚੇ ਹੀ ਮੌਲਾਨਾ ਆਜ਼ਾਦ ਦਾ ਨਾਮ ਭਾਰਤ ਦੇ ਇਤਿਹਾਸ ਵਿਚ ਸਦਾ ਚਮਕਦਾ ਰਹਿੰਦਾ।

ਆਜ਼ਾਦ ਭਾਰਤ ਦੇ ਪਹਿਲੇ ਰਾਸ਼ਟਰਪਤੀ ਤੇ ਮਹਾਨ ਦੇਸ਼-

ਭਗਤ, ਡਾਕਟਰ ਰਾਜਿੰਦਰਾ ਪ੍ਰਸ਼ਾਦ ਜੀ ਨੇ ਭੀ ਆਪਣੀ ਜੀਵਨੀ ਪ੍ਰਕਾਸ਼ਤ ਕੀਤੀ ਪਰ ਆਪ ਨੇ ਭੀ ਸਿੱਖਾਂ ਨੂੰ ਇਨਸਾਫ ਨਹੀਂ ਦਿਤਾ।

ਪੰਡਤ ਨਹਿਰੂ ਜੀ ਨੇ ਆਪਣੀ ਪੁਸਤਕ Discovery of India ਵਿਚ ਸਿੱਖਾਂ ਬਾਰੇ ਕੋਈ ਜ਼ਿਕਰ ਨਹੀਂ ਕੀਤਾ। ਹਾਂ, ਆਪ ਜੀ ਨੇਆਪਣੀ ਆਟੋਬਾਇਓਗ੍ਰਾਫੀ ਵਿਚ ਸ੍ਰ:ਭਗਤ ਸਿੰਘ,ਸ੍ਰ: ਅਜੀਤਸਿੰਘ ਗੁਰੂ ਕਾ ਬਾਗ, ਜੈਤੋ ਆਦਿ ਮੋਰਚਿਆਂ ਦਾ ਜ਼ਰੂਰ ਜ਼ਿਕਰ ਕੀਤਾ ਹੈ ਅਤੇ ਗੁਰਦਵਾਰਾ ਲਹਿਰ ਦੀ ਸ਼ਾਨਦਾਰ ਪ੍ਰਸੰਸਾ ਕੀਤੀ ਹੈ। ਆਪ ਜੀ ਨੇ ਸਾਰੀ ਉਮਰ ਹੀ ਬਾਬਾ ਖੜਕ ਸਿੰਘ ਜੀ ਦਾ ਜੋ ਸਤਿਕਾਰ ਕੀਤਾ ਹੈ ਉਹ ਬਿਆਨ ਦਾ ਮੁਥਾਜ ਨਹੀਂ। ਖੁਸ਼ੀ ਦੀ ਗੱਲ ਇਹ ਹੈ ਕਿ ਆਪ ਨੇ ਸਿੱਖਾਂ ਨੂੰ ਮਾੜਾ ਪੇਂਟ ਕਰਨ ਦਾ ਉੱਕਾ ਹੀ ਕੋਈ ਯਤਨ ਨਹੀਂ ਕੀਤਾ।

ਸੰਤ ਵਿਨੋਭਾ ਭਾਵੇ, ਜੋ ਗਾਂਧੀ ਜੀਦੇ ਬਹੁਤ ਹੀ ਸ਼ਰਧਾਲੂ ਚੇਲੇ ਹਨ ਅਤੇ ਭੂਮੀ-ਭਿਖਿਆ ਲਈ ਇਨ੍ਹਾਂ ਲਗਪਗ ਸਾਰੇ ਦੇਸ਼ ਦਾ ਪੈਦਲ ਰਟਨ ਕੀਤਾ ਹੈ, ਮੌਕਾ ਪਾ ਕੇ ਸਿੱਖਾਂ ਨੂੰ ਕੋਸਣ ਲਈ ਹੁਣੇ ਹੁਣੇ ਖਾਲਸੇ ਦੀ ਕ੍ਰਿਪਾਨ ਉਤੇ ਬੇਲੋੜਾ ਹਮਲਾ ਕੀਤਾ ਹੈ ਅਤੇ ਇਸ ਨੂੰ Out-dated weapon ਕਹਿ ਕੇ ਸਿੱਖਾਂ ਦੇ ਹਿਰਦੇ ਛਾਨਣੀ ਕੀਤੇ ਹਨ।

ਸਾਡੇ ਸਮਕਾਲੀ ਜਰਨਲਿਸਟ ਸ੍ਰੀ ਦੁਰਗਾ ਦਾਸ ਜੀ ਨੇ ੧੯੬੯ ਵਿਚ ਇਕ ਪੁਸਤਕ 'India-From Curzon to Nehru and after' ਪ੍ਰਕਸ਼ਾਤ ਕੀਤੀ ਹੈ। ਉਸ ਨੇ ਵੀ ਸਿੱਖਾਂ ਨਾਲ ਭਾਰੀ ਧਰੋਹ ਕਮਾਇਆ ਹੈ ਅਤੇ ਪੰਜਾਬੀ ਹੁੰਦਾ ਹੋਇਆ ਪੰਜਾਬ ਦੇ ਮਹਾਨ ਦੇਸ਼ ਭਗਤ ਸਪੂਤਾਂ ਨੂੰ ਪੂਰੀ ਤਰ੍ਹਾਂ ਹੀ ਅਖੋਂ ਉਹਲੇ ਕਰ ਗਿਆ ਹੈ।

੧੯੫੬ ਵਿਚ ਅੰਮ੍ਰਿਤਸਰ ਵਿਖੇ ਕਾਂਗਰਸ ਦਾ ੯੧ਵਾਂ ਸਮਾਗਮ ਸ੍ਰੀ ਧੇਬਰ ਭਾਈ ਜੀ ਦੀ ਪ੍ਰਧਾਨਗੀ ਹੇਠ ਹੋਇਆ, ਜਿਸਦੀ

ਸਵਾਗਤੀ ਕਮੇਟੀ ਦੇ ਪ੍ਰਧਾਨ ਗਿਆਨੀ ਗੁਰਮੁਖ ਸਿੰਘ ਜੀ 'ਮੁਸਾਫਰ' ਸਨ। ਉਸ ਅਵਸਰ ਤੇ ਪੰਜਾਬੀ ਵਿਚ 'ਭਾਰਤੀ ਰਾਸ਼ਟ੍ਰੀ ਕਾਂਗਰਸ' ਨਾਮ ਦੀ ਇਕ ਭਾਰੀ ਜਿਲਦ ਪ੍ਰਕਾਸ਼ਤ ਕੀਤੀ ਗਈ। ਉਸ ਪੁਸਤਕ ਦੇ ਦਰਸ਼ਨ ਕਰ ਕੇ ਮੇਰਾ ਦਿਲ ਬਹੁਤ ਹੀ ਦੁੱਖੀ ਹੋਇਆ। ਦੁੱਖੀ ਹੋਣਾ ਹੀ ਸੀ 'ਸ਼ਿਬਲੀ ਦਾ ਫੁਲ' ਜੋ ਸੀ। ਬਾਬਾ ਖੜਕ ਸਿੰਘ ਜੀ ਯਾ ਹੋਰ ਕਿਸੇ ਵੀ ਮਹਾਨ ਦੇਸ਼ ਭਗਤ ਸਿੱਖ ਦਾ ਨਾਮ ਤਕ ਇਸ ਗ੍ਰੰਥ ਵਿਚ ਨਹੀਂ। "ਸਿੱਖ ਗੁਰੂ ਸਾਹਿਬਾਂ ਦੇ ਕਰਤਵ" ਨਾਮ ਦਾ ਇਕ ਲੇਖ ਇਸ ਕਦਰ ਸੰਖੇਪ ਦਿਤਾ ਗਿਆ ਹੈ, ਜੋ ਕਿਸੇ ਉਤੇ ਵੀ ਕੋਈ ਪ੍ਰਭਾਵ ਨਹੀਂ ਪਾ ਸਕਦਾ। ਅਕਾਲੀ ਯਾ ਬੱਬਰ ਅਕਾਲੀ ਲਹਿਰ ਦਾ ਕਿਤੇ ਰਨਿੰਗ ਰੈਫਰੈਂਸ ਭੀ ਨਹੀਂ ਅਤੇ ਨਾ ਗ਼ਦਰ ਪਾਰਟੀ ਦੇ ਅਮਰ ਸ਼ਹੀਦਾਂ ਦਾ ਕੋਈ ਭੋਗ ਹੈ।

੧੯੬੯ ਵਿਚ ਗਾਂਧੀ ਜਨਮ ਸ਼ਤਾਬਦੀ ਮਨਾਈ ਗਈ। ਭਾਰਤ ਦੀਆਂ ਸਭ ਚਿੜੀਆਂ, ਕਾਵਾਂ ਦੀਆਂ ਕਹਾਣੀਆਂ ਰੇਡੀਓ ਅਤੇ ਟੈਲੀਵੀਯਨ ਉਤੇ ਨਸ਼ਰ ਕੀਤੀਆਂ ਗਈਆਂ, ਪਰ ਸਿੱਖਾਂ ਨੂੰ ਸ਼ਾਇਦ ਭਾਰਤਵਾਸੀ ਹੀ ਨਾ ਸਮਝਿਆ ਗਿਆ, ਹਾਲਾਂਕਿ ਉਨ੍ਹਾਂ ਚੀਨ ਅਤੇ ਪਾਕਿਸਤਾਨ ਦੇ ਹਮਲਿਆਂ ਸਮੇਂ ਸਜਰੀ ਸਜਰੀ ਹੀ ਭਾਰੀ ਬੀਰਤਾ ਤੇ ਦੇਸ਼ਭਗਤੀ ਵਿਖਾਈ ਸੀ।

੧੯੭੨ ਵਿਚ ਆਜ਼ਾਦੀ ਦੀ ਸਿਲਵਰ ਜੁਬਲੀ ਸਰਕਾਰੀ ਪੱਧਰ ਤੇ ਮਨਾਈ ਗਈ ਹੈ। ਮੈਂ ਉਸ ਸਮੇਂ ਭਾਰਤ ਸਰਕਾਰ ਨੂੰ ਵਕਤ ਸਿਰ ਚਿਤਾਵਨੀ ਦਿਤੀ ਸੀ ਕਿ ਏਸ ਜਸ਼ਨ ਉਤੇ ਸਿੱਖਾਂ ਦੇ ਆਜ਼ਾਦੀ ਦੇ ਰੋਲ ਨੂੰ ਜ਼ਰੂਰ ਸੰਸਾਰ ਦੇ ਸਾਹਮਣੇ ਲਿਆਂਦਾ ਜਾਵੇ। ਡਾਕਟਰ ਸ਼ੰਕਰ ਦਿਆਲ ਜੀ ਸ਼ਰਮਾ, ਪ੍ਰਧਾਨ ਆਲ ਇੰਡੀਆ ਕਾਂਗ੍ਰਸ, ਕੋਲ ਮੈਂ ਆਲ ਇੰਡੀਆ ਸਿੱਖ ਕੌਂਸਲ ਦਾ ਡੈਪੂਟੇਸ਼ਨ ਏਸੇ ਸਬੰਧ ਵਿਚ ਲੈ ਕੇ ਗਿਆ ਸਾਂ, ਜਿਸ ਵਿਚ ਸ੍ਰਦਾਰ ਗਿਆਨ ਸਿੰਘ ਜੀ ਵੋਹਰਾ, ਐਡਵੋਕੇਟ ਸੁਪਰੀਮ ਕੋਰਟ, ਏਅਰ ਕਮੋਡੋਰ ਮਹਿੰਦਰ ਸਿੰਘ ਜੀ,

(ਰੀਟਾਇਰਡ) ਅਤੇ ਪ੍ਰੋ: ਪਰਮਾਨ ਸਿੰਘ ਜੀ. ਐਮ.ਏ. ਸ਼ਾਮਲ ਸਨ। ਡਾਕਟ੍ਰ ਸ਼ਰਮਾ ਜੀ ਨੇ ਭਰੋਸਾ ਦਵਾਇਆ ਕਿ ਬਾਬਾ ਰਾਮ ਸਿੰਘ, ਬਾਬਾ ਖੜਕ ਸਿੰਘ, ਬਾਬਾ ਗੁਰਦਿਤ ਸਿੰਘ ਆਫ ਕੌਮਾ ਗਾਟਾ ਮਾਰੂ ਫੇਮ, ਮਹਾਰਾਜਾ ਰਿਪੁਦਮਨ ਸਿੰਘ ਆਫ ਨਾਭਾ ਅਤੇ ਜਰਨੈਲ ਮੋਹਨ ਸਿੰਘ ਆਫ I. N. A. ਦਾ ਢੁਕਵੇਂ ਸ਼ਬਦਾਂ ਵਿਚ ਜ਼ਿਕਰ ਅਵੱਸ਼ ਕੀਤਾ ਜਾਵੇਗਾ, ਅਤੇ ਦੇਸ਼ ਦੀ ਆਜ਼ਾਦੀ ਨੂੰ ਬਰਕਰਾਰ ਰਖਣ ਵਿਚ ਜਨਰਲ ਜਗਜੀਤ ਸਿੰਘ ਜੀ ਅਰੋੜਾ, ਲਿਬਰੇਟਰ ਬੰਗਲਾ ਦੇਸ਼, ਜੈਸੇ ਹੀਰੋ ਕਦੇ ਭੁਲਾਏ ਨਹੀਂ ਜਾਣਗੇ। ਪਰ ਬਹੁਤ ਹੀ ਅਫਸੋਸ ਦੀ ਗੱਲ ਹੈ ਕਿ ਕਾਂਗਰਸ ਪ੍ਰਧਾਨ ਸਾਹਿਬ ਵੀ ਆਪਣਾ ਵਿਸ਼ਵਾਸ ਨਿਭਾ ਨਾ ਸਕੇ ਅਤੇ ੧੫ ਅਗਸਤ, ਆਜ਼ਾਦੀ ਵਾਲੇ ਦਿਨ ਕਿਸੇ ਵੀ ਦੇਸ਼ ਭਗਤ ਸਿੱਖ ਨੂੰ ਕਿਸੇ ਰੂਪ ਵਿਚ ਭੀ ਯਾਦ ਨਹੀਂ ਕੀਤਾ ਗਿਆ।

ਹੁਣੇ ਹੁਣੇ ਮੇਰੀ ਨਜ਼ਰ ਵਿਚੋਂ ਸਜਰੀਆਂ ਛਪੀਆਂ ਪੁਸਤਕਾਂ 'Gandhi and His Contenporaries' ਕਰਤਾ-ਬੀ. ਸੀ. ਰਾਓ ਚੋਧਰੀ, 'Story of Indian Revolution' ਕਰਤਾ-ਏ. ਸੀ. ਗੁਹਾ ਅਤੇ 'India's Freedom Movement' ਲੇਖਕ-ਸ਼ਿਵਾ ਰਾਓ, ਨਿਕਲੀਆਂ ਹਨ, ਜਿਨ੍ਹਾਂ ਬੇਦਰਦੀ ਤੇ ਬੇਰਹਿਮੀ ਨਾਲ ਸਿੱਖਾਂ ਨੂੰ ਇਗਨੋਰ ਕੀਤਾ ਹੈ।

ਸਿੱਖਾਂ ਨਾਲ ਇਤਿਹਾਸਕਾਰਾਂ ਤੇ ਕੌਮੀ ਲੀਡਰਾਂ ਵਲੋਂ ਇਹ ਧੱਕਾ ਕਿਉਂ? ਕੇਵਲ ਏਸ ਲਈ ਕਿ ਸਿੱਖਾਂ ਦੀ ਦੇਸ਼ ਵਿਚ ਗਿਣਤੀ ਘੱਟ ਹੈ ਅਤੇ ਵੋਟ-ਰਾਜ ਵਿਚ ਘੱਟ-ਗਿਣਤੀ ਵਾਲਿਆਂ ਦੀ ਬੇਕਦਰੀ ਆਸਾਨੀ ਨਾਲ ਕੀਤੀ ਜਾ ਸਕਦੀ ਹੈ? ਕੀ ਬਹੁ-ਗਿਣਤੀ ਤੇ ਮਾਣ ਕਰਨ ਵਾਲਿਆਂ ਕਦੇ ਸੋਚਿਆ ਹੈ ਕਿ ਉਨ੍ਹਾਂ ਦੀਆਂ ਦੇਸ਼ ਦੀ ਆਜ਼ਾਦੀ ਲਈ ਕਿੰਨੇ ਫੀਸਦੀ ਕੁਰਬਾਨੀਆਂ ਹਨ ਤੇ ਗਾਂਧੀ ਜੀ ਨੂੰ ਜੋ ਅੱਜ 'ਬਾਪੂ' ਕਹਿਕੇ ਪੂਜਿਆ ਜਾ ਰਿਹਾ ਹੈ, ਉਨ੍ਹਾਂ ਦੇ ਚਲਾਏ ਅੰਦੋਲਨ ਕਿਸ ਕਦਰ ਸਫਲ ਰਹੇ ਹਨ? ਅੱਜ ਰਾਜ ਗੱਦੀਆਂ ਤੇ ਬੈਠੇ ਦੇਸ਼ ਦੇ ਸਤਿਕਾਰ-

ਯੋਗ ਆਗੂ ਕੀ ਜਾਣਦੇ ਨਹੀਂ ਕਿ ਸਿੱਖਾਂ ਦੀਆਂ ਦੇਸ਼ ਖਾਤਰ ਦਿਤੀਆਂ ਕੁਰਬਾਨੀਆਂ ਹਿੰਦੂਆਂ ਅਤੇ ਮੁਸਲਮਾਨਾਂ ਦੋਹਾਂ ਹੀ ਜਾਤੀਆਂ ਦੀਆਂ ਮਿਲਾ ਕੇ ਕੀਤੀਆਂ ਕੁਰਬਾਨੀਆਂ ਤੋਂ ਕਿਤੇ ਵਧ ਸਨ ? ਫਾਂਸੀ ਦੇ ਰੱਸੇ ਚੁੰਮਣ ਵਾਲੇ ਸਿੱਖ ਵਧ, ਕਾਲੇ ਪਾਣੀ ਜਾਣ ਵਾਲੇ ਭੀ ਸਿੱਖ ਵੱਧ ਤੇ ਦੇਸ਼ ਅੰਦਰ ਅੰਗਰੇਜ਼ ਸਰਕਾਰ ਦੀਆਂ ਜੇਲ੍ਹਾਂ ਤੇ ਕਿਲ੍ਹੇ ਭਰਨ ਵਾਲੇ ਗੁਰੂ ਜੀ ਦੇ ਸਿੰਘ ਹੀ ਵਧ । ਕੀ ਇਹ ਹਕੀਕਤ ਨਹੀਂ ਕਿ ਦੇਸ਼ ਦੀ ਆਜ਼ਾਦੀ ਦੀ ਲਹਿਰ ਅੰਗਰੇਜ਼ੀ ਰਾਜ ਵਿਚ ਚਲਾਣ ਦੀ ਬੁਨਿਆਦ ਹੀ ਬਾਬਾ ਰਾਮ ਸਿੰਘ ਜੀ ਜੈਸੇ ਅਣਖੀਲੇ ਤੇ ਕੁਰਬਾਨੀ ਦੇ ਪੁਤਲਿਆਂ ਬਹਾਦਰ ਸਿੱਖਾਂ ਨੇ ਰਖੀ ਸੀ, ਸ੍ਰਦਾਰ ਅਜੀਤ ਸਿੰਘ ਜੀ ਦੇ ਮਹਾਨ ਇਨਕਲਾਬੀ ਗੀਤ 'ਪਗੜੀ ਸੰਭਾਲ ਓ ਜੱਟਾ' ਨੇ ਸੁਤੀ ਹਿੰਦ ਨੂੰ ਜਗਾਇਆ ਸੀ, ਗਦਰ ਪਾਰਟੀ ਦੇ ਪੂਜ ਬਾਬਿਆਂ ਅਮਰੀਕਾ ਅਤੇ ਕੈਨੇਡਾ ਵਿਚ ਪ੍ਰੈਸ ਤੇ ਪਲੈਟਫਾਰਮ ਰਾਹੀਂ ਪ੍ਰਚਾਰ ਕਰਕੇ ਸੰਸਾਰ ਦੀ ਹਮਦਰਦੀ ਨੂੰ ਗੁਲਾਮ ਭਾਰਤੀਆਂ ਵਲ ਖਿਚਿਆ ਸੀ ਤੇ ਆਪ ਪ੍ਰਸਿਧ ਪੰਜਾਬ ਕਾਨਸਪਰੇਸੀ ਕੇਸ ਵਿਚ ਫਾਂਸੀਆਂ ਤੇ ਚੜ੍ਹ ਗਏ ਤੇ ਕਈਆਂ ਕਾਲੇ ਪਾਣੀ ਵਿਚ ਉਮਰਾਂ ਹੀ ਗਾਲ ਦਿਤੀਆਂ,ਅਤੇ ਖਾਸ ਕਰ ਸ੍ਰਦਾਰ ਭਗਤ ਸਿੰਘ ਜੀ ਦੀ ਕੁਰਬਾਨੀ ਨੂੰ ਕੌਣ ਅਖੋਂ ਉਹਲੇ ਕਰ ਸਕੇਗਾ, ਫਿਰ ਕੀ ਬਾਬਾ ਖੜਕ ਸਿੰਘ ਜੀ ਦੀ ਕਾਬਲੀਅਤ ਨਾਲ ਨਹਿਰੂ ਰੀਪੋ-ਰਟ ਨੂੰ ਰਦ ਕਰਵਾਣਾ ਤੇ ਡੋਮੀਨੀਅਨ ਸਟੇਟਸ ਦੀ ਢਿਲੀ ਮੰਗ ਨੂੰ ਰਾਵੀ ਦੀਆਂ ਲਹਿਰਾਂ ਦੇ ਹਵਾਲੇ ਕਰਵਾਣਾ ਦੇਸ਼ ਦੀ ਆਜ਼ਾਦੀ ਦੀ ਸ਼ੁਭ ਘੜੀ ਨੂੰ ਨੇੜੇ ਨਾ ਲੈ ਆਇਆ ਅਤੇ ਅੰਤ ਵਿਚ ਜਰਨੈਲ ਮੋਹਨ ਸਿੰਘ ਜੀ ਦੀ ਆਜ਼ਾਦ ਹਿੰਦ ਫੌਜ ਦੀ ਬਗਾਵਤ ਨੇ ਅੰਗਰੇਜ਼ ਨੂੰ ਭਾਰਤ ਛਡ ਜਾਣ ਤੇ ਮਜਬੂਰ ਨਾ ਕੀਤਾ ?

ਮੈਂ ਪੂਰੀ ਜ਼ੁਮੇਂਵਾਰੀ ਨਾਲ ਕਹਿ ਸਕਦਾ ਹਾਂ ਕਿ ਜੇ ਬਹੁ-ਗਿਣਤੀ ਵਾਲੀਆਂ ਜਾਤੀਆਂ ਦਾ ਦ੍ਰਿਸ਼ਟੀਕੋਣ ਫਿਰਕੂ ਨਾ ਹੁੰਦਾ ਅਤੇ ਦੇਸ਼ ਦੀ ਆਜ਼ਾਦੀ ਦੇ ਤੁਰਤ

ਮਗਰੋਂ ਸਾਡੇ ਕਾਂਗਰਸੀ ਸਿੱਖ ਖੁਸ਼ਾਮਦੀ ਤੇ ਕ੍ਰਿਹਿਸ ਨਾ ਹੋ ਜਾਂਦੇ ਤਾਂ ਅਜ ਦੇ ਸਵਤੰਤ੍ਰ ਭਾਰਤ ਦਾ ਇਤਿਹਾਸ ਸਿਖਾਂ ਦੇ ਸੁਨਿਹਰੀ ਕਾਰਨਾਮਿਆਂ ਨਾਲ ਭਰਿਆ ਪਿਆ ਹੁੰਦਾ। ਨਾਮਧਾਰੀ ਲਹਿਰ, ਅਕਾਲੀ ਤੇ ਬਬਰ ਅਕਾਲੀ ਲਹਿਰ ਅਤੇ ਆਜ਼ਾਦ ਹਿੰਦ ਫੌਜ ਦੀ ਬਗਾਵਤ ਰਸੀਅਨ ਤੇ ਫਰੈਂਚ ਰੀਵੂਲੀਊਸ਼ਨਾਂ ਨਾਲੋਂ ਕਿਸੇ ਪਖ ਤੋਂ ਘਟ ਨਹੀ। ਭਾਰਤ ਦੀ ਇਕ ਫੀ ਸਦੀ ਅਣਖੀਲੀ ਵਸੋਂ ਨੇ ਦੇਸ਼ ਨੂੰ ਆਜ਼ਾਦ ਕਰਵਾਇਆ ਤੇ ਅਜ ੯੯ ਫੀ ਸਦੀ ਵਾਲੇ ਆਪਣੀ ਵੋਟ-ਸ਼ਕਤੀ ਨਾਲ ਰਾਜ ਕਰ ਰਹੇ ਹਨ ਅਤੇ ਆਜ਼ਾਦੀ ਦੇ ਇਤਿਹਾਸ ਨੂੰ ਬੇਰਹਿਮੀ ਨਾਲ ਤੋੜ ਮਰੋੜ ਕੇ ਪੇਸ਼ ਕੀਤਾ ਜਾ ਰਿਹਾ ਹੈ। ਏਥੋਂ ਤਕ ਕਿ ਗੋਆ ਦੀ ਆਜ਼ਾਦੀ ਦੀ ਜੰਗ ਦੇ ਪਹਿਲੇ ਸ਼ਹੀਦ ਸ੍ਰਦਾਰ ਕਰਨੈਲ ਸਿੰਘ ਜੀ ਦਾ ਕੋਈ ਨਾਮ ਲੈਣ ਨੂੰ ਵੀ ਤਿਆਰ ਨਹੀਂ ਪਰ ਗੱਲ ਤਾਂ ਹੁਣ ਇਹ ਹੈ : 'ਕੌਣ ਸਾਈਂ ਨੂੰ ਆਖੇ ਐਉਂ ਨਹੀਂ ਐਉਂ ਕਰ।'

ਖੈਰ, 'ਆਪਣੀ ਹਥੀਂ ਆਪਣਾ ਆਪੇ ਹੀ ਕਾਜ ਸਵਾਰੀਏ' ਦੇ ਮਹਾਨ ਵਾਕ ਅਨੁਸਾਰ ਆਲ ਇੰਡੀਆ ਸਿਖ ਕੌਂਸਲ ਨੇ ਆਪਣੀ ੩੦-੧੦-੭੨ ਦੀ ਇਕੱਤ੍ਰਤਾ ਵਿਚ ਪਾਸ ਕੀਤਾ ਕਿ ਮੈਂ 'ਆਜ਼ਾਦੀ ਦੀ ਜੰਗ ਅਤੇ ਸਿਖ' ਨਾਮ ਦੀ ਪੁਸਤਕ ਲਿਖਾਂ ਅਤੇ ਮੈਨੂੰ ਇਹ ਭੀ ਹਿਦਾਇਤ ਹੋਈ ਕਿ ਦੋ ਜਹਾਨ ਵਾਲੀ ਗੁਰੂ ਨਾਨਕ ਸਾਹਿਬ ਤੋਂ ਏਸ ਪੁਸਤਕ ਦਾ ਅਰੰਭ ਕਰਾਂ। ਕੌਂਸਲ ਦਾ ਸੁਝਾਓ ਬਹੁਤ ਹੀ ਵਾਜਬ ਹੈ ਕਿਉਂਕਿ ਬਦੇਸ਼ੀ ਹਾਕਮਾਂ ਨੂੰ 'ਜਮ' ਕਹਿਣ ਵਾਲਾ ਸਭ ਤੋਂ ਪਹਿਲਾ ਰੈਬਲ ਪੈਗੰਬਰ 'ਗੁਰੂ ਨਾਨਕ' ਹੀ ਹੋਇਆ ਹੈ। ਹਜ਼ੂਰ ਨੇ ਆਪਣੀ ਇਲਾਹੀ ਬਾਣੀ ਵਿਚ ਬੜੀ ਉਚੀ ਆਵਾਜ਼ ਵਿਚ ਫਰਮਾਇਆ ਹੈ : 'ਆਪੇ ਦੋਸ਼ ਨ ਦੇਈ ਕਰਤਾ ਜੰਮ ਕਰ ਮੁਗਲ ਚੜ੍ਹਾਇਆ'। ਗੁਰੂ ਜੀ ਨੇ ਬਦੇਸ਼ੀ ਲਬਾਸ, ਬਦੇਸ਼ੀ ਕਲਚਰ, ਬਦੇਸ਼ੀ ਭਾਸ਼ਾ ਅਤੇ ਬਦੇਸ਼ੀ ਹਕੂਮਤ ਦੀ ਇਕੋ ਵਕਤ ਕਰੜੀ

ਨਿਖੇਧੀ ਕੀਤੀ ਅਤੇ ਗੁਰੂ ਜੀ ਦੀ ਹੀ ਸਪਿਰਟ ਨੇ ਸਿਖਾਂ ਕੋਲੋਂ ਦੇਸ਼ ਤੇ ਧਰਮ ਖਾਤਰ ਬੇਮਿਸਾਲ ਕੁਰਬਾਨੀਆਂ ਕਰਵਾਈਆਂ ।

ਮੈਂ ਦੇਸ਼ ਦੀ ਆਜ਼ਾਦੀ ਵਿਚ ਸਿੱਖ ਰੋਲ ਨੂੰ ਪੇਸ਼ ਕਰਨ ਵਿਚ ਕਿਥੋਂ ਤਕ ਸਫ਼ਲ ਰਿਹਾ ਹਾਂ, ਇਹ ਫੈਸਲਾ ਪਾਠਕਾਂ ਨੇ ਕਰਨਾ ਹੈ । ਮੈਂ ਤੇ ਕੇਵਲ ਦੇਸ਼ ਤੇ ਪੰਥ ਦਾ ਨਿਮਾਣਾ ਜਿਹਾ ਸੇਵਕ ਹੋਣ ਦੀ ਹੈਸੀਅਤ ਵਿਚ ਆਪਣਾ ਅਦਨਾ ਜਿਹਾ ਫਰਜ਼ ਪੂਰਾ ਕੀਤਾ ਹੈ ।

ਮਾਨ ਸਿੰਘ

# ਆਜ਼ਾਦੀ ਦੀ ਜੰਗ ਅਤੇ ਸਿਖ

## ਗੁਰੂ-ਕਾਲ

ਭਾਰਤ ਦੀ ਆਜ਼ਾਦੀ ਦੀ ਜੰਗ ਅਜ ਤੋਂ ਪੰਜ ਸੌ ਸਾਲ ਪਹਿਲਾਂ ਗੁਰੂ ਨਾਨਕ ਸਾਹਿਬ ਦੇ ਅਵਤਾਰ ਧਾਰਨ ਸਮੇਂ ਤੋਂ ਹੀ ਸ਼ੁਰੂ ਹੋ ਗਈ ਸੀ ਅਤੇ ਆਦਿ ਗੁਰੂ ਬਾਬੇ ਨੇ ਸਮੇਂ ਦੇ ਵਿਦੇਸ਼ੀ ਹਾਕਮਾਂ ਵਿਰੁਧ ਬੜੀ ਉਚੀ ਆਵਾਜ਼ ਵਿਚ ਕਿਹਾ ਸੀ:

ਰਾਜੇ ਸੀਂਹ ਮੁਕੱਦਮ ਕੁੱਤੇ,
ਜਾਇ ਜਗਾਵਨ ਬੈਠੇ ਸੁਤੇ ।

ਗੁਰੂ ਨਾਨਕ ਸਾਹਿਬ ਦੀ ਵਿਦੇਸ਼ੀ ਹਾਕਮਾਂ ਵਿਰੁਧ ਬਗ਼ਾਵਤ ਕਿਸੇ ਇਤਿਹਾਸ ਦੀ ਮੁਥਾਜ ਨਹੀਂ, ਹਜ਼ੂਰ ਦੇ ਬਾਬਰ ਜਿਹੇ ਜਾਬਰ ਵਿਰੁਧ ਵਰਤੇ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਅੰਕਤ ਹਨ । ਦੋ ਜਹਾਨ ਵਾਲੀ ਨੇ ਬਾਬਰ ਦੀ ਭਾਰਤ ਉਤੇ ਚੜ੍ਹਾਈ ਕਰਨ ਵਾਲੀ ਹਮਲਾਵਰ ਫ਼ੌਜ ਨੂੰ 'ਪਾਪ ਦੀ ਜੰਞ' ਕਿਹਾ ਅਤੇ ਭਾਈ ਲਾਲੋ ਨੂੰ ਸੰਬੋਧਤ ਕਰਦਿਆਂ ਦਰਦਮੰਦਾਂ ਦੇ ਦਰਦੀ ਨੇ ਉਸ ਹਮਲੇ ਦਾ ਐਉਂ ਨਕਸ਼ਾ ਉਲੀਕਿਆ:

ਜੈਸੀ ਮੈ ਆਵੈ ਖਸਮ ਕੀ ਬਾਣੀ,
ਤੈਸੜਾ ਕਰੀ ਗਿਆਨ ਵੇ ਲਾਲੋ ।



ਦੋ ਜਹਾਨ ਵਾਲੀ ਗੁਰੂ ਨਾਨਕ ਸਾਹਿਬ
ਬਾਬਰ ਦੀ ਜੇਲ੍ਹ ਵਿਚ ਚੱਕੀ ਪੀਸ ਰਹੇ ਹਨ

(ਸ੍ਰ: ਮਨੋਹਰ ਸਿੰਘ ਮਾਰਕੋਜ਼ ਦੇ ਸਹਿਯੋਗ ਤੋਂ)

ਪਾਪ ਕੀ ਜੰਞ ਲੈ ਕਾਬਲੋਂ ਧਾਇਆ,
ਜੋਰੀ ਮੰਗੇ ਦਾਨ ਵੇ ਲਾਲੋ।

ਸਰਮ ਧਰਮ ਦੋਇ ਛਪ ਖਲੋਏ,
ਕੂੜ ਫਿਰੇ ਪ੍ਰਧਾਨ ਵੇ ਲਾਲੋ।

ਕਾਜ਼ੀਆਂ ਬ੍ਰਾਹਮਣਾਂ ਕੀ ਗਲ ਥਕੀ,
ਅਗਦ ਪੜ੍ਹੈ ਸ਼ੈਤਾਨ ਵੇ ਲਾਲੋ।
ਮੁਸਲਮਾਨੀਆ ਪੜ੍ਹਿ ਕਤੇਬਾਂ,
ਕਸਟ ਮਹਿ ਕਰੇ ਖੁਦਾਇ ਵੇ ਲਾਲੋ।

ਜਾਤ ਸਨਾਤੀ ਹੋਰ ਹਿੰਦਵਾਣੀਆਂ,
ਇਹ ਭੀ ਲੇਖੇ ਲਾਇ ਵੇ ਲਾਲੋ।

ਖੂਨ ਕੇ ਸੋਹਲੇ ਗਾਵੀਏ ਨਾਨਕ,
ਰਤ ਕਾ ਕੁੰਗੂ ਪਾਇ ਵੇ ਲਾਲੋ।

ਤਿਲੰਗ ਮ: ੧।

ਭਾਈ ਲਾਲੋ ਜਾਤ ਦਾ ਤਰਖਾਣ ਸੀ ਪਰ ਬੜਾ ਹੀ ਸੁਲਝਿਆ ਹੋਇਆ ਰੋਸ਼ਨ ਦਿਮਾਗ, ਦੇਸ਼ ਪਿਆਰ ਵਾਲਾ ਪ੍ਰਮਾਤਮਾ ਦਾ ਭਗਤ। ਸੰਸਾਰ ਦੇ ਪੁਲੀਟੀਕਲ ਇਤਿਹਾਸ ਵਿਚ ਇਹ ਪਹਿਲੀ ਸਿਆਸੀ ਕਾਨਫ੍ਰੰਸ ਸੀ ਜੋ ਗੁਰੂ ਨਾਨਕ ਸਾਹਿਬ ਨੇ ਬਾਬਰ ਦੇ ਹਮਲੇ ਬਾਰੇ ਭਾਈ ਲਾਲੋ ਜੀ ਨਾਲ ਕੀਤੀ, ਪਰ ਅਫਸੋਸ ਇਤਿਹਾਸਕਾਰ ਇਸਦੀ ਮਹਾਨਤਾ ਨੂੰ ਸਮਝ ਹੀ ਨਾ ਸਕੇ।

ਤੇ ਜਦ ਬਾਬਰ ਦੀ ਖੂਨੀ ਤਲਵਾਰ ਨੇ ਜ਼ੁਲਮ ਦੀ ਹਦ ਕਰ ਵਿਖਾਈ ਤਾਂ ਗੁਰੂ ਬਾਬੇ ਦਾ ਕੋਮਲ ਹਿਰਦਾ ਦ੍ਰਵ ਗਿਆ ਤੇ ਹਜ਼ੂਰ ਨੇ ਕਾਦਰ ਨੂੰ ਸੰਬੋਧਤ ਕਰਦੇ ਹੋਏ ਐਉਂ ਗਿਲਾ ਕੀਤਾ:

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ ।
ਆਪੈ ਦੋਸ ਨਾ ਦੇਈ ਕਰਤਾ ਜਮ ਕਰਿ ਮੁਗਲ ਚੜ੍ਹਾਇਆ ।
ਏਤੀ ਮਾਰ ਪਈ ਕੁਰਲਾਣੈ ਤੈਂ ਕੀ ਦਰਦ ਨਾ ਆਇਆ ।

ਤਿਲੰਗ ਮ: ੧ ।

ਗੁਰੂ ਜੀ ਨੇ ਭਾਰਤ ਦੀਆਂ ਉਨ੍ਹਾਂ ਮਾਸੂਮ ਪਤਵੰਤੀਆਂ ਤੇ ਸਤਵੰਤੀਆਂ ਨਾਰੀਆਂ ਦਾ ਵੀ ਬੜਾ ਦਰਦ ਭਰਿਆ ਨਜ਼ਾਰਾ ਪੇਸ਼ ਕੀਤਾ ਹੈ ਜਿਹੜੀਆਂ ਬਾਬਰ ਦੇ ਹੁਕਮ ਨਾਲ ਕੈਦੀ ਬਣਾ ਗਜ਼ਨੀ ਨੂੰ ਤੋਰੀਆਂ ਗਈਆਂ ਸਨ। ਇਹ ਬਾਣੀ ਵੀ ਹਜ਼ੂਰ ਨੇ ਭਾਈ ਲਾਲੋ ਜੀ ਨਾਲ ਹਮਲੇ ਮਗਰੋਂ ਉਚਾਰਣ ਕੀਤੀ:

ਜਿਨਿ ਸਿਰ ਸੋਹਨਿ ਪਟੀਆਂ ਮਾਂਗੀ ਪਾਇ ਸੰਧੂਰ ।
ਸੇ ਸਿਰ ਕਾਤੀ ਮੁਨੀਅਨ ਗਲ ਵਿਚ ਆਵੈ ਧੂੜ ।
ਮਹਿਲਾ ਅੰਦਰ ਹੋਦੀਆਂ ਹੁਣ ਬਹਿਣ ਨ ਮਿਲਣ ਹਦੂਰ ।
ਆਦੇਸ ਬਾਬਾ ਆਦੇਸ ।
ਆਦਿ ਪੁਰਖ ਤੇਰਾ ਅੰਤ ਨਾ ਪਾਇਆ
ਕਰ ਕਰ ਦੇਖਹਿ ਵੇਸ ।੧। ਰਹਾਉ ।
ਜਦਹੁ ਸੀਆ ਵੀਵਾਹੀਆ ਲਾੜੇ ਸੋਹਨ ਪਾਸ ।
ਹੀਡੋਲੀ ਚੜ੍ਹਿਆਈਆ ਦੰਦ ਖੰਡ ਕੀਤੇ ਰਾਸ ।
ਉਪਰਹੁ ਪਾਣੀ ਵਾਰੀਐ ਝਿਲੇ ਝਿਮਕਣ ਪਾਸ ।
ਇਕ ਲਖ ਲਹਿਨ ਬਹਿਠੀਆ ਲਖ ਲਹਿਨ ਖੜੀਆ ।
ਗਰੀ ਛੁਹਾਰੇ ਖਾਂਦੀਆਂ ਮਾਨਣ ਸੇਜੜੀਆ ।
ਤਿਨ ਗਲ ਸਿਲਕਾ ਪਾਈਅਨ ਤੁਟਨਿ ਮੋਤਸਰੀਆਂ ।
ਧਨ ਜੋਬਨ ਦੋਇ ਵੈਰੀ ਹੋਏ ਜਿਨੀ ਰਖੇ ਰੰਗ ਲਾਇ ।
ਦੂਤਾਂ ਨੂੰ ਫਰਮਾਇਆ ਲੈ ਚਲੇ ਪਤ ਗਵਾਇ ।
ਜੇ ਤਿਸ ਭਾਵੇ ਦੇਇ ਵਡਾਈ ਜੇ ਭਾਵੈ ਦੇਇ ਸਜਾਇ ।

ਅਗੋ ਦੇ ਜੇ ਚੇਤੀਐ ਤਾ ਕਾਇਤ ਮਿਲੈ ਸਜਾਇ।
ਬਾਬਰਵਾਣੀ ਫਿਰ ਗਈ ਕੁਇਰ ਨ ਰੋਟੀ ਖਾਇ।
ਇਕਨਾ ਵਖਤ ਖੁਆਇਅਹਿ ਇਕਨਾ ਪੂਜਾ ਜਾਇ।
ਚਉਕੇ ਵਿਣ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ।
ਰਾਮ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ।
ਇਕ ਆਵਹਿ ਘਰ ਆਪਣੈ ਇਕ ਮਿਲਿ ਪੁਛਹਿ ਸੁਖ।
ਇਕਨਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ।
ਜੋ ਤਿਸੁ ਭਾਵੈ ਸੋ ਕਰੇ ਨਾਨਕ ਕਿਆ ਮਨੁਖ।

ਆਸਾ ਮ: ੧

ਬਾਬਰ ਵਿਰੁਧ ਆਵਾਜ਼ ਉਠਾਉਣ ਦੇ ਜ਼ੁਰਮ ਵਿਚ ਜਗਤ ਗੁਰ ਬਾਬੇ ਨੂੰ ਬਾਬਰ ਦੀ ਜੇਲ੍ਹ ਵਿਚ ਚੱਕੀ ਵੀ ਪੀਸਣੀ ਪਈ, ਪਰ ਹਜ਼ੂਰ ਨੇ ਵਿਦੇਸ਼ੀ ਹਕੂਮਤ ਦੀਵਿਰੋਧਤਾ ਕਰਨੀ ਨਾ ਛੱਡੀ ਤੇ ਵਿਦੇਸ਼ੀ ਹਕੂਮਤ ਦੇ ਟੋਡੀਆਂ ਤੇ ਚਾਟੜਿਆਂ ਨੂੰ ਵੀ ਐਉਂ ਬੁਰੀ ਤਰ੍ਹਾਂ ਕੋਸਿਆ:

ਧੋਤੀ ਟਿੱਕਾ ਤੇ ਜਪ ਮਾਲ਼ੀ,
ਧਾਨ ਮਲੇਛਾਂ ਖਾਈ।
ਅੰਤਰ ਪੂਜਾ ਪੜਹਿ ਕਤੇਬਾਂ
ਸੰਜਮੁ ਤੁਰਕਾਂ ਭਾਈ।

ਤਥਾ

ਨੀਲ ਬਸਤ੍ਰ ਪਹਿਰਿ ਹੋਵਹਿ ਪਰਵਾਣ।
ਮਲੇਛ ਧਾਨ ਲੈ ਪੂਜਹਿ ਪਰਾਣ।
ਅਭਾਖਿਆ ਕਾ ਕੁਠਾ ਬਕਰਾ ਖਾਣਾ।
ਚਉਕੇ ਉਪਰ ਕਿਸੈ ਨਾ ਜਾਣਾ।

ਅਸਲੀਅਤ ਤਾਂ ਇਹ ਹੈ ਕਿ ਭਾਰਤ ਦਾ ਪੁਰਾਤਨ ਕਲਚਰ, ਭਾਰਤ ਦੀ ਰਹਿਣੀ ਬਹਿਣੀ, ਭਾਰਤ ਦੀਆਂ ਭਿੰਨ ਭਿੰਨ ਮਿਠੀਆਂ

ਭਾਸ਼ਾਵਾਂ ਤੇ ਭਾਰਤ ਦੀ ਰੂਹਾਨੀਅਤ ਨੂੰ ਹੁਣ ਤਕ ਪ੍ਰੀਜ਼ਰਵ ਰਖਣ ਦਾ ਸੇਹਰਾ ਗੁਰੂ ਨਾਨਕ ਦੇਵ ਜੀ ਅਤੇ ਉਹਨਾਂ ਦੇ ਬਾਕੀ ਨੌਂ ਜਾਨ-ਸ਼ੀਨਾਂ ਤੇ ਸਿੱਖਾਂ ਸੇਵਕਾਂ, ਸ਼ਹੀਦਾਂ, ਮੁਰੀਦਾਂ ਦੇ ਸਿਰ ਹੈ, ਜਿਨ੍ਹਾਂ ਨੇ ਆਪਣੀਆਂ ਮਹਾਨ ਕੁਰਬਾਨੀਆਂ ਦੇ ਕੇ ਭਾਰਤ ਦੀ ਪੁਰਾਤਨ ਸੰਸਕ੍ਰਿਤੀ ਤੇ ਪਰੰਪਰਾ ਨੂੰ ਵਿਦੇਸ਼ੀਆਂ ਦੇ ਹਥੋਂ ਬਚਾਈ ਰਖਿਆ ਹੈ। ਹੁਣ ਵੀ ਸੰਸਾਰ ਦੇ ਹਰ ਕੋਨੇ ਵਿਚ ਬੇਝਿਜਕ ਕੋਈ ਭਾਰਤੀ ਕਿਹਾ ਜਾ ਸਕਦਾ ਹੈ ਤਾਂ ਉਹ ਗੁਰੂ ਨਾਨਕ–ਕਲਗੀਆਂ ਵਾਲੇ ਦਾ ਸਿੱਖ ਹੀ ਹੈ ਅਤੇ ਏਸੇ ਵਿਚ ਹੀ ਸਿੱਖ ਵੱਡਾ ਫਖਰ ਸਮਝਦਾ ਹੈ ਕਿ ਗੁਰੂ ਜੀ ਨੇ ਉਸ ਦੀ ਸ਼ਕਲੋ ਸੂਰਤ ਹੀ ਐਸੀ ਬਖਸ਼ ਦਿਤੀ ਹੈ ਕਿ ਜਿਸ ਨਾਲ ਉਹ ਭਾਰਤ ਦੇ ਕਲਚਰ ਦਾ ਕਸਟੋਡੀਅਨ ਸਮਝਿਆ ਜਾਂਦਾ ਹੈ।

ਬਾਬਰ ਦੇ ਮਗਰੋਂ ਜਹਾਂਗੀਰ ਨੂੰ ਗੁਰੂ ਘਰ ਦੀ ਬਗਾਵਤ ਬਹੁਤ ਹੀ ਖਤਰਨਾਕ ਦਿਸਣੀ ਸ਼ੁਰੂ ਹੋਈ ਅਤੇ ਉਸ ਜ਼ਾਲਮ ਨੇ ਸ਼ਾਂਤੀ ਦੇ ਪੁੰਜ ਗੁਰੂ ਅਰਜਨ ਦੇਵ ਜੀ ਮਹਾਰਾਜ ਨੂੰ ਲਾਹੌਰ ਵਿਖੇ ਅਸਹਿ ਤੇ ਅਕਹਿ ਤਸੀਹੇ ਦੇ ਕੇ ਸ਼ਹੀਦ ਕੀਤਾ ਅਤੇ ਏਥੇ ਹੀ ਬਸ ਨਹੀਂ, ਹਜ਼ੂਰ ਦੇ ਇਕਲੌਤੇ ਸਪੁਤ੍ਰ ਮੀਰੀ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਨੂੰ ਲਗਪਗ ਦੋ ਸਾਲ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਰਖਿਆ। ਗੁਰੂ ਅਰਜਨ ਦੇਵ ਜੀ ਨੇ ਉਸ ਸਮੇਂ ਆਪਣੇ ਸਿੱਖਾਂ ਨੂੰ ਕਾਬਲ ਸੁਦਾਗਰੀ ਲਈ ਭੇਜ ਕੇ ਵਿਦੇਸ਼ ਨੀਤੀ ਨੂੰ ਜਨਮ ਦਿਤਾ। ਉਸ ਤੇ ਭਾਰਤ ਜਿਸ ਕਦਰ ਵੀ ਮਾਣ ਕਰੇ ਥੋੜਾ ਹੈ।

ਇਨਕਲਾਬੀ ਗੁਰੂ ਜੀ ਨੇ ਆਪਣੀ ਰਿਹਾਈ ਮਗਰੋਂ ਆਪਣੀ ਹਥਿਆਰਬੰਦ ਫੌਜ ਤਿਆਰ ਕਰ ਲਈ ਤੇ ਮੁਗਲ ਬਾਦਸ਼ਾਹ ਸ਼ਾਹ ਜਹਾਨ ਨਾਲ ੧੬੨੮ ਤੋਂ ੧੬੩੨ ਤਕ ਪੰਜਾਬ ਵਿਚ ਚਾਰ ਯੁਧ ਜਿਤ ਕੇ ਮੁਗਲ ਹਕੂਮਤ ਦਾ ਤਖਤਾ ਉਲਟ ਦਿਤਾ ੧. ਅੰਮ੍ਰਿਤਸਰ, ਪਿਪਲੀ ਸਾਹਿਬ ਦਾ ਯੁਧ, ੨. ਹਰ ਗੋਬਿੰਦਪੁਰ, ਜ਼ਿਲਾ ਗੁਰਦਾਸਪੁਰ ਦਾ ਯੁਧ , ੩. ਮਹਿਰਾਜ (ਮਰਾਝ) ਜੋ ਮਾਲਵੇ ਵਿਚ ਹੈ, ਦਾ ਯੁਧ,



ਸਰਬੰਸ ਦਾਨੀ
ਗੁਰੂ ਗੋਬਿੰਦ ਸਿੰਘ ਜੀ

੪. ਕਰਤਾਰਪੁਰ ਜ਼ਿਲਾ ਜਲੰਧਰ ਦਾ ਯੁਧ, ਚਾਰ ਯੁਧ ਜਿਤ ਕੇ ਮੁਗਲ ਹਕੂਮਤ ਦਾ ਤਖਤਾ ਹਿਲਾ ਦਿਤਾ।

ਨਾਵੇਂ ਗੁਰੂ ਤੇਗ ਬਹਾਦਰ-ਹਿੰਦ ਦੀ ਚਾਦਰ ਦੀ ਚਾਂਦਨੀ ਚੌਕ ਦਿੱਲੀ ਵਿਚ ਦਿਤੀ ਗਈ ਲਾਸਾਨੀ ਸ਼ਹੀਦੀ ਨੇ ਸਾਰੇ ਭਾਰਤ ਵਿਚ ਜਾਗ੍ਰਤੀ ਪੈਦਾ ਕਰ ਦਿਤੀ ਅਤੇ ਭਾਰਤ ਵਾਸੀਆਂ ਦੇ ਦਿਲਾਂ ਵਿਚ ਔਰੰਗਜ਼ੇਬ ਵਿਰੁਧ ਭਾਰੀ ਘਿਰਣਾ ਪੈਦਾ ਹੋ ਗਈ।

ਦਸਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪੂਜਯ ਦਾਦਾ ਗੁਰੂ ਹਰਿਗੋਬਿੰਦ ਸਾਹਿਬ ਦੇ ਨਕਸ਼ੇਕਦਮ ਤੇ ਚਲਦੇ ਹੋਏ ਵਿਦੇਸ਼ੀ ਮੁਗਲ ਹਕੂਮਤ ਵਿਰੁਧ ਖਾਲਸੇ ਦੀ ਸ਼ਾਨਦਾਰ ਸੈਨਾ ਤਿਆਰ ਕੀਤੀ ਅਤੇ ਔਰੰਗਜ਼ੇਬ ਦੇ ਰਾਜ ਨੂੰ ਸਦਾ ਲਈ ਖਤਮ ਕਰਨ ਲਈ ਜੋ ਬੇਮਿਸਾਲ ਕੁਰਬਾਨੀਆਂ ਦਿਤੀਆਂ ਉਹ ਪਰਲੋ ਤਕ ਦੇਸ਼ ਦੇ ਇਤਿ-ਹਾਸ ਵਿਚ ਸੂਰਜ ਵਾਂਗ ਰੋਸ਼ਨ ਰਹਿਣਗੀਆਂ। ਹਜ਼ੂਰ ਨੇ ਔਰੰਗਜ਼ੇਬ ਨੂੰ ਜੋ ਜ਼ਫਰਨਾਮਾ ਭੇਜਿਆ, ਉਸ ਤੋਂ ਪਤਾ ਲਗ ਸਕਦਾ ਹੈ ਕਿ ਅੰਮ੍ਰਿਤ ਦੇ ਦਾਤੇ, ਸਰਬੰਸ ਦਾਨੀ, ਸਾਹਿਬੇ ਕਮਾਲ ਦੇ ਰੋਮ ਰੋਮ ਵਿਚ ਵਿਦੇਸ਼ੀ ਪਾਪ-ਰਾਜ ਦੇ ਵਿਰੁਧ ਕਿਸ ਕਦਰ ਬਗਾਵਤ ਕੁੱਟ ਕੁੱਟ ਕੇ ਭਰੀ ਹੋਈ ਸੀ। ਜ਼ਫਰਨਾਮੇ ਵਿਚੋਂ ਕੁਝ ਵੰਨਗੀਆਂ ਹੇਠ ਦਿਤੀਆਂ ਜਾਂਦੀਆਂ ਹਨ :

ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ,
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ।

ਇਹ ਵਿਚਾਰ ਦੋ ਜਹਾਨ ਵਾਲੀ ਦੇ ਤਲਵਾਰ ਉਠਾਣ ਬਾਰੇ ਹਨ ਅਤੇ ਔਰੰਗਜ਼ੇਬ ਬਾਰੇ ਆਪ ਐਉਂ ਫਰਮਾਉਂਦੇ ਹਨ :

ਨ ਦਾਨਮ ਕਿ ਈਂ ਮਰਦ ਪੈਮਾਂ ਸ਼ਿਕਨ।
ਕਿ ਦੌਲਤ ਪ੍ਰਸਤ ਅਸਤ ਈਮਾਂ ਫਿਕਨ।
ਨ ਈਮਾਂ ਪ੍ਰਸਤੀ ਨ ਅਉਜ਼ਾਇ ਦੀਂ।
ਨ ਸਾਹਿਬ ਸ਼ਨਾਸੀ ਨ ਮੁਹਮਦ ਯਕੀਂ।

ਕਿ ਈਂ ਮਰਦ ਰਾ ਜ਼ਰਾ ਏਤਬਾਰ ਨੇਸਤ।
ਕਿ ਕਸਮੇਂ ਕੁਰਾਨ ਅਸਤ ਯਜ਼ਦਾਂ ਯਕੇਸਤ।
ਚੁ ਕਸਮੇ ਕੁਰਾਂ ਸਦ ਕੁਨਦ ਇਖਤਿਆਰ।
ਮਰਾ ਕਤਰਾ ਨਿਯਾਯਦ ਅਜ਼ੋ ਏਤਬਾਰ।

ਅਤੇ ਹਜ਼ੂਰ ਔਰੰਗਜ਼ੇਬ ਨੂੰ ਐਉਂ ਨਸੀਹਤ ਵੀ ਕਰਦੇ ਹਨ :

ਹਮੂੰ ਮਰਦ ਬਾਯਦ ਸ਼ਵਦ ਸੁਖਨਵਰ।
ਨ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ।

ਚਾਰ ਸਾਹਿਬਜ਼ਾਦਿਆਂ ਦੀ ਸ਼ਹੀਦੀ ਮਗਰੋਂ ਔਰੰਗਜ਼ੇਬ ਨੂੰ ਐਉਂ ਵੰਗਾਰਦੇ ਹਨ :

ਚਿਹ ਸ਼ਦ ਕਿ ਚੂੰ ਬਚਗਾਂ ਕੁਸ਼ਤਰ ਚਾਰ।
ਕਿ ਬਾਕੀ ਬਿਮਾਂਦਅਸਤ ਪੇਚੀਦਾ ਮਾਰ।

ਗੁਰੂ ਗੋਬਿੰਦ ਸਿੰਘ ਜੀ ਔਰੰਗਜ਼ੇਬ ਨੂੰ ਅਗੇ ਚਲ ਕੇ ਕਹਿੰਦੇ ਹਨ ਕਿ ਜੇ ਤੈਨੂੰ ਆਪਣੇ ਲਸ਼ਕਰ ਆਦਿ ਉਤੇ ਅਭਿਮਾਨ ਹੈ ਤਾਂ ਮੈਨੂੰ ਆਪਣੇ ਅਕਾਲ ਪੁਰਖ ਉਤੇ ਪੂਰਨ ਭਰੋਸਾ ਹੈ। ਦੇਖੋ ਕਿਸ ਸਿਦਕ ਨਾਲ ਹਜ਼ੂਰ ਲਿਖਦੇ ਹਨ :

ਕਿ ਓ ਰਾ ਗਰੂਰ ਅਸਤ ਬਰ ਮੁਲਕੁ ਮਾਲ।
ਵਾ ਮਾ ਰਾ ਪਨਾਹ ਅਸਤ ਯਜ਼ਦਾਂ ਅਕਾਲ।
ਤੁਰਾ ਗਰ ਨਜ਼ਰ ਅਸਤ ਲਸ਼ਕਰੋ ਜ਼ਰ।
ਕਿ ਮਾ ਰਾ ਨਿਗਾਹ ਅਸਦ ਯਜ਼ਦਾਂ ਸ਼ੁਕਰ।

ਅਤੇ ਹਜ਼ੂਰ ਦੀ ਮੁਗਲ ਬਾਦਸ਼ਾਹ ਨੂੰ ਫਰੇਬੀ ਤੇ ਮਕਾਰ ਕਹਿਣ ਦੀ ਜੁਰਅਤ ਤੇ ਦਲੇਰੀ ਵੇਖੋ :

ਨ ਜ਼ੇਬਦ ਤੁਰਾ ਨਾਮ ਔਰੰਗਜ਼ੇਬ,
ਜ਼ਿ ਔਰੰਗਜ਼ੇਬਾ ਨਬਾਯਦ ਫਰੇਬ।

ਗੁਰੂ ਕਲਗੀਆਂ ਵਾਲੇ ਦੀ ਇਹੋ ਸਪਿਰਟ ਅਗੋਂ ਸਿਖਾਂ

ਵਿਚ ਕੰਮ ਕਰਦੀ ਰਹੀ ਅਤੇ ਆਪ ਦੇ ਮਹਾਨ ਬੀਰ ਰਸ ਵਾਲੇ ਸਲੋਗਨ:

'ਸਵਾ ਲਾਖ ਸੇ ਏਕ ਲੜਾਊਂ
ਤਬੈ ਗੋਬਿੰਦ ਸਿੰਘ ਨਾਮ ਕਹਾਊਂ
ਯਾ
ਚਿੜੀਓਂ ਸੇ ਮੈਂ ਬਾਜ਼ ਤੜਾਊਂ
ਤਬੈ ਗੋਬਿੰਦ ਸਿੰਘ ਨਾਮ ਕਹਾਊਂ

ਤੇ ਚਲਦੇ ਹੋਏ ਗੁਰ ਸਿਖਾਂ ਨੇ ਦੇਸ਼ ਤੇ ਧਰਮ ਦੀ ਖਾਤ੍ਰ ਮਹਾਨ ਕੁਰਬਾਨੀਆਂ ਦਿਤੀਆਂ ਅਤੇ ਅੰਤ ਮੁਗਲ ਰਾਜ ਦੀਆਂ ਜੜ੍ਹਾਂ ਪੁਟ ਕੇ ਰਖ ਦਿਤੀਆਂ ।

ਸੂਫੀ ਫਕੀਰ ਸਾਈਂ ਬੁਲ੍ਹੇ ਸ਼ਾਹ ਨੇ ਏਸ ਅਨੋਖੇ ਇਨਕਲਾਬ ਕੀ ਗਵਾਹੀ ਐਉਂ ਦਿਤੀ ਹੈ:

ਭੂਰਿਆਂ ਵਾਲੇ ਰਾਜੇ ਕੀਤੇ
ਮੁਗਲਾਂ ਜ਼ਹਿਰ ਪਿਆਲੇ ਪੀਤੇ ।

.......... .......... ..........

# ਰਾਜ-ਯੁਗ

## ਸ਼ੇਰੇ ਪੰਜਾਬ ਦੀ ਭਾਰਤ ਨੂੰ ਦੇਣ

ਗੁਰੂ ਨਾਨਕ ਸਾਹਿਬ ਦੀ ਇਨਕਲਾਬੀ ਤੇ ਅਣਖੀਲੀ ਸਪਿ-ਰਟ ਆਪਣੀਆਂ ਨੌਂ ਜੋਤਾਂ ਵਿਚੋਂ ਪ੍ਰਕਾਸ਼ਮਾਨ ਹੁੰਦੀ ਹੋਈ ਖਾਲਸੇ ਵਿਚ ਪ੍ਰਵੇਸ਼ ਕਰ ਗਈ ਅਤੇ ਉਸੇ ਪਵਿੱਤਰ ਸਪਿਰਟ ਦੇ ਅਧੀਨ ਹੀ ਗੁਰੂ ਨਾਨਕ ਦੇ ਝੰਡੇ ਹੇਠ ਪੰਜਾਬ ਵਿਚ ਇਕ ਐਸਾ ਰਾਜ ਕਾਇਮ ਹੋਇਆ ਜਿਸ ਉਤੇ ਹਰ ਹਿੰਦੂ, ਮੁਸਲਮਾਨ ਤੇ ਸਿੱਖ ਪੰਜਾਬੀ ਨੂੰ ਭਾਰੀ ਫਖਰ ਸੀ।

ਕਿਹੜਾ ਪੰਡਤ ਇਹ ਜੋਤਸ਼ ਲਗਾ ਸਕਦਾ ਸੀ ਕਿ ਮੁਗਲਾਂ ਵਿਰੁਧ ਏਨੇ ਜੰਗ ਕਰਨ ਮਗਰੋਂ ਮਹਾਰਾਜਾ ਰਣਜੀਤ ਸਿੰਘ ਦੇਸ਼ ਵਿਚ ਥੋੜੇ ਸਮੇਂ ਅੰਦਰ ਹੀ ਹਰਮਨ ਪਿਆਰਾ ਹੋ ਜਾਵੇਗਾ।

ਦੂਜੇ ਪਾਸੇ ਭਾਰਤ ਉਤੇ ਅੰਗਰੇਜ਼ ਦਾ ਰਾਜ ਕਾਇਮ ਹੋ ਚੁਕਾ ਸੀ ਤੇ ਸਤਲੁਜ ਤੋਂ ਪਾਰ ਬੈਠੇ ਅੰਗਰੇਜਾਂ ਨੂੰ ਸ਼ੇਰੇ ਪੰਜਾਬ ਦਾ ਨਿ ਰੋਲ ਪੰਜਾਬੀਆਂ ਦਾ ਰਾਜ ਸ਼ੁਰੂ ਤੋਂ ਹੀ ਚੁਭ ਰਿਹਾ ਸੀ ਤੇ ਸ਼ੇਰੇ ਪੰਜਾਬ ਦੀ ਜ਼ਿੰਦਗੀ ਵਿਚ ਹੀ ਅੰਗਰੇਜ਼ ਅਫਸਰਾਂ ਨੇ ਪੰਜਾਬ ਨੂੰ ਹੱੜਪ ਕਰਨ



ਸ਼ੇਰੇ ਪੰਜਾਬ
ਮਹਾਰਾਜਾ ਰਣਜੀਤ ਸਿੰਘ ਜੀ

ਦੀਆਂ ਵਿਉਂਤਾਂ ਬਨਾਣੀਆਂ ਸ਼ੁਰੂ ਕਰ ਦਿਤੀਆਂ ਸਨ, ਜਿਵੇਂ ਪ੍ਰੋ: ਸੀਤਾ ਰਾਮ ਕੋਹਲੀ ਅਤੇ ਪ੍ਰੋ: ਸੇਵਾ ਸਿੰਘ ਆਪਣੀ ਪੁਸਤਕ 'ਜੰਗ ਹਿੰਦ-ਪੰਜਾਬ' ਵਿਚ ਲਿਖਦੇ ਹਨ :

'ਅੰਗਰੇਜ਼ਾਂ ਦੀਆਂ ਆਪਣੀਆ ਪੁਸਤਕਾਂ ਤੋਂ ਪਤਾ ਲਗਦਾ ਹੈ ਕਿ ਅੰਗਰੇਜ਼ਾਂ ਨੇ ਕਈ ਵਰ੍ਹਿਆਂ ਤੋਂ ਪੰਜਾਬ ਨੂੰ ਹਰਾ ਕਰਕੇ ਆਪਣੇ ਰਾਜ ਵਿਚ ਮਿਲਾ ਲੈਣ ਦਾ ਫੈਸਲਾ ਕੀਤਾ ਹੋਇਆ ਸੀ। ੧੮੩੭ ਈਸਵੀ ਵਿਚ ਜਦ ਕਮਾਂਡਰ-ਇਨ-ਚੀਫ, ਸਰ ਹੈਨਰੀਫੇਨ, ਸ਼ਹਿਜ਼ਾਦਾ ਨੌਂਨਿਹਾਲ ਸਿੰਘ ਦੀ ਸ਼ਾਦੀ ਵਿਚ ਸ਼ਾਮਲ ਹੋਣ ਲਈ ਆਇਆ ਸੀ, ਉਹ ਆਪਣੇ ਨਾਲ ਕਈ ਪਰਬੀਣ ਫੌਜੀ ਅਫ-ਸਰ ਵੀ ਲਿਆਇਆ ਸੀ, ਜਿਹੜੇ ਚੁਪ ਚੁਪੀਤੇ ਲਾਹੌਰ, ਅੰਮ੍ਰਿਤਸਰ ਤੇ ਕਈ ਹੋਰ ਛਾਉਣੀਆਂ ਦੇ ਨਕਸ਼ੇ ਤਿਆਰ ਕਰਕੇ ਆਪਣੇ ਨਾਲ ਲੈ ਗਏ ਸਨ ਅਤੇ ਪਿਛੋਂ ਇਹਨਾਂ ਰਿਪੋਟਾਂ ਨੂੰ ਅੰਗਰੇਜ਼ੀ ਸਰਕਾਰ ਨੇ ਆਪਣੀਆਂ ਤਿਆਰੀਆਂ ਦਾ ਆਧਾਰ ਬਣਾਇਆ।

"ਜੂਨ ੧੮੩੮ ਵਿਚ ਗਵਰਨਰ ਜਨਰਲ ਦਾ ਮਿਲਟ੍ਰੀ ਸੈਕਟ੍ਰੀ ਵਿਲੀਅਮ ਆਸਬਰਨ (W lliam Osborne) ਲਾਹੌਰ ਦਰਬਾਰ ਵਿਚ ਆਇਆ ਅਤੇ ਕਈ ਦਿਨ ਠਹਿਰਿਆ। ਆਪਣੀ ਡਾਇਰੀ ਵਿਚ ਉਹ ਇਕ ਥਾਂ ਲਿਖਦਾ ਹੈ:—ਸਾਨੂੰ ਚਾਹੀਦਾ ਹੈ ਕਿ ਮਹਾਰਾਜੇ ਦੀ ਮੌਤ ਦੇ ਪਿਛੋਂ,ਝਟ ਹੀ ਇਕ ਵਡਾ ਲਸ਼ਕਰ ਲੈ ਕੇ, ਪੰਜਾਬ ਨੂੰ ਆਪਣੇ ਪੇਟੇ ਪਾ ਲਈਏ। ਸਾਡੀ ਸਰਕਾਰ ਸਾਹਮਣੇ, ਜਿਸ ਨੇ ਊਠ ਵਰਗੀਆਂ ਲੰਮੀਆਂ ਤੇ ਉਚੀਆਂ ਕਈ ਰਿਆਸਤਾਂ ਹਜ਼ਮ ਕਰ ਲਈਆਂ ਹਨ, ਪੰਜਾਬ ਵਰਗੀ ਨਿਕੀ ਜਿਹੀ ਰਿਆਸਤ ਕੀ ਹਸਤੀ ਰਖਦੀ ਹੈ।

"੧੮੪੦ ਈਸਵੀ ਵਿਚ ਪੋਲੀਟੀਕਲ ਏਜੈਂਟ ਮੈਗਨਾਟਨ ਨੇ ਕਾਬਲ ਤੋਂ ਆਪਣੀ ਤਜਵੀਜ਼ ਭੇਜੀ ਕਿ ਪਿਸ਼ੌਰ ਦਾ ਇਲਾਕਾ ਲਾਹੌਰ ਦੀ ਰਿਆਸਤ ਤੋਂ ਵਖ ਕਰਕੇ (ਭਾਵ ਖੋਹ ਕੇ) ਅਫ਼ਗਾਨਿਸਤਾਨ ਨਾਲ ਮਿਲਾ ਦੇਣਾ ਚਾਹੀਦਾ ਹੈ। ਲਾਰਡ ਆਕਲੈਂਡ ਨੇ ਇਸ ਨੂੰ ਸਵੀ-

ਕਾਰ ਨਾ ਕਰਦੇ ਹੋਏ ਕਿਹਾ : 'ਸਾਨੂੰ ਏਡੀ ਕਾਹਲੀ ਕਾਹਦੀ ਪਈ ਹੈ? ਥੋੜੇ ਹੀ ਸਮੇਂ ਵਿਚ ਡੋਗਰਾ-ਪਾਰਟੀ ਅਤੇ ਸੰਧਾਵਾਲੀਆ-ਪਾਰਟੀ ਵਿਚਕਾਰ ਲੜਾਈ ਝਗੜਿਆਂ ਦੇ ਕਾਰਨ, ਪੰਜਾਬ ਦੋ ਹਿਸਿਆਂ ਵਿਚ ਵੰਡਿਆ ਜਾਵੇਗਾ। ਉਸ ਵੇਲੇ ਸਾਡੇ ਲਈ ਪਿਸ਼ੌਰ ਹੀ ਨਹੀਂ, ਸਗੋਂ ਸਿੰਧ ਦਰਿਆ ਦੇ ਪਾਰ ਦਾ ਸਾਰਾ ਇਲਾਕਾ, ਜੋ ਇਸ ਵੇਲੇ ਲਾਹੌਰ ਸਰਕਾਰ ਵਿਚ ਸ਼ਾਮਲ ਹੈ, ਕਾਬਲ ਨਾਲ ਜੋੜ ਦੇਣਾ ਸੌਖਾ ਹੋਵੇਗਾ।

"ਲਾਰਡ ਐਲਕਬਰੋ ਨੇ ੧੫ ਅਕਤੂਬਰ ੧੮੪੨ ਈ: ਵਿਚ ਇਕ ਖਤ ਵਿਚ, ਜਿਹੜਾ ਉਸ ਨੇ ਇੰਗਲੈਂਡ ਦੇ ਵਡੇ ਜਰਨੈਲ ਡੀਊਕ ਆਫ ਵਲਿੰਗਟਨ ਨੂੰ ਲਿਖਿਆ ਸੀ, ਇਹ ਪੁਛ ਕਰਕੇ ਭੇਜੀ ਸੀ ਕਿ ਪੰਜਾਬ ਵਿਰੁਧ ਮੁਹਿੰਮ ਕਿਨ੍ਹਾਂ ਨਿਯਮਾਂ ਤੇ ਤੋਰੀ ਜਾਵੇ, ਮੈਂ ਇਸ ਸਬੰਧੀ ਆਪ ਦੇ ਵਿਚਾਰ ਜਾਨਣ ਲਈ ਬਹੁਤ ਉਤਾਬਲਾ ਹਾਂ। ਇਸੇ ਚਿਠੀ-ਪਤਰ ਦੇ ਸੰਬੰਧ ਵਿਚ ਹੀ ਲਾਰਡ ਵਾਲਿੰਗਟਨ ਨੇ ਹਿੰਦ ਦੀ ਗੌਰਮੈਂਟ ਨੂੰ ਸਲਾਹ ਦਿਤੀ ਸੀ ਅਤੇ ਇਸੇ ਸਲਾਹ ਦਾ ਸਿੱਟਾ ਸੀ ਕਿ ਬੰਬਈ ਵਿਚ ਵਿਸ਼ੇਸ਼ ਕਿਸਮ ਦੀਆਂ ੬੦ ਯਾ ੭੦ ਕਿਸ਼ਤੀਆਂ ਤਿਆਰ ਕੀਤੀਆਂ ਗਈ ਆਂ, ਤਾਂ ਜੋ ਲੋੜ ਪੈਣ ਤੇ ਝਟ ਪਟ ਸਤਲੁਜ ਦਰਿਆ ਉਤੇ ਪੁਲ ਬੰਨ੍ਹਕੇ, ਪੰਜਾਬ ਵਿਚ ਫੌਜ ਦਾਖਲ ਕਰ ਦਿਤੀ ਜਾਏ।"

ਦਰ ਅਸਲ ਸ਼ੇਰੇ ਪੰਜਾਬ ਨਾਲ ਕੀਤੇ ਇਕਰਾਰਨਾਮੇ ਅੰਗਰੇਜ਼ ਸ੍ਰਕਾਰ ਨੇ ਬੇਵਫਾਈ ਨਾਲ ਤੋੜਕੇ ਉਸ ਸਮੇਂ ਦੀ ਸੱਵਛ ਨੀਤੀ ਸਮਝ ਰਖੀ ਸੀ ਪਰ ਸ਼ੇਰੇ ਪੰਜਾਬ ਦੀ ਜ਼ਿੰਦਗੀ ਵਿਚ ਉਸਨੂੰ ਸਿੱਖ ਰਾਜ ਦੀਆਂ ਹਦਾਂ ਅੰਦਰ ਪੈਰ ਪਾਉਣ ਦੀ ਹਿੰਮਤ ਨਾ ਪਈ। ਅੰਤ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਮਗਰੋਂ ਮਲਕਾ ਵਿਕਟੋਰੀਆ ਦੇ ਸਾਰੇ ਛੋਟੇ ਵਡੇ ਕਰਮਚਾਰੀਆਂ ਨੇ ਦਿਨ ਰਾਤ ਸਿਖ ਰਾਜ ਨੂੰ ਖਤਮ ਕਰਨ ਦੀਆਂ ਖਤਰਨਾਕ ਸਾਜ਼ਸ਼ਾਂ ਵਿਚ ਹੀ ਲਗਾ ਦਿਤਾ ਅਤੇ ਉਪ੍ਰੋਕਤ ਵਾਕਿਆਤ ਦੀ ਰੌਸ਼ਨੀ ਵਿਚ ਇਹ ਕਹਿਣਾ ਭੁਲ ਹੋਵੇਗਾ ਕਿ

ਸ਼ੇਰੇ ਪੰਜਾਬ ਦੇ ਮਗਰੋਂ ਸਿੱਖਾਂ ਨੇ ਅੰਗਰੇਜ਼ਾਂ ਵਿਰੁਧ ਲੜਾਈ ਛੇੜਨ ਦੀ ਪਹਿਲ ਕੀਤੀ ਸੀ।

੧੮੪੪ ਵਿਚ ਲਾਰਡ ਹਾਰਡਿੰਗ (ਪਹਿਲਾ) ਹਿੰਦ ਦਾ ਗਵਰਨਰ ਜਨਰਲ ਬਣ ਕੇ ਜਦ ਆਇਆ ਸੀ ਤਾਂ ਉਸ ਨੇ ਦਿਲ ਵਿਚ ਪੱਕੀ ਧਾਰੀ ਹੋਈ ਸੀ ਕਿ ਉਹ ਸਿੱਖਾਂ ਉਤੇ ਹੱਲਾ ਬੋਲੇਗਾ। ਸ਼ਾਹ ਮੁਹੰਮਦ ਨੇ ਇਸ ਘਟਨਾ ਦੀ ਐਉਂ ਗਵਾਹੀ ਦਿਤੀ ਹੈ:

ਟੁੰਡੇ ਲਾਟ ਨੇ ਚੁਕਿਆ ਆਣ ਬੀੜਾ,
ਹਮ ਸਿੰਘ ਸਿਉਂ ਜਾਇ ਕੇ ਲੜੇਗਾ ਜੀ।
ਘੰਟੇ ਤੀਨ ਮੇਂ ਜਾ ਲਾਹੌਰ ਮਾਰਾਂ,
ਇਸ ਬਾਤ ਮੇਂ ਫਰਕ ਨਾ ਪੜੇਗਾ ਜੀ।
ਸ਼ਾਹ ਮੁਹੰਮਦਾ ਫਗਣੇਂ ਤੇਰੁਵੀਂ ਨੂੰ,
ਸਾਹਿਬ ਸ਼ਹਿਰ ਲਾਹੌਰ ਵਿਚ ਵੜੇਗਾ ਜੀ।

ਅਗੇ ਚਲ ਕੇ ਫੇਰ ਕਹਿੰਦਾ ਹੈ:-

ਸ਼ਾਹ ਮੁਹੰਮਦਾ ਗੋਰਿਆਂ ਛੇੜ ਛੇੜੀ,
ਮੁਲਕ ਪਾਰ ਦਾ ਮਲਿਆ ਆਣ ਮੀਆਂ।

ਵਡੇ ਦੁੱਖ ਦੀ ਗਲ ਇਹ ਹੈ ਕਿ ਜਦ ਅੰਗਰੇਜ਼ਾਂ ਨੇ ਸਿੱਖਾਂ ਨਾਲ ਯੁਧ ੧੮੪੫ ਵਿਚ ਸ਼ੁਰੂ ਕੀਤਾ ਤਾਂ ਭਾਰਤ ਵਾਸੀਆਂ ਦੀ ਗੈਰਤ ਨੂੰ ਕੋਈ ਜੋਸ਼ ਨਾ ਆਇਆ ਸਗੋਂ ਅੰਗਰੇਜ਼ ਦੇ ਸਾਥੀ ਬਣ ਕੇ ਉਹਨਾਂ ਪੰਜਾਬ ਦੀ ਜਿਤ ਕਰਵਾਈ ਅਤੇ ਸਿੰਘਾਂ ਨੂੰ ਅੰਗਰੇਜ਼ ਦੇ ਨਾਲ਼ ਨਾਲ ਹਿੰਦੁਸਤਾਨ ਦੀਆਂ ਫੌਜਾਂ ਦਾ ਵੀ ਮੁਕਾਬਲਾ ਕਰਨਾ ਪਿਆ ਜੋ ਸ਼ਾਹ ਮੁਹੰਮਦ ਦੀ ਵਾਰ ਤੋਂ ਸਾਫ ਜ਼ਾਹਿਰ ਹੁੰਦਾ ਹੈ। ਉਹ ਲਿਖਦਾ ਹੈ:

ਹੁਕਮ ਲਾਟ ਕੀਤਾ ਲਸ਼ਕਰ ਆਪਣੇ ਨੂੰ,
ਤੁਸਾਂ ਲਾਜ ਅੰਗਰੇਜ਼ ਦੀ ਰਖਣੀ ਜੀ।

ਸਿੰਘਾਂ ਮਾਰ ਕੇ ਕਟਕ ਮੁਕਾਇ ਦਿਤੇ,
ਹਿੰਦੁਸਤਾਨੀ ਤੇ ਪੂਰਬੀ ਦੱਖਣੀ ਜੀ।

ਅਗੇ ਜਾ ਕੇ ਸ਼ਾਹ ਮੁਹੰਮਦ ਫੇਰ ਇਉਂ ਕਹਿੰਦਾ ਹੈ :

ਜੰਗ ਹਿੰਦ ਪੰਜਾਬ ਦਾ ਹੋਣ ਲੱਗਾ,
ਦੋਵੇਂ ਪਾਤਸ਼ਾਹੀ ਫੌਜਾਂ ਭਾਰੀਆਂ ਨੇ।
ਅੱਜ ਹੋਵੇ ਸਰਕਾਰ ਤਾਂ ਮੁਲ ਪਾਵੇ,
ਜਿਹੜੀਆਂ ਖਾਲਸੇ ਨੇ ਤੇਗਾਂ ਮਾਰੀਆਂ ਨੇ।

ਸ਼ਾਹ ਮੁਹੰਮਦ ਦਾ ਅੰਗਰੇਜ਼ਾਂ ਦੇ ਪੰਜਾਬ ਦੇ ਹਮਲੇ ਨੂੰ ਹਿੰਦ-ਪੰਜਾਬ ਦਾ ਜੰਗ ਕਹਿਣਾ ਮਹਾਰਾਜਾ ਰਣਜੀਤ ਸਿੰਘ ਜੀ ਦੀ ਸ਼ਾਨ ਨੂੰ ਚਮਕਾਣਾ ਸੀ ਕਉਂਕਿ ਉਸ ਨੂੰ ਸ਼ਾਇਦ ਇਹ ਡਰ ਸੀ ਕਿ ਕਲ੍ਹ ਕਲੋਤਰ ਸ਼ੇਰੇ ਪੰਜਾਬ ਦੇ ਰਾਜ ਨੂੰ ਫਿਰਕੂ ਇਤਿਹਾਸਕਾਰ ਸਿੱਖ ਰਾਜ ਹੀ ਨਾ ਕਹਿਣ ਲਗ ਪੈਣ। ਕਵੀ ਭਲੀ ਪ੍ਰਕਾਰ ਜਾਣਦਾ ਸੀ ਕਿ ਸ਼ੇਰੇ ਪੰਜਾਬ ਦਾ ਰਾਜ ਨਿਰੋਲ ਪੰਜਾਬੀਆਂ ਦਾ ਰਾਜ ਸੀ ਜਿਸ ਵਿਚ ਇਸਲਾਮੀ ਰਾਜ ਵਾਂਗ ਮੌਲਵੀਆਂ ਦੀ ਥਾਂ ਗ੍ਰੰਥੀਆਂ ਦੇ ਫਤਵੇ ਨਹੀਂ ਸਨ ਲਗਾਏ ਜਾਂਦੇ ਅਤੇ ਜਿਸ ਰਾਜ ਦਾ ਪ੍ਰਾਈਮ ਮਨਿਸਟਰ ਫਕੀਰ ਅਜ਼ੀਜ਼-ਉ-ਦੀਨ ਸੀ ਅਤੇ ਫੌਜ ਵਿਚ ਦੀਵਾਨ ਮੁਹਕਮ ਚੰਦ, ਦੀਵਾਨ ਰਾਮ ਦਿਆਲ, ਦੀਵਾਨ ਮੋਤੀ ਰਾਮ ਅਤੇ ਮਿਸਰ ਦੀਵਾਨ ਚੰਦ ਜੈਸੇ ਜਰਨੈਲ ਸਨ ਅਤੇ ਜਿਸ ਦੇ ਖਜ਼ਾਨੇ ਵਿਚੋਂ ਮੰਦਰਾਂ, ਮਸੀਤਾਂ ਤੇ ਗੁਰਦਵਾਰਿਆਂ ਨੂੰ ਖੁਲੇ ਗੱਫੇ ਮਿਲਦੇ ਸਨ। ਜਿਸ ਦੇ ਰਾਜ ਵਿਚ ਕੋਈ ਫਾਂਸੀ ਨਹੀਂ ਚੜ੍ਹਿਆ, ਕਦੇ ਕੋਈ ਚੋਰੀ ਯਾਰੀ ਨਹੀਂ ਹੋਈ ਅਤੇ ਆਰਥਕ ਹਾਲਾਤ ਐਸੇ ਰਹੇ ਕਿ ਭੁੱਖ ਦੇ ਦੁੱਖ ਤੋਂ ਕੋਈ ਸੰਕਟ ਪੈਦਾ ਨਹੀਂ ਹੋਇਆ। ਸ਼ਾਹ ਮੁਹੰਮਦ ਤਾਂ ਜੰਗ ਵਿਚ ਮਾਰੇ ਜਾਣ ਵਾਲੇ ਪੰਜਾਬੀ ਫੌਜੀਆਂ ਲਈ ਕੀਰਨੇ ਪਾਂਦਾ ਲਿਖਦਾ ਹੈ :

ਸ਼ਾਹ ਮੁਹੰਮਦਾ ਪੈਣਗੇ ਵੈਣ ਡੂੰਘੇ,
ਜਦੋਂ ਹੋਣ ਪੰਜਾਬਣਾਂ ਰੰਡੀਆਂ ਨੀ।



ਮਹਾਰਾਜਾ ਦਲੀਪ ਸਿੰਘ ਜੀ

ਧਰਮ ਨਿਰਪਖਤਾ ਦੇ ਰਾਜ ਦੀਆਂ ਬੁਨਿਆਦਾਂ ਸਭ ਤੋਂ ਪਹਿਲਾਂ ਸੰਸਾਰ ਵਿਚ ਰਖਣ ਵਾਲਾ ਗੁਰੂ ਨਾਨਕ ਦਾ ਸ਼ਰਧਾਲੂ ਸਿੱਖ ਹੀ ਸੀ ਅਤੇ ਜਿਸ ਦੀ ਚੜ੍ਹਦੀ ਕਲਾ ਦੀ ਅਜ਼ਮਤ ਤੇ ਵਡਿਆਈ ਉਸ ਸਮੇਂ ਵੇਖੀ ਗਈ ਜਦ ਕਿ ਉਸ ਪੰਜਾਬ ਦੇ ਵਾਲੀ ਦੀ ਮ੍ਰਿਤੂ ਉਤੇ ਰਾਜਸੀ ਝੰਡਾ ਨੀਵਾਂ ਨਾ ਹੋਇਆ। ਆਹ ! ਉਹ ਕਰਾਮਾਤੀ ਆਪ-ਣੀਆਂ ਕਰਾਮਾਤਾਂ ਨਾਲ ਹੀ ਲੈ ਗਿਆ ਅਤੇ ਜਿਸ ਅੰਗਰੇਜ਼ ਹਕੂਮਤ ਦੀ ਉਸ ਦੇ ਸਮੇਂ ਦਾਲ ਨਹੀਂ ਸੀ ਗਲਦੀ, ਉਹਦੀਆਂ ਚਾਲਾਂ ਸਫਲ ਹੋ ਗਈਆਂ।

ਅੰਤ ਵਿਚ ਜੋ ਬੇਇਨਸਾਫੀ ਮਹਾਰਾਜਾ ਦਲੀਪ ਸਿੰਘ ਜੀ ਨਾਲ ਅੰਗਰੇਜ਼ ਨੇ ਕੀਤੀ ਉਸ ਦੇ ਬਿਆਨ ਲਈ ਇਕ ਵਖਰੇ ਗ੍ਰੰਥ ਦੀ ਲੋੜ ਹੈ। ਉਸ ਨੂੰ ਬਚਪਨ ਵਿਚ ਹੀ ਲੰਡਨ ਲੈ ਜਾਣਾ ਤੇ ਉਥੇ ਉਹਨੂੰ ਬਾਲੜੀ ਉਮਰ ਵਿਚ ਈਸਾਈ ਬਣਾ ਲੈਣਾ, ਉਹਦਾ ਹੋਸ਼ ਸੰਭਾਲਦੇ ਹੀ ਮੁੜ ਸਿੰਘ ਸਜਨਾ ਅਤੇ ਦੇਸ਼ ਨੂੰ ਮੁੜ ਹਾੜੇ ਕਢਨੇ ਤੇ ਆਖਰ ਜਲਾਵਤਨੀ ਵਿਚ ਹੀ ਭਰ ਜਵਾਨੀ ਦੀ ਉਮਰੇ ਚੜ੍ਹਾਈ ਕਰ ਜਾਣਾ, ਲੂੰ-ਕੰਡੇ ਖੜੇ ਕਰਨ ਵਾਲੀਆਂ ਦਰਦਨਾਕ ਸਾਖੀਆਂ ਹਨ।

# ਨਾਮਧਾਰੀ ਲਹਿਰ

ਸ਼ੇਰੇ ਪੰਜਾਬ ਦੀ ਫੌਜ ਦੇ ਦੂਰਅੰਦੇਸ਼ ਸਿਪਾਹੀ ਬਾਬਾ ਰਾਮ ਸਿੰਘ ਜੀ ਨੇ ਭਾਰਤਵਾਸੀਆਂ ਦੀ ਬੁਜ਼ਦਿਲੀ ਤੇ ਅੰਗਰੇਜ਼ ਸਰਕਾਰ ਦੀ ਬਦਨੀਤੀ ਇਕ ਫੌਜੀ ਸਿਪਾਹੀ ਦੇ ਤੌਰ ਤੇ ਭਲੀ ਪ੍ਰਕਾਰ ਵੇਖ ਲਈ ਸੀ ਅਤੇ ਉਹ ਮੌਕੇ ਦੀ ਤਲਾਸ਼ ਵਿਚ ਸਨ ਕਿ ਕਿਵੇਂ ਅੰਗਰੇਜ਼ ਹਕੂਮਤ ਨਾਲ ਬਗਾਵਤ ਦਾ ਰਾਹ ਕਢਿਆ ਜਾਵੇ।

ਇੰਸ ਦੌਰਾਨ ੧੮੫੭ ਵਿਚ ਕੁਝ ਦੇਸ਼ ਦੇ ਰਜਵਾੜਿਆਂ ਨੇ ਆਪਣੀਆਂ ਜ਼ਾਤੀ ਰਿਆਸਤਾਂ ਦੀ ਬਰਕਰਾਰੀ ਲਈ ਮੇਰਠ ਤੇ ਝਾਂਸੀ ਵਲ ਸ਼ੋਰਸ਼ ਪੈਦਾ ਕੀਤੀ ਜਿਸ ਨੂੰ ਕੁਝ ਭੁਲੜ ਇਤਿਹਾਸਕਾਰਾਂ ਨੇ ਭਾਰਤ ਦੀ ਆਜ਼ਾਦੀ ਦਾ ਮੁੱਢ ਦਸਿਆ ਹੈ। ਉਸ ਨੂੰ ਭਾਰਤ ਦੀ ਆਜ਼ਾਦੀ ਦੀ ਜੰਗ ਕਹਿਣਾ ਹੀ ਭਾਰਤ ਨਾਲ ਮਖੌਲ ਉਡਾਣਾ ਹੈ। ਪ੍ਰਸਿਧ ਇਤਿਹਾਸਕਾਰ ਸਰ ਜਾਦੂ ਨਾਥ ਸਰਕਾਰ ਇਸ ਸਬੰਧ ਵਿਚ ਲਿਖਦਾ ਹੈ :

The Sepoy Mutiny was not a fight for freedom. It was not a rising of the people for political self-determination, but a conspiracy of mercenery soldiers (only of the North Indian Army) to prevent the cuning destruction of their religion by defiling th-ir

bodies with pig's lard & cow's fat which were used in lubricating the paper parcels of cartriges.

"A number of clispossessed dynasts, both Hindu and Muslim, exploited the well-founded caste-suspicions of the sepoys and made these simple folk their cat's paw in a gamble for recovering their thrones. The last scions of the Delhi Mughals or the Oudh Nawabs and the Peshwa, can by no ingenuity be called fighters of Indian Freedom."

ਇਕ ਹੋਰ ਪ੍ਰਸਿਧ ਇਤਿਹਾਸਕਾਰ ਡਾਕਟਰ ਮਾਜੁਮਦਾਰ (Dr. Majumdar) ਨੇ ਇਸ ੧੮੫੭ ਦੇ ਕਹੇ ਜਾ ਰਹੇ ਗਦਰ ਬਾਰੇ ਇਉਂ ਆਪਣੀ ਖੋਜ ਭਰੀ ਕੀਮਤੀ ਰਾਏ ਪੇਸ਼ ਕੀਤੀ ਹੈ :

" I thought it necessary to counteract the current view that the out break of 1857 was the first national war of independence, I have ttied to show with the help of details given, that it was neither a "First" nor "National" nor a war of Independence." (Freedom Movement in India, Vol. 1)

ਡਾਕਟਰ ਮਾਜੁਮਦਾਰ ਤੇ ਏਥੋਂ ਤਕ ਕਹਿੰਦਾ ਹੈ :

"The Sikhs were the last defenders of the liberty of India."

ਜੇ ਫਿਰਕੂ ਅਨਸਰ ਦੇਸ਼ ਅੰਦਰ ੧੮੫੭ ਦੇ ਰੌਲੇ ਗੌਲੇ ਨੂੰ ਆਜ਼ਾਦੀ ਦੀ ਜੰਗ ਦਾ ਮੁੱਢ ਕਹੀ ਜਾਵੇਗਾ ਤਾਂ ਇਸ ਤੇ ਜਿਸ ਕਦਰ ਅਫਸੋਸ ਪ੍ਰਗਟ ਕੀਤਾ ਜਾਵੇ ਥੋੜਾ ਹੈ। ਬਾਬਾ ਰਾਮ ਸਿੰਘ ਹੀ ਦੇਸ਼ ਦੀ ਆਜ਼ਾਦੀ ਦੇ ਮੋਢੀ ਸਨ ਅਤੇ ਉਨ੍ਹਾਂ ਨੂੰ ਛੁਟਿਆਉਣ ਦੇ ਯਤਨ ਕਰਨ ਵਾਲੇ ਦੇਸ਼ ਦੇ ਇਤਿਹਾਸ ਨਾਲ ਦੀਦਾ ਦਾਨਿਸਤਾ ਧਰੋਹ ਕਰ

ਰਹੇ ਹਨ। ਅਤੇ ਜੇ ਇਹ ਭੀ ਕਹਿ ਦਿਤਾ ਜਾਵੇ ਕਿ ਇਹ ਸੱਮੁਚੇ ਦੇਸ਼ ਨਾਲ ਧਰੋਹ ਕਰ ਰਹੇ ਹਨ ਤਾਂ ਭੀ ਅਤਿਕਥਨੀ ਨਹੀਂ ਹੋਵੇਗੀ।

## ਜੀਵਨ ਬਾਬਾ ਰਾਮ ਸਿੰਘ ਜੀ

ਬਾਬਾ ਰਾਮ ਸਿੰਘ ਜੀ, ਨਾਮਧਾਰੀ ਲਹਿਰ ਦੇ ਆਗੂ ਦਾ ਜਨਮ ੩ ਫਰਵਰੀ ੧੮੧੬ ਨੂੰ ਪਿੰਡ ਭੈਣੀ ਰਾਈਆ, ਜ਼ਿਲਾ ਲੁਧਿਆਣਾ ਵਿਖੇ ਹੋਇਆ। ਆਪ ਜੀ ਦੇ ਪਿਤਾ ਦਾ ਨਾਮ ਭਾਈ ਜੱਸਾ ਅਤੇ ਮਾਤਾ ਦਾ ਨਾਮ ਸਦਾ ਕੌਰ ਸੀ। ਆਪ ਦਾ ਇਕ ਛੋਟਾ ਭਰਾ ਬੁੱਧ ਸਿੰਘ ਸੀ ਅਤੇ ਛੋਟੀ ਭੈਣ ਸਾਹਿਬ ਕੌਰ। ਗਰੀਬ ਕਿਰਤੀਆਂ ਦੇ ਘਰਾਂ ਵਾਂਗ ਸਾਰੇ ਪ੍ਰਵਾਰ ਵਿਚ ਅਤਿ ਪ੍ਰੇਮ ਪਿਆਰ ਤੇ ਸਤਿਕਾਰ ਸੀ। ਛੋਟੀ ਉਮਰ ਵਿਚ ਹੀ ਮਾਤਾ ਜੀ ਨੇ ਆਪ ਨੂੰ ਬਾਣੀਆਂ ਦੇ ਪਾਠ ਕੰਠ ਕਰਵਾ ਦਿਤੇ ਅਤੇ ਗੁਰਬਾਣੀ ਲਿਖਣੀ ਪੜ੍ਹਨੀ ਵੀ ਸਿਖਾ ਦਿਤੀ। ਮਾਤਾ ਸਦਾ ਕੌਰ ਜੀ ਖੁਦ ਬਹੁਤ ਹੀ ਧਾਰਮਕ ਵਿਚਾਰਾਂ ਵਾਲੀ ਮਹਾਨ ਇਸਤਰੀ ਸੀ ਜੋ ਹਰ ਸਮੇਂ ਬਾਣੀ ਦੇ ਪਾਠ ਵਿਚ ਹੀ ਮਗਨ ਰਹਿੰਦੀ ਸੀ। ਉਨ੍ਹਾਂ ਦਾ ਪ੍ਰਭਾਵ ਆਪਣੇ ਹੋਣਹਾਰ ਬੱਚੇ ਤੇ ਬਹੁਤ ਪਿਆ। ਆਪ ਦੇ ਪਿਤਾ ਤਰਖਾਣਾ ਕੰਮ ਕਰਦੇ ਸਨ ਪਰ ਬਾਬਾ ਰਾਮ ਸਿੰਘ ਜੀ ਜਵਾਨੀ ਚੜ੍ਹਦੇ ਹੀ ਫੌਜ ਵਿਚ ਨੌਕਰ ਹੋ ਗਏ। ਫੌਜੀ ਜੀਵਨ ਵਿਚ ਹੀ ਆਪ ਨੇ ਉਚ ਵਿਦਿਆ ਪ੍ਰਾਪਤ ਕੀਤੀ ਅਤੇ ਜੀਵਨ ਨੂੰ ਡਸਿਪਲਨ ਵਿਚ ਢਾਲਿਆ ਤੇ ਦੇਸ਼ ਲਈ ਕੁਰਬਾਨੀ ਦੇਣ ਦੇ ਜਜ਼ਬਾਤ ਵੀ ਆਪ ਦੀ ਜਵਾਨ ਹਿਕ ਵਿਚ ਫੌਜ ਅੰਦਰ ਹੀ ਪਲਣੇ ਸ਼ੁਰੂ ਹੋਏ। ਮਹਾਰਾਜਾ ਰਣਜੀਤ ਸਿੰਘ ਦੀ ਮ੍ਰਿਤੂ ਦੇ ਕੁਝ ਸਾਲ ਬਾਅਦ ਸਿੱਖ ਸਰਦਾਰਾਂ ਦੀ ਬੁਰਛਾ ਗਰਦੀ ਨੂੰ ਵੇਖ ਆਪ ਫੌਜ ਵਿਚੋਂ ਨਿਕਲ ਆਏ ਤੇ ਖੇਤੀ ਦੇ ਕੰਮ ਵਿਚ ਲਗ ਗਏ।

ਸੁਭਾ ਬਚਪਨ ਤੋਂ ਹੀ ਇਨਕਲਾਬੀ ਸੀ ਅਤੇ ਸਿੱਖ ਰਾਜ ਦਾ

ਅੰਤ ਆਪ ਸਮਝਦੇ ਸਨ ਕਿ ਇਕ ਪਾਸੇ ਅੰਗਰੇਜ਼ਾਂ ਦੀਆਂ ਸਾਜ਼ਸ਼ਾਂ ਤੇ ਦੂਜੇ ਪਾਸੇ ਸਿੱਖਾਂ ਅੰਦਰ ਧਰਮ ਦੀ ਗਿਰਾਵਟ ਸੀ, ਸੋ ਆਪ ਨੇ ਪਹਿਲਾਂ ਸਿੱਖੀ ਧਰਮ ਦੇ ਪ੍ਰਚਾਰ ਵਲ ਮੂੰਹ ਕੀਤਾ। ਆਪਸ ਵਿਚ ਪ੍ਰੇਮ ਪਿਆਰ ਵਧਾਣ ਦੇ ਸੰਗਤ ਪੰਗਤ ਵਿਚ ਮਿਲ ਬੈਠਣ ਲਈ ਖਾਲਸੇ ਨੂੰ ਪ੍ਰੇਰਿਆ ਤੇ ਗੁਰਬਾਣੀ ਦੇ ਪਾਠ ਕਰਨ ਲਈ ਬਹੁਤ ਜ਼ੋਰ ਦਿਤਾ। ਢੋਲਕੀ, ਛੈਣੇ ਤੇ ਖੜਤਾਲਾਂ ਨਾਲ ਸ਼ਬਦ ਪੜ੍ਹਣ ਨੂੰ ਪਿੰਡ ਪਿੰਡ ਵਿਚ ਪ੍ਰਚਲਤ ਕੀਤਾ। ਖੰਡੇ ਦੇ ਅੰਮ੍ਰਿਤ ਨਾਲ ਪੰਜ ਕਕਾਰਾਂ, ਕੇਸ, ਕੰਘਾ, ਕੜਾ, ਕਛੈਹਰਾ, ਕ੍ਰਿਪਾਨ ਦੀ ਰਹਿਤ ਰਖਣ ਲਈ ਕਰੜੀ ਪਾਬੰਦੀ ਲਗਾਈ। ਅੰਗਰੇਜ਼ ਰਾਜ ਨੇ ਪੰਜਾਬ ਨੂੰ ਗੁਲਾਮ ਬਣਾਂਦਿਆਂ ਹੀ ਤਲਵਾਰ ਬਿਨਾਂ ਲਾਈਸੈਂਸ ਰਖਣ ਤੇ ਪਾਬੰਦੀ ਲਗਾ ਦਿਤੀ ਸੀ ਤੇ ਕ੍ਰਿਪਾਨ ਦੀ ਵੀ ਏਸੇ ਕਾਨੂੰਨ ਹੇਠ ਮਨਾਹੀ ਕਰ ਦਿਤੀ ਸੀ। ਬਾਬਾ ਰਾਮ ਸਿੰਘ ਜੀ ਨੇ ਕ੍ਰਿਪਾਨ ਆਜ਼ਾਦ ਕਰਵਾਣ ਨੂੰ ਬਗਾਵਤ ਦਾ ਵਧੀਆ ਮੌਕਾ ਸਮਝਿਆ ਤੇ ਸਿੱਖਾਂ ਅੰਦਰ ਜਾਗਰਤੀ ਪੈਦਾ ਕਰਨੀ ਸ਼ੁਰੂ ਕਰ ਦਿਤੀ। ਗਊ ਹਤਿਆ ਵਿਰੁਧ ਭੀ ਆਪ ਨੇ ਨਾਲ ਹੀ ਅੰਦੋਲਨ ਸ਼ੁਰੂ ਕਰ ਦਿਤਾ। ਸਿੱਖਾਂ ਅੰਦਰ ਜੋ ਧਾਰਮਕ ਕਮਜ਼ੋਰੀਆਂ ਆ ਚੁਕੀਆਂ ਸਨ ਉਨ੍ਹਾਂ ਦੇ ਸੁਧਾਰ ਵਲ ਭੀ ਆਪ ਨੇ ਵਿਸ਼ੇਸ਼ ਧਿਆਨ ਦਿਤਾ।

ਅੰਗਰੇਜ਼ ਰਾਜ ਦੇ ਇਕ ਸਰਕਾਰੀ ਅਫਸਰ ਮਿਸਟਰ ਕਿਨ-ਚੈਂਟ ਨੇ ੧੮੬੩ ਵਿਚ ਬਾਬਾ ਰਾਮ ਸਿੰਘ ਜੀ ਦੇ ਧਰਮ ਪ੍ਰਚਾਰ ਬਾਰੇ ਇਉਂ ਲਿਖਿਆ ਹੈ :

> "ਗੁਰੂ ਗੋਬਿੰਦ ਸਿੰਘ ਦਾ ਗ੍ਰੰਥ ਹੀ ਕੇਵਲ ਸਤਿ ਹੈ ਜੋ ਸੁਰਤੀ ਯਾ ਧੁਰ ਕੀ ਬਾਣੀ ਹੈ ਅਤੇ ਕੇਵਲ ਇਹ ਹੀ ਪ੍ਰਚਲਤ ਪਵਿਤ੍ਰ ਲਿਖਤ ਹੈ। ਕੇਵਲ ਗੁਰੂ ਗੋਬਿੰਦ ਸਿੰਘ ਹੀ ਗੁਰੂ ਹੈ। ਹਰ ਪ੍ਰਾਣੀ ਬਿਨਾਂ ਜ਼ਾਤ, ਧਰਮ ਦੇ ਵਿਤਕਰੇ ਦੇ ਸਿੱਖ ਬਣ ਸਕਦਾ ਹੈ। ਸੋਢੀ, ਬੇਦੀ, ਮਹੰਤ, ਬ੍ਰਾਹਮਣ ਅਤੇ ਇਹੋ ਜਿਹੇ ਹੋਰ ਸਭ

ਦੂਸਰੇ (ਗੁਰੂ ਸਦੌਣ ਵਾਲੇ) ਪਖੰਡੀ ਬਹੁਰੂਪੀਏ ਹਨ। ਕਿਉਂ ਕਿ ਗੁਰੂ ਗੋਬਿੰਦ ਸਿੰਘ ਤੋਂ ਬਿਨਾਂ ਹੋਰ ਕੋਈ ਗੁਰੂ ਨਹੀਂ ਹੈ। ਦੇਵੀ-ਦਵਾਰੇ, ਸ਼ਿਵ-ਦਵਾਲੇ ਤੇ ਮੰਦਰ ਲੁੱਟ ਦੇ ਸਾਧਨ ਹਨ ਜਿਨ੍ਹਾਂ ਦੀ ਮਾਨਤਾ ਤੇ ਯਾਤਰਾ ਘ੍ਰਿਣਾ ਯੋਗ ਹੈ। ਮੰਦਰਾਂ ਵਿਚ ਮੂਰਤੀਆਂ ਰਖਣੀਆਂ, ਮੂਰਤੀ ਪੂਜਾ ਕਰਨੀ ਪ੍ਰਮਾਤਮਾ ਦੀ ਨਿਰਾਦਰੀ ਹੈ, ਜੋ ਖਿਮਾਂ ਨਹੀਂ ਕੀਤੀ ਜਾਵੇਗੀ। ਨਵੇਂ ਸਜੇ ਸਿੱਖਾਂ ਨੂੰ (ਗੁਰੂ) ਗੋਬਿੰਦ ਸਿੰਘ ਦੇ ਗ੍ਰੰਥ ਪੜ੍ਹਨ ਦੀ ਆਗਿਆ ਹੈ, ਹੋਰ ਕਿਸੇ ਗ੍ਰੰਥ ਦੀ ਨਹੀਂ।"

(ਨਾਮਧਾਰੀ ਇਤਿਹਾਸ ਪੰਨਾ ੧੩੦)

ਪ੍ਰਸਿਧ ਇਤਿਹਾਸਕਾਰ ਡਾਕਟਰ ਗੰਡਾ ਸਿੰਘ ਜੀ, ਬਾਬਾ ਰਾਮ ਸਿੰਘ ਜੀ ਦੇ ਪ੍ਰਚਾਰ ਬਾਰੇ ਇਉਂ ਲਿਖਦੇ ਹਨ :

'ਆਪ ਜੀ ਦੇ ਪ੍ਰਚਾਰ ਦਾ ਮੁਖ ਮੰਤਵ ਧਾਰਮਕ ਤੌਰ ਤੇ ਡਾਵਾਂਡੋਲ ਹੋ ਰਹੇ ਸਿਖਾਂ ਵਿਚੋਂ ਕੁਰੀਤੀਆਂ ਦੂਰ ਕਰਕੇ ਸਿੱਖੀ ਨੂੰ ਸੁਰਜੀਤ ਰੱਖਣਾ ਸੀ। ਪ੍ਰਚਾਰ ਦੇ ਦੌਰੇ ਉਤੇ ਜਿਥੇ ਕਿਤੇ ਭੀ ਆਪ ਜਾਂਦੇ ਸਿੱਖੀ ਤੋਂ ਦੁਰੇਡੇ ਹੋ ਚੁਕੇ ਹੋਏ ਯਾ ਅਨਮਤਾਂ ਵਿਚੋਂ ਬਣੇ ਹੋਏ ਸ਼ਰ-ਧਾਲੂਆਂ ਨੂੰ, ਬਿਨਾਂ ਇਸਤ੍ਰੀ ਮਰਦ ਦੇ ਵਿਤਕਰੇ ਦੇ, ਖੰਡੇ ਦਾ ਅੰਮ੍ਰਿਤ ਛਕਾਉਂਦੇ, ਪੰਜ ਕਕਾਰ ਅਤੇ ਖਾਲਸਾ ਰਹਿਤ ਦਾ ਧਾਰਨੀ ਬਣਾਉਂਦੇ ਸਨ।" (ਕੂਕਿਆਂ ਦੀ ਵਿਥਿਆ ਸਫਾ ੩੫)

੧੮੬੩ ਦੀਆਂ ਸਰਕਾਰੀ ਖਬਰਾਂ ਦੀਆਂ ਰਪੋਟਾਂ ਜੋ ਨਾਮ-ਧਾਰੀਆਂ ਬਾਰੇ ਮਿਲਦੀਆਂ ਹਨ, ਉਨ੍ਹਾਂ ਵਿਚ ਬਾਬਾ ਜੀ ਦੇ ਪ੍ਰਚਾਰ ਦਾ ਇਉਂ ਵਰਨਣ ਹੈ :

"ਉਹ (ਬਾਬਾ ਰਾਮ ਸਿੰਘ) ਸਿੱਖਾਂ ਵਿਚ ਜ਼ਾਤ ਪਾਤ ਦਾ ਭਿੰਨ ਭੇਦ ਮਿਟਾ ਰਿਹਾ ਹੈ। ਸਭ ਸ਼੍ਰੇਣੀਆਂ ਵਿਚ ਪ੍ਰਸਪਰ ਖੁਲ੍ਹੀਆਂ ਸ਼੍ਰੇਣੀਆਂ ਦੇ ਹਕ ਵਿਚ ਹੈ। ਉਹ ਆਪਣੇ ਸੇਵਕਾਂ ਨੂੰ ਪਵਿੱਤਰ ਤੇ ਸਤਯਵਾਦੀ ਹੋਣ ਦਾ ਉਪਦੇਸ਼ ਦੇਂਦਾ ਹੈ। ਕੇਵਲ ਗ੍ਰੰਥ ਸਾਹਿਬ ਹੀ

ਉਨ੍ਹਾਂ ਦਾ ਪ੍ਰਮਾਣੀਕ ਗ੍ਰੰਥ ਹੈ । ਨਾਮਧਾਰੀਏ ਸਿੰਘਾਂ ਦੀ ਪਛਾਣ ਸਿਰ ਤੇ ਸਿੱਧੀ ਪੱਗ, ਗਲ ਵਿਚ ਉੱਨ ਦੀ ਮਾਲਾ ਅਤੇ ਆਪਸ ਵਿਚ ਮਿਲਣ ਅਤੇ ਵਿਛੜਣ ਸਮੇਂ ਉੱਚੀ ਉੱਚੀ ਬਾਰ ਬਾਰ ਸਤਿ ਸ੍ਰੀ ਅਕਾਲ ਗਜੋਣ ਦੇ ਬੋਲਿਆਂ ਤੋਂ ਹੁੰਦੀ ਹੈ ।"

ਸਾਬਕ ਰਾਸ਼ਟਰਪਤੀ ਡਾਕਟਰ ਰਾਜਿੰਦਰਾ ਪ੍ਰਸ਼ਾਦ ਜੀ ਨੇ ਬਾਬਾ ਰਾਮ ਸਿੰਘ ਜੀ ਦੀ ਸ਼ਖਸੀਅਤ ਨੂੰ ਆਪਣੇ ਸ਼ਬਦਾਂ ਵਿਚ ਐਉਂ ਦਰਸਾਇਆ ਹੈ :

*"ਗੁਰੂ ਰਾਮ ਸਿੰਘ ਸਵਤੰਤਰਤਾ ਕੋ ਭੀ ਧਰਮ ਕਾ ਅਵਸ਼ਕ ਅੰਗ ਸਮਝਦੇ ਥੇ ਔਰ ਨਾਮਧਾਰੀਓਂ ਕਾ ਸੰਗਠਨ ਬਹੁਤ ਜ਼ੋਰਦਾਰ ਹੋ ਗਿਆ ਥਾ । ਹਮਾਰੇ ਦੇਸ਼ ਮੇਂ ਮਹਾਤਮਾ ਗਾਂਧੀ ਜੀ ਨੇ ਜੋ ਅਸਹਿਯੋਗ ਇਤਨੇ ਜ਼ੋਰ ਸੇ ਚਲਾਇਆ ਉਸ ਕੋ ਗੁਰੂ ਰਾਮ ਸਿੰਘ ਨੇ ਪ੍ਰਾਯ : ਪਚਾਸ ਵਰਸ਼ ਪੂਰਵ ਹੀ ਨਾਮਧਾਰੀਓਂ ਮੇਂ ਪ੍ਰਚਾਰ ਕੀਆ ਥਾ । ਉਨ ਕੇ ਸਿਧਾਂਤ ਮੇਂ ਪਾਂਚ ਚੀਜੇਂ ਹੈਂ :

(੧) ਸਰਕਾਰੀ ਨੌਕਰੀ ਕਾ ਵਹਿਸ਼ਕਾਰ । (੨) ਸਰਕਾਰ ਸਕੂਲੋਂ ਕਾ ਵਹਿਸ਼ਕਾਰ । (੩) ਸਰਕਾਰੀ ਅਦਾਲਤੋਂ ਕਾ ਵਹਿਸ਼ਕਾਰ (੪) ਵਦੇਸ਼ੀ ਵਸਤਰੋਂ ਕਾ ਵਹਿਸ਼ਕਾਰ ਔਰ (੫) ਐਸੇ ਕਾਨੂੰਨ ਮਾਨਨੇ ਸੇ ਇਨਕਾਰ ਜੋ ਆਪਣੀ ਆਤਮਾ ਕੇ ਵਿਰੁਧ ਹੈਂ ।

(ਸਤਜੁਗ ਬਸੰਤ ਅੰਕ ੧੦ ਮਾਘ ੧੯੯੨)

ਬਾਬਾ ਰਾਮ ਸਿੰਘ ਜੀ ਨੇ ਆਪਣੇ ਪ੍ਰਚਾਰ ਦੇ ਦੌਰਾਨ ਪੰਜਾਬ ਦੇ ਸਾਰੇ ਹੀ ਸ਼ਹਿਰਾਂ ਵਿਚ ਆਪਣੇ ਸੂਬੇ ਨੀਯਤ ਕਰ ਦਿਤੇ ਤੇ ਵਿਦੇਸ਼1

---

*"ਬਾਬਾ ਰਾਮ ਸਿੰਘ ਜੀ ਨੇ ਆਪਣੇ ਆਪ ਨੂੰ ਗੁਰੂ ਕਦੇ ਨਹੀਂ ਸੀ ਕਿਹਾ, ਉਨ੍ਹਾਂ ਦੇ ਸੇਵਕਾਂ ਹੀ ਪਿਛੋਂ ਬਾਬਾ ਜੀ ਨੂੰ ਗੁਰੂ ਕਹਿਣਾ ਸ਼ੁਰੂ ਕਰ ਦਿਤਾ ਹੈ, ਜੋ ਭੁਲ ਹੈ ।

ਰਾਜ ਵਿਰੁਧ ਬਾਈਕਾਟ ਅਤੇ ਨਾ-ਮਿਲ-ਵਰਤਣ ਦੀਆਂ ਸਰਗਰਮੀਆਂ ਤੇਜ਼ ਕਰ ਦਿਤੀਆਂ।

ਅੰਗਰੇਜ਼ ਨਾਲ ਸਿਧੀ ਟੱਕਰ ਲੈਣ ਲਈ ਆਪ ਨੇ ਗਊ ਹਤਿਆ ਵਿਰੁਧ ਅੰਦੋਲਨ ਚਲਾਣ ਦਾ ਫੈਸਲਾ ਕੀਤਾ ਕਿ ਇਸ ਸਵਾਲ ਉਤੇ ਹਿੰਦੂ-ਸਿੱਖ ਸਾਰੇ ਦੇ ਸਾਰੇ ਉਨ੍ਹਾਂ ਨੂੰ ਪੂਰਾ ਪੂਰਾ ਸਹਿਯੋਗ ਦੇਣਗੇ। ਦੂਜੀ ਗਲ ਇਹ ਭੀ ਸੀ ਕਿ ਅੰਮ੍ਰਿਤਸਰ ਵਿਚ ਜੋ ਬੁਚੜਖਾਨਾ ਖੋਲ੍ਹਿਆ ਗਿਆ ਸੀ ਉਹ ਹਰਿਮੰਦਰ ਸਾਹਿਬ ਦੇ ਬਹੁਤ ਹੀ ਨੇੜੇ ਸੀ ਤੇ ਹਿੰਦੂ-ਸਿੱਖ ਸ਼ਰਧਾਲੂਆਂ ਦੇ ਧਾਰਮਕ ਜਜ਼ਬਾਤ ਨੂੰ ਇਸ ਨਾਲ ਬਹੁਤ ਹੀ ਠੇਸ ਲਗਦੀ ਸੀ। ਸੰਤ ਇੰਦਰ ਸਿੰਘ ਜੀ 'ਚਕਰਵਰਤੀ' ਆਪਣੀ ਪੁਸਤਕ "ਮਾਲਵੇਂਦ੍ਰ" ਵਿਚ ਅੰਮ੍ਰਿਤਸਰ ਦੇ ਬੁਚੜਖਾਨੇ ਬਾਰੇ ਇਉਂ ਲਿਖਦੇ ਹਨ :

ਗਊ ਗਰੀਬ ਦੀ ਰਖਿਆ ਲਈ ਗੁਰੂ ਕਰਤਾਰ।
ਮਾਣਸ ਮੂਰਤ ਧਾਰ ਕੇ, ਆਏ ਵਿਚ ਸੰਸਾਰ।
ਸਤਿਗੁਰ ਦਸਵੇਂ ਪਾਤਸ਼ਾਹ, ਗੋਬਿੰਦ ਸਿੰਘ ਮਹਾਰਾਜ।
ਆਪਣੀ ਬਾਣੀ ਵਿਚ ਹੈ, ਕਰੀ ਬਲੰਦ ਆਵਾਜ਼।
ਉਨ੍ਹਾਂ ਦੇ ਦਰਬਾਰ ਕੋਲ, ਵਿਚ ਮੈਦਾਨ ਦੇ ਹਾਇ।
ਗੈਰਤ ਮੇਟਣ ਕੌਮ ਦੀ, ਬੁਚੜਖਾਨੇ ਲਾਇ।
ਸਾਹਵੇਂ ਸ੍ਰੀ ਦਰਬਾਰ ਦੇ ਘੰਟਾ ਘਰ ਦੇ ਪਾਸ।
ਹਟੀ ਲਾਈ ਗੋਰਿਆਂ ਵੇਚਣ ਮੋਟਾ ਮਾਸ।

... ... ... ...

ਬੋਟੀਆਂ ਛਿਛਰੇ ਮਾਸ ਦੇ, ਕਾਂ ਇਲਾਂ ਚੁਕ।
ਸੁਟਦੇ ਵਿਚ ਦਰਬਾਰ ਦੇ, ਹੁੰਝਣ ਸਿੱਖ ਭਰ ਬੁਕ।
ਪਰ ਨਾ ਕਰ ਕੇ ਹੌਂਸਲਾ, ਕਹੇ ਕੋਈ ਸਰਦਾਰ।
ਏਥੇ ਲਾਓ ਦੁਕਾਨ ਨਾ, ਸੁਣ ਗੋਰੀ ਸਰਕਾਰ।
ਵਡਾ ਪਿੰਡ ਪੰਜਾਬ ਦਾ, ਕਸਬਾ ਕੀ ਤੇ ਸ਼ਹਿਰ।

ਰਿਹਾ ਨਾ ਬੁਚੜਖਾਨਿਓਂ, ਹੋਏ ਨਾ ਜਿਥੇ ਕਹਿਰ ।
ਵਿਚ ਮਹੱਲੇ ਹਿੰਦੂਆਂ, ਹੋਕੇ ਦੇ ਦੇ ਖਾਸ ।
ਉੱਚੀ ਉੱਚੀ ਭੌਂਕਦੇ, ਲੈ ਲਓ ਮੋਟਾ ਮਾਸ ।

... ... ... ...

ਚਾਰਾ ਕੋਈ ਨਾ ਚਲਿਆ, ਕੋਈ ਨਾ ਚਲੀ ਪੇਸ਼ ।
ਉਤਰੇ ਵਿਚ ਮੈਦਾਨ ਦੇ, ਨਾਮਧਾਰੀ ਦਰਵੇਸ਼ ।
ਜ਼ਫ਼ਰਨਾਮਾ ਵਿਚ ਲਿਖਿਆ, ਸਤਿਗੁਰੂ ਸ੍ਰੀ ਦਸ਼ਮੇਸ਼ ।
ਕੀਤੀ ਉਨ੍ਹਾਂ ਪਾਲਣਾ, ਗੁਰੂ ਵਾਕ ਦੀ ਏਸ ।
"ਚੂੰ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ੱਤ ।
ਹਲਾਲਅਸਤ ਬੁਰਦਨ ਬ-ਸ਼ਮਸ਼ੀਰ ਦਸਤ ।"
ਬੁਚੜਖਾਨੇ ਦੀ ਕੰਧ ਟੱਪ, ਵੜੇ ਛੜਪੇ ਮਾਰ ।
ਜਾ ਖਲੋਤੇ ਸਿੰਘ ਸਭ, ਵਿਹੜੇ ਦੇ ਵਿਚਕਾਰ ।
ਕਰ ਸਫਾਈ ਕਸਾਈਆਂ, ਗਾਈਆਂ ਰੱਸੇ ਖੋਲ੍ਹ ।
ਦਏ ਜਹੰਨਮ ਭੇਜ ਉਹ, ਕਰੇ ਬਿਸਤਰੇ ਗੋਲ ।
ਪਤਾ ਕਿਸੇ ਨਾ ਲਗਿਆ, ਲਗੀ ਕੋਈ ਨਾ ਸੂਹ ।
ਨਿਕਲ ਗਏ ਸਿੰਘ ਬਚ, ਅੰਮ੍ਰਿਤਸਰ ਦੀ ਜੂਹ ।
ਫਿਦਵੀਂ-ਕਮਤ੍ਰੀਨ ਸਭ, ਦਿਨ ਚੜ੍ਹੇ ਆਏ ਚੱਲ ।
ਕਠੇ ਦੇਸ਼ ਗਦਾਰ ਹੋ, ਮਾਰਨ ਅੱਲ ਪਟੱਲ ।

ਦਰਅਸਲ ਪੰਜਾਬ ਵਿਚ ਸਿੱਖ ਰਾਜ ਮਗਰੋਂ ਅੰਗਰੇਜ਼ ਨੇ ਪੰਜਾਬ ਦੇ ਹਿੰਦੂਆਂ ਸਿੱਖਾਂ ਦੀ ਗੈਰਤ ਨੂੰ ਖਤਮ ਕਰਨ ਲਈ ਅਤੇ ਹਿੰਦੂ-ਮੁਸਲਮਾਨਾਂ ਤੇ ਸਿੱਖਾਂ ਦੇ ਦਰਮਿਆਨ ਪਾੜ ਪਾਣ ਦੀ ਇਹ ਗਿਣੀ ਮਿਥੀ ਖਤਰਨਾਕ ਸਾਜ਼ਸ਼ ਸੀ, ਜਿਸ ਸਾਜ਼ਸ਼ ਹੇਠ ਪੰਜਾਬ ਦੇ ਸ਼ਹਿਰਾਂ ਅੰਦਰ ਆਬਾਦੀ ਦੇ ਨੇੜੇ ਬੁਚੜਖਾਨੇ ਖੁਲਵਾਏ ਗਏ ਸਨ, ਪਰ ਬਾਬਾ ਰਾਮ ਸਿੰਘ ਜੀ ਦੀ ਬਾਗੀਆਨਾ ਜਾਗਰਤ ਨੇ ਪੰਜਾਬ ਅੰਦਰ ਨਵਾਂ ਇਨਕਲਾਬ ਲੈ ਆਂਦਾ ਤੇ ੧੪ ਜੂਨ ੧੯੭੦ ਨੂੰ ਬਾਬਾ ਜੀ ਦੇ ਸ਼ਰ-

ਧਾਲੂ ਕੂਕਿਆਂ ਨੇ ਅੰਮ੍ਰਿਤਸਰ ਵਿਚ ਬੁਚੜਾਂ ਨੂੰ ਕਤਲ ਕਰ ਦਿਤਾ ਤੇ ਬਾਬਾ ਜੀ ਦੇ ਹੁਕਮ ਅਨੁਸਾਰ ਕਾਤਲਾਂ ਨੇ ਜੁਰਮ ਕਬੂਲ ਕਰ ਲਿਆ ਤੇ ਸ਼ਹੀਦੀਆਂ ਪਾ ਗਏ। ਪਰ ਵਡੀ ਹੈਰਾਨੀ ਵਾਲੀ ਗਲ ਇਹ ਰਹੀ ਕਿ ਗਊ ਹਤਿਆ ਵਿਰੁਧ ਭੀ ਕਿਸੇ ਹਿੰਦੂ ਨੇ ਕੁਰਬਾਨੀ ਨਾ ਦਿਤੀ।

ਫੇਰ ਇਕ ਮਹੀਨੇ ਕੁ ਮਗਰੋਂ ਹੀ ਰਾਏਕੋਟ ਵਿਚ ਨਾਮਧਾਰੀਆਂ ਨੇ ਬੂਚੜਾਂ ਨੂੰ ਕਤਲ ਕੀਤਾ ਤੇ ਫੇਰ ੧੩ ਜਨਵਰੀ ੧੯੭੨ ਨੂੰ ਨਾਮਧਾਰੀਆਂ ਦੇ ਇਕ ਜਥੇ ਨੇ ਮਲੇਰ ਕੋਟਲੇ ਵਿਖੇ ਜਾ ਬੂਚੜ ਵਢੇ। ਦੋਸ਼ੀਆਂ ਨੂੰ ਅੰਗਰੇਜ਼ ਸਰਕਾਰ ਨੇ ਤੋਪਾਂ ਅਗੇ ਰਖ ਕੇ ਉਡਾ ਦਿਤਾ। ਪਰ ਧੰਨ ਸਨ ਉਹ ਸਿੱਖ ਜੋ ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾਉਂਦੇ ਤੋਪ ਦੇ ਮੂੰਹ ਅਗੇ ਸਨਮੁਖ ਖੜੇ ਹੋ ਸ਼ਹੀਦੀਆਂ ਪਾ ਗਏ ਤੇ ਆਪਣੇ ਨਾਵਾਂ ਨੂੰ ਆਜ਼ਾਦੀ ਦੇ ਇਤਿਹਾਸ ਵਿਚ ਸੁਨਹਿਰੀ ਅਖਰਾਂ ਵਿਚ ਲਿਖਵਾ ਗਏ।

ਅੰਮ੍ਰਿਤਸਰ ਕੇਸ ਵਿਚ ਸ਼ਹੀਦੀ ਪਾਣ ਵਾਲੇ ਸਿੰਘਾਂ ਦਾ ਨਾਮ ਇਹ ਹਨ : ਭਾਈ ਬੀਹਲਾ ਸਿੰਘ ਪਿੰਡ ਨਾਰਲੀ, ਭਾਈ ਫਤਹ ਸਿੰਘ ਦੁਕਾਨਦਾਰ ਅੰਮ੍ਰਿਤਸਰ, ਭਾਈ ਹਾਕਮ ਸਿੰਘ ਪਿੰਡ ਮੋਹੜੇ ਅਤੇ ਭਾਈ ਲਹਿਣਾ ਸਿੰਘ ਪਿੰਡ ਲਪੋਕੇ।

ਰਾਏ ਕੋਟ ਕੇਸ ਵਿਚ ਫਾਂਸੀ ਤੇ ਚੜ੍ਹਨ ਵਾਲੇ ਸ਼ਹੀਦ ਸਿੰਘ ਸਨ, ਭਾਈ ਮਸਤਾਨ ਸਿੰਘ ਜੀ, ਭਾਈ ਗੁਰਮੁਖ ਸਿੰਘ ਜੀ ਅਤੇ ਭਾਈ ਮੰਗਲ ਸਿੰਘ ਜੀ।

ਨਾਲ ਹੀ ਨਾਲ ਏਸ ਕੇਸ ਵਿਚ ਦੋ ਪ੍ਰਸਿਧ ਨਾਮਧਾਰੀ ਪੰਚਾਂ ਨੂੰ ਜੋ ਸਰਕਾਰੀ ਅਦਾਲਤਾਂ ਦੇ ਮੁਕਾਬਲੇ ਆਪਣੀਆਂ ਅਦਾਲਤਾਂ ਕਰਦੇ ਸਨ ਤੇ ਪਿੰਡਾਂ ਦੇ ਹਰ ਝਗੜੇ ਨੂੰ ਸੁਲਾਹ ਸਫਾਈ ਨਾਲ ਨਬੇੜਦੇ ਸਨ, ਝੂਠੇ ਸਰਕਾਰੀ ਗਵਾਹਾਂ ਦੇ ਆਧਾਰ ਤੇ ਵਿਚ ਲਬੇੜ ਲਏ। ਇਹ ਆਗੂ ਸਨ ਭਾਈ ਰਤਨ ਸਿੰਘ ਜੀ ਗਿਆਨੀ ਅਤੇ ਭਾਈ ਰਤਨ ਸਿੰਘ ਜੀ ਨਾਈਵਾਲੀਏ।

ਕਿਹਾ ਜਾਂਦਾ ਹੈ ਕਿ ਫਾਂਸੀ ਦੇ ਤਖਤੇ ਤੇ ਚੜ੍ਹ ਕੇ ਗਿਆਨੀ ਰਤਨ ਸਿੰਘ ਜੀ ਨੇ ਐਉਂ ਬਚਨ ਕੀਤੇ: "ਬਿੱਲਿਆ ਮੂੰਹ ਤੇ ਸਾਹਮਣੇ ਰੱਖ ਪਿੱਠ ਕਿਉਂ ਕੀਤਾ ਈ। (ਬਿੱਲਾ ਅੰਗਰੇਜ਼ਾਂ ਨੂੰ ਕਿਹਾ ਜਾਂਦਾ ਸੀ) ਦਸ ਮਹੀਨੇ ਕਿਸੇ ਜੱਟੀ ਦੀ ਕੁੱਖ ਵਿਚ ਕਟ ਕੇ ਫੇਰ ਆਇਆ ਜਾਣ। ਜਵਾਨ ਹੋ ਕੇ ਬਦਲੇ ਲਵਾਂਗਾ।"

(ਨਾਮਧਾਰੀ ਇਤਿਹਾਸ ਸਫਾ ੩੪੬)

ਕਵੀ ਹਰਨਾਮ ਸਿੰਘ ਜੀ, ਪਿੰਡ ਟੁਗਲੀ ਕਲਾਂ, ਜ਼ਿਲਾ ਲੁਧਿਆਣਾ, ਵਾਲਿਆਂ ਨੇ ਪੁਸਤਕ ਸੰਤ ਖਾਲਸਾ ਸੰਮਤ ੧੯੭੧ ਵਿਚ ਛਾਪੀ ਸੀ ਉਸ ਵਿਚ ਮਲੇਰ ਕੋਟਲੇ ਦੇ ਬਹਾਦਰਾਂ ਦਾ ਉਹ ਐਉਂ ਜ਼ਿਕਰ ਕਰਦੇ ਹਨ :-

ਸੀਸ ਲੈ ਚੁਕੇ ਹਾਂ ਜਦੋਂ ਜ਼ਾਲਮਾਂ ਦੇ,
ਆਪਣੇ ਸੀਸ ਭੀ ਦੇਣ ਨੂੰ ਤਿਆਰ ਹੋਈਏ।
ਗੌਰਮਿੰਟ ਦੇ ਪਾਸ ਹੁਣ ਅਸੀਂ ਸਾਰੇ,
ਆਪਣੇ ਆਪ ਜਾ ਕੇ ਗ੍ਰਿਫਤਾਰ ਹੋਈਏ।
ਦੇ ਕੇ ਧਰਮ ਤੋਂ ਸੀਸ ਹਰਨਾਮ ਸਿੰਘਾ,
ਭਵਜਲ ਏਸ ਸੰਸਾਰ ਤੋਂ ਪਾਰ ਹੋਈਏ।

—o—

ਸਿੱਧਾ ਜਥਾ ਸ਼ਹੀਦਾਂ ਦਾ ਕੋਟਲੇ ਤੋਂ,
ਰੜ ਪਿੰਡ ਪਹੁੰਚਾ ਸਾਰਾ ਆਣ ਵੀਰੋ।
ਕੋਈ ਭਜਿਆ ਨਠਿਆ ਨਹੀਂ ਸੀਗਾ,
ਧਰਮੀ ਤਿਆਰ ਏ ਦੇਣ ਨੂੰ ਜਾਨ ਵੀਰੋ।
ਬਾਬਤ ਕੋਟਲੇ ਦੇ ਪੁਛੋ ਕਿਸੇ ਨੂੰ ਨਾ,
ਮੁਲਜ਼ਮ ਅਸੀਂ ਹਾਂ ਸਭੀ ਜਵਾਨ ਵੀਰੋ।
ਪਕੜਿਆ ਗਿਆ ਸਭ ਜੱਥਾ ਹਰਨਾਮ ਸਿੰਘਾ,
ਹੋਊ ਬਹੁਤ ਭਾਰੀ ਬਲੀਦਾਨ ਵੀਰੋ।

ਇਤਿਹਾਸਕਾਰਾਂ ਨੇ ਮਲੇਰ ਕੋਟਲਾ ਕੇਸ ਵਿਚ ਤੋਪਾਂ ਨਾਲ ਉਡਾਏ ਗਏ ਬਾਬਾ ਰਾਮ ਸਿੰਘ ਜੀ ਦੇ ਬਹਾਦਰ ਸ਼ਰਧਾਲੂਆਂ ਦੀ ਗਿਣਤੀ ਭਿੰਨ ਭਿੰਨ ਦਿਤੀ ਹੈ ਪਰ ਗਿਆਨੀ ਨਾਹਰ ਸਿੰਘ ਜੀ, ਐਮ. ਏ. ਨੇ ਆਪਣੀ ਪੁਸਤਕ 'ਨਾਮਧਾਰੀ ਲਹਿਰ' ਵਿਚ ੭੬ ਸਿੰਘਾਂ ਦੇ ਨਾਮ ਤੇ ਪਤੇ ਦਿਤੇ ਹਨ ਜੋ ਠੀਕ ਪਰਤੀਤ ਹੁੰਦੇ ਹਨ। ਸ੍ਰਦਾਰ ਨਿਧਾਨ ਸਿੰਘ 'ਆਲਮ' ਆਪਣੀ ਪੁਸਤਕ 'ਜੁਗ ਪਲਟਾਊ ਸਤਿਗੁਰੂ'' ਦੇ ਸਫਾ ੧੬੯-੧੭੦ ਉਤੇ ਜਥੇ ਵਿਚ ੧੪੦ ਸਿੰਘ ਲਿਖਦੇ ਹਨ। ਹੋ ਸਕਦਾ ਹੈ ਸ਼ਹੀਦੀ ਜਥੇ ਵਿਚ ਸ੍ਰਦਾਰ ਹੀਰਾ ਸਿੰਘ ਦੀ ਜਥੇਦਾਰੀ ਹੇਠ ੧੪੦ ਸਿੰਘ ਗਏ ਪਰ ਅੰਗਰੇਜ਼ ਸ੍ਰਕਾਰ ਨੇ ਤੋਪਾਂ ਅਗੇ ਖੜੇ ਕਰ ਕੇ ਉਡਾਏ ਸਿੰਘਾਂ ਦੀ ਗਿਣਤੀ ੭੬ ਤੋਂ ਵਧ ਮਿਲ ਨਹੀਂ ਸਕੀ। ਇਨ੍ਹਾਂ ਸ਼ਹੀਦ ਹੋਣ ਵਾਲਿਆਂ ਦੀ ਕੁਰਬਾਨੀ ਤੇ ਦੇਸ਼ ਭਗਤੀ ਨੂੰ ਸੰਤ ਇੰਦਰ ਸਿੰਘ ਜੀ ਚਕਰਵਰਤੀ ਆਪਣੀ ਪੁਸਤਕ 'ਮਾਲਵੇਂਦ੍ਰ' ਵਿਚ ਐਉਂ ਬਿਆਨ ਕਰਦੇ ਹਨ।

*ਕਾਵਨ ਦੀ ਤੇ ਉਨ੍ਹਾਂ ਗਲ ਸੁਣੀ ਸਰਦਾਰ।
ਅਗੋਂ ਉਨ੍ਹਾਂ ਆਖਿਆ, ਸਭਨਾਂ ਨੂੰ ਲਲਕਾਰ :
ਅਸੀਂ ਕਫਨ ਬੰਨ੍ਹਦੇ ਸਿਰਾਂ ਤੇ, ਫਿਰ ਆਏ ਹਾਂ ਵਿਚ ਮੈਦਾਨ,
ਸਮਝੀਏ ਨਾ ਅਸੀਂ ਧਰਮ ਤੋਂ, ਇਹ ਪਿਆਰੀ ਜਾਨ।
ਅਸੀਂ ਦੇਸ਼ ਦੀ ਇਜ਼ਤ ਵਾਸਤੇ, ਏਥੇ ਆਏ ਹਾਂ ਮਰਨ ਮਰਾਨ।
ਤੁਸੀਂ ਮਾਰਨ ਲਈ ਨਿਹੱਥਿਆਂ, ਚੜ੍ਹ ਆਏ ਲੈ ਸਾਜ ਸਾਮਾਨ।
ਤੁਸੀਂ ਤੋਪਾਂ ਇਸ ਲਈ ਆਂਦੀਆਂ, ਲੋਕੀਂ ਵੇਖ ਇਨ੍ਹਾਂ ਡਰ ਜਾਣ।
ਅਸੀਂ ਛਾਤੀ ਤਾਣ ਖਲੋਈਏ, ਤੁਸੀਂ ਮਾਰੋ ਬੰਨ੍ਹ ਨਿਸ਼ਾਨ।
ਅਸੀਂ ਮੌਤ ਨਾਲ ਗਲਵਕੜੀ, ਹਾਂ ਏਥੇ ਆਏ ਪਾਣ।
ਅਸੀਂ ਮਰੀਏ ਖਾਤਰ ਧਰਮ ਦੀ, ਇਹ ਸਾਡਾ ਧਰਮ ਈਮਾਨ।

---

*ਡਿਪਟੀ ਕਮਿਸ਼ਨਰ ਲੁਧਿਆਣਾ

ਅਸੀਂ ਗੋਰੇ ਕਢਣੇ ਦੇਸ਼ ਚੋਂ, ਬਣ ਬੈਠੇ ਜੋ ਪ੍ਰਧਾਨ।
ਓਇ! ਬਿਲਿਆ!! ਸਾਡੇ ਦੇਸ਼ ਦੀ, ਤੁਸੀਂ ਮਾਰੀ ਹੈ ਸਾਰੀ ਸ਼ਾਨ।
ਇਹ ਗੁਲਾਮੀ ਦੀ ਲਾਹਨਤ ਕਢਣੀ, ਅਸੀਂ ਕੀਤਾ ਹੈ ਪ੍ਰਣ ਮਹਾਨ

ਪਤਾ ਨਹੀਂ ਉਹ ਕੈਸੇ ਪੱਥਰ ਦਿਲ ਤੇ ਤੰਗ ਨਜ਼ਰ ਇਤਿਹਾਸ-ਕਾਰ ਨੇ ਜੋ ਬਾਬਾ ਰਾਮ ਸਿੰਘ ਜੀ ਦੀ ਚਲਾਈ ਅਜ਼ਾਦੀ ਲਹਿਰ ਨੂੰ ਅਖੋਂ ਉਹਲੇ ਕਰ ਕੇ ੧੮੫੭ ਦੇ ਗ਼ਦਰ ਦੇ ਹੀ ਜੱਸ ਗਾਈ ਜਾ ਰਹੇ ਹਨ। ਉਹ ਕਿਹੜਾ ਬਦਨਸੀਬ ਹਿੰਦੁਸਤਾਨੀ ਹੋ ਸਕਦਾ ਹੈ, ਜੋ ਨਾਮਧਾਰੀਆਂ ਦੀਆਂ ਦੇਸ਼ ਦੀ ਆਜ਼ਾਦੀ ਖਾਤਰ ਦਿਤੀਆਂ ਕੁਰ-ਬਾਨੀਆਂ ਨੂੰ ਪੜ੍ਹ ਕੇ ਅੱਖਾਂ ਸੇਜਲ ਨਾ ਕਰੇ।

ਮਲੇਰ ਕੋਟਲੇ ਦੇ ਖ਼ੂਨੀ ਸਾਕੇ ਮਗਰੋਂ ਵੀ ਅੰਗਰੇਜ਼ ਹਕੂਮਤ ਨੂੰ ਚੈਨ ਨਾਂ ਆਇਆ ਤੇ* ਜਨਵਰੀ ੧੮੭੨ ਨੂੰ ਭੈਣੀ ਬਾਬਾ ਰਾਮ ਸਿੰਘ ਜੀ ਦੇ ਡੇਰੇ ਤੇ ਆ ਛਾਪਾ ਮਾਰਿਆ। ੧੭ ਜਨਵਰੀ ਦੀ ਰਾਤ ਨੂੰ ਬਾਬਾ ਰਾਮ ਸਿੰਘ ਜੀ, ਬਾਬਾ ਜਵਾਹਰ ਸਿੰਘ, ਬਾਬਾ ਸਾਹਿਬ ਸਿੰਘ, ਬਾਬਾ ਲੱਖਾ ਸਿੰਘ ਤੇ ਭਾਈ ਨਾਨੂੰ ਸਿੰਘ ਪੰਜਾਂ ਨੂੰ ਭੈਣੀ ਤੋਂ ਲੁਧਿਆਣੇ ਗ੍ਰਿਫਤਾਰ ਕਰ ਕੇ ਲਿਆਂਦਾ ਗਿਆ ਅਤੇ ਦੋ ਘੰਟੇ ਕਮਿਸ਼ਨਰ ਫੋਰਸਾਈਥ ਉਨ੍ਹਾਂ ਨਾਲ ਸਵਾਲ ਜਵਾਬ ਕਰਦਾ ਰਿਹਾ।

ਸਾਡੇ ਦੇਸ਼ ਦੇ ਮਹਾਨ ਦੇਸ਼ ਭਗਤ ਅਤੇ ਗਾਂਧੀ ਜੀ ਦੇ ਬਹੁਤ ਨਿਕਟਵਰਤੀ, ਪ੍ਰਸਿਧ ਇਤਿਹਾਸਕਾਰ ਪੰਡਤ ਸੁੰਦਰ ਲਾਲ ਜੀ, ਸਾਬਕ ਪ੍ਰਧਾਨ ਆਲ ਇੰਡੀਆ ਪੀਸ ਕੌਂਸਲ, ਆਪਣੀ ਪੁਸਤਕ "ਭਾਰਤ ਮੇਂ ਅੰਗ੍ਰੇਜ਼ੀ ਰਾਜ" ਜੋ ਅੰਗ੍ਰੇਜ਼ਾਂ ਜ਼ਬਤ ਕਰ ਦਿਤੀ ਸੀ, ਵਿਚ ਉਪ੍ਰੋਕਤ ਗੱਲ ਬਾਤ ਦਾ ਜ਼ਿਕਰ ਐਉਂ ਕਰਦੇ ਹਨ:

"ਤੁਸੀਂ ਅੰਗ੍ਰੇਜ਼ਾਂ ਨੂੰ ਹਿੰਦੁਸਤਾਨ ਵਿਚੋਂ ਬਾਹਰ ਕਢਣਾ

---

*੧੮੭੨ ਵਿਚ ਭੈਣੀ ਸਾਹਿਬ ਪੁਲਸ ਚੌਕੀ ਬਠਾਈ ਗਈ ਜੋ ੫੦ ਸਾਲ ਮਗਰੋਂ ੧੯੨੨ ਵਿਚ ਉਠਾਈ।

ਚਾਹੁੰਦੇ ਹੋ ? ਕਮਿਸ਼ਨਰ ਨੇ ਪੁਛਿਆ।

"ਹਾਂ, ਮੈਂ ਦੇਸ਼ ਆਪਣੇ ਨੂੰ ਆਜ਼ਾਦ ਵੇਖਣਾ ਚਾਹੁੰਦਾ ਹਾਂ।" ਬਾਬਾ ਰਾਮ ਸਿੰਘ ਨੇ ਉੱਤਰ ਦਿਤਾ।

"ਤੁਸਾਂ ਆਪਣੇ ਸਾਥੀਆਂ ਨੂੰ ਅੰਗ੍ਰੇਜ਼ੀ ਸਰਕਾਰ ਨਾਲ ਨਾ-ਮਿਲ-ਵਰਤਣ ਦਾ ਹੁਕਮ ਦਿਤਾ ਹੈ ਅਤੇ ਬਦੇਸ਼ੀ ਬਸਤਰਾਂ ਦਾ ਬਾਈਕਾਟ, ਅਦਾਲਤਾਂ ਦਾ ਬਾਈਕਾਟ, ਰੇਲਾਂ ਦਾ ਬਾਈਕਾਟ, ਡਾਕਖਾਨਿਆਂ ਦਾ ਬਾਈਕਾਟ, ਸਕੂਲਾਂ ਅਤੇ ਪਾਣੀ ਦੇ ਨਲਕਿਆਂ ਤਕ ਦਾ ਬਾਈਕਾਟ ਕਰਨ ਦਾ ਹੁਕਮ ਦਿਤਾ ਹੈ ?"

"ਹਾਂ, ਹੋਰ ਮੇਰੇ ਕੋਲ ਚਾਰਾ ਹੀ ਕੀ ਹੈ।"

"ਤੁਸੀਂ ਸੁਣਿਐ ਤੋਪਾਂ ਵੀ ਢਲਵਾਈਆਂ ਹਨ ?"

"ਹਾਂ, ੧੦੮ ਗੋਲਿਆਂ ਦੀਆਂ ਤੋਪਾਂ।"

"ਕੀ ਮੈਨੂੰ ਵਖਾ ਸਕੋਗੇ ?"

' ਹਾਂ, ਹੁਣੇ ਹੀ ਅਤੇ ਏਸੇ ਵਕਤ" ਅਤੇ ਬਾਬਾ ਰਾਮ ਸਿੰਘ ਨੇ ਆਪਣੀ ਉਨ ਦੀ ਮਾਲਾ ਸਾਹਿਬ ਦੇ ਅਗੇ ਰਖ ਦਿਤੀ।

ਕਮਿਸ਼ਨਰ ਨੇ ਬਾਬਾ ਰਾਮ ਸਿੰਘ ਜੀ ਨੂੰ ਸਾਥੀਆਂ ਸਮੇਤ ਰਾਤੋ ਰਾਤ ਅਲਾਹਾਬਾਦ ਭੇਜ ਦਿਤਾ ਅਤੇ ਉਥੋਂ ਅਪ੍ਰੈਲ ੧੮੭੨ ਵਿਚ ਆਪ ਨੂੰ ਰੰਗੂਨ ਅਤੇ ਰੰਗੂਨ ਤੋਂ ਮਾਂਡਲੇ ਜਲਾਵਤਨ ਕਰ ਦਿਤਾ। ਅਨੇਕਾਂ ਸਾਥੀ ਆਪ ਜੀ ਦੇ ਉਮਰ ਕੈਦ ਤੇ ਕਾਲੇ ਪਾਣੀ ਭੇਜੇ ਗਏ। ਉਨ੍ਹਾਂ ਦੇ ਚਾਰ ਸਾਥੀ ਵੀ ਅਲਾਹਾਬਾਦ ਤੋਂ ਕਾਲੇ ਪਾਣੀ ਭੇਜ ਦਿਤੇ ਗਏ। ਬਾਬਾ ਜੀ ਬਾਰਾਂ ਸਾਲ ਬਰਮਾ ਵਿਚ ਨਜ਼ਰਬੰਦ ਰਹਿ ਕੇ ੧੮੮੫ ਵਿਚ ਗੁਰਪੁਰੀ ਸਿਧਾਰ ਗਏ।

ਪੰਥ ਦੇ ਪ੍ਰਸਿਧ ਵਿਦਵਾਨ ਕਪੂਰ ਸਿੰਘ ਜੀ, ਆਈ.ਸੀ.ਐਸ. ਸਾਬਕ ਮੈਂਬਰ ਪਾਰਲੀਮੈਂਟ, ਆਪਣੀ ਪੁਸਤਕ ਸਪਤਸ਼ਿੰਗ ਵਿਚ ਬਾਬਾ ਰਾਮ ਸਿੰਘ ਜੀ ਬਾਰੇ ਆਪਣੀ ਕੀਮਤੀ ਰਾਇ ਐਉਂ ਦੇਂਦੇ ਹਨ :

"ਗੁਰੂ ਗੋਬਿੰਦ ਸਿੰਘ ਤੋਂ ਪਿਛੋਂ, ਇਸ ਕਿਸਮ ਦੀ ਦਲੇਰ ਆਤਮਾ ਵਾਲਾ ਪੁਰਸ਼ ਭਾਰਤ ਵਿਚ ਇਕ ਬਾਬਾ ਰਾਮ ਸਿੰਘ ਹੀ ਹੋਇਆ ਹੈ।"

ਅਗੇ ਚਲ ਕੇ ਸ੍ਰਦਾਰ ਸਾਹਿਬ ਬਾਬਾ ਜੀ ਦੇ ਮਿਥੇ ਨਿਸ਼ਾਨਿਆਂ ਦਾ ਐਉਂ ਜ਼ਿਕਰ ਕਰਦੇ ਹਨ :

੧. ਲੋਕ ਆਪਣੇ ਸਰੀਰ ਤੇ ਰਹਿਣੀ ਬਹਿਣੀ ਨੂੰ ਸ੍ਵਛ ਤੇ ਸਾਫ਼ ਰਖਣ।

੨. ਲੋਕਾਂ ਦੇ ਮਨ ਭਰਮਾਂ ਭੁਲੇਖਿਆਂ ਤੇ ਵਹਿਮਾਂ ਵਿਚੋਂ ਨਿਕਲ ਕੇ ਨਰੋਏ ਹੋ ਜਾਣ।

੩. ਸਮਾਜਕ ਤੌਰ ਤੇ ਇਸਤ੍ਰੀ ਤੇ ਮਰਦ ਬਰਾਬਰ ਦੇ ਮੰਨੇ ਜਾਣ ਤੇ ਸਰਬ ਸਾਂਝੇ ਪ੍ਰਚਾਰ ਰਾਹੀਂ ਉੱਨਤੀ ਕਰਨ।

੪. ਲੋਕਾਂ ਦੀ ਆਤਮਾ ਧਾਰਮਿਕ ਤੌਰ ਉਤੇ ਸੁਰਜੀਤ ਤੇ ਤਕੜੀ ਹੋਵੇ।

੫. ਦੇਸ਼ ਦੀ ਜਨਤਾ, ਬਦੇਸ਼ੀਆਂ ਤੇ ਰਾਜੇ ਰਾਣੀਆਂ ਦੀ ਪ੍ਰਾਧੀਨਤਾ ਤੋਂ ਸੁਤੰਤਰ ਹੋ ਕੇ ਆਪਣਾ ਰਾਜ ਆਪ ਕਰੇ।

# ਦੇਸ਼ ਜਾਗ ਪਿਆ

ਨਾਮਧਾਰੀ ਲਹਿਰ ਦੀਆਂ ਮਹਾਨ ਕੁਰਬਾਨੀਆਂ ਨੇ ਸੁਤੇ ਭਾਰਤਵਾਸੀਆਂ ਨੂੰ ਹਲੂਣਾ ਦੇ ਕੇ ਜਗਾ ਦਿਤਾ । ਪਿੰਡ ਪਿੰਡ ਅਤੇ ਨਗਰ ਨਗਰ ਅੰਗ੍ਰੇਜ਼ੀ ਰਾਜ ਵਿਰੁਧ ਘੁਸਰ ਮੁਸਰ ਸ਼ੁਰੂ ਹੋ ਗਈ। ਤੋਪਾਂ ਨਾਲ ਉਡਾਏ ਗਏ ਨਿਹੱਥੇ ਸਿੰਘਾਂ ਦੇ ਲਾਲ ਸੂਹੇ ਨਰੋਏ ਖ਼ੂਨ ਨੇ ਦੇਸ਼ ਦੀ ਪੜ੍ਹੀ ਲਿਖੀ ਤੇ ਰੱਜੀ ਪੁੱਜੀ ਸ਼੍ਰੇਣੀ ਦੀ ਅਣਖ ਨੂੰ ਵੰਗਾਰਿਆ ਤੇ ਹੌਲੀ ਹੌਲੀ ਇਹ ਧੂੰਆਂ ਧੱਖਦਾ ਧੁੱਖਦਾ ਪਹਿਲਾਂ ੧੮੮੫ ਵਿਚ ਬੰਬਈ ਆਲ ਇੰਡੀਆ ਕਾਂਗ੍ਰਸ ਦੇ ਰੂਪ ਵਿਚ ਸਾਹਮਣੇ ਆਇਆ । ਭਾਵੇਂ ਕਾਂਗ੍ਰਸ ਦੇ ਇਤਿਹਾਸ ਵਿਚ ਅੱਜ ਤਕ ਇਹ ਇਕਬਾਲ ਨਹੀਂ ਕੀਤਾ ਗਿਆ ਕਿ ਨਾਮਧਾਰੀ ਲਹਿਰ ਦੀਆਂ ਸੂਦਕੀ ਪੀੜਾਂ ਵਿਚੋਂ ਕਾਂਗ੍ਰਸ ਨੂੰ ਜਨਮ ਮਿਲਿਆ ਪਰ ਇਹ ਹਕੀਕਤ ਹੈ ਕਿ ਬਾਬਾ ਰਾਮ ਸਿੰਘ ਜੀ ਨੇ ਮਾਂਡਲੇ ਵਿਖੇ ੧੮੮੫ ਵਿਚ ਚੜ੍ਹਾਈ ਕੀਤੀ ਅਤੇ ਏਧਰ ਬੰਬਈ ਵਿਚ ਉਸੇ ਸਾਲ ਕਾਂਗ੍ਰਸ ਵਜੂਦ ਵਿਚ ਆਈ ।

ਕਾਂਗ੍ਰਸ ਦੇ ਜਨਮਦਾਤਾ ਲਿਬਰਲ ਵਿਚਾਰਾਂ ਵਾਲੇ ਇਕ ਅੰਗਰੇਜ਼ ਮਿਸਟ੍ਰ OCTAVIOUS HUME ਸਨ ਅਤੇ ਜਿਨ੍ਹਾਂ ਦੇ ਹਮਖਿਆਲ ਸਨ ਸਰ ਫੀਰੋਜ਼ਸ਼ਾਹ ਮਹਿਤਾ ਅਤੇ ਦਾਦਾ ਭਾਈ ਨੈਰੋਜੀ ਵਰਗੇ ਮਹਾਨ ਦੇਸ਼ ਭਗਤ । ਇਹ ਭੀ ਹੈਰਾਨੀ ਵਾਲੀ ਗਲ ਹੈ ਕਿ ਕਾਂਗ੍ਰਸ ਦੀ ਅਗਵਾਈ ਵਿਚ ਭੀ, ਜਿਵੇਂ ਅਸੀਂ ਅਗੇ ਚਲ ਕੇ ਵੇਖਾਂਗੇ, ਸਿਖਾਂ ਨੇ ਹੀ ਵਧ ਚੜ੍ਹ ਕੇ ਦੇਸ਼ ਦੀ ਆਜ਼ਾਦੀ ਹਿਤ ਕੁਰਬਾਨੀ

ਕੀਤੀਆਂ ਪਰ ਅਜ ਤਕ ਕਾਂਗ੍ਰਸ ਦਾ ਇਕ ਵੀ ਪ੍ਰਧਾਨ ਸਿੱਖ ਨਹੀਂ ਬਣਾਇਆ ਗਿਆ।

ਪਹਿਲੇ ਬੰਬਈ ਵਿਖੇ ਹੋਏ ਕਾਂਗ੍ਰਸ ਸਮਾਗਮ (੧੮੮੫) ਦੇ ਪ੍ਰਧਾਨ ਮਿਸਟਰ ਡਬਲਯੂ. ਸੀ. ਬੈਨਰਜੀ ਸਨ, ਜਿਨ੍ਹਾਂ ਆਪਣੇ ਪ੍ਰਧਾਨਗੀ ਭਾਸ਼ਨ ਵਿਚ ਉਸ ਸਮੇਂ ਫਰਮਾਇਆ ਸੀ :-

"ਜਿੰਨੀ ਕੋਈ ਕੌਮ ਵਧੇਰੀ ਮਾਇਕ ਅਤੇ ਵਿਦਿਅਕ ਉਨਤੀ ਕਰੇਗੀ, ਉੱਨੀ ਹੀ ਰਾਜਨੀਤਕ ਮਾਮਲਿਆਂ ਵਿਚ ਉਸ ਦੀ ਸੂਝ ਬੂਝ ਵਿਸ਼ਾਲ ਹੋਵੇਗੀ ਤੇ ਉੱਨੀ ਹੀ ਰਾਜਨੀਤਕ ਉੱਨਤੀ ਲਈ ਉਸ ਦੀ ਚਾਲ ਤੀਬਰ ਹੋਵੇਗੀ।"

ਚੂੰਕਿ ਨਾਮਧਾਰੀ ਲਹਿਰ ਦੀ ਯੁਗ ਪਲਟਾਊ ਬਗਾਵਤ ਨੇ ਪੰਜਾਬ ਵਿਚ ਰਾਜਨੀਤਕ ਸੂਝ ਬੂਝ ਵਧੇਰੀ ਪੈਦਾ ਕਰ ਹੀ ਦਿਤੀ ਹੋਈ ਸੀ ਅਤੇ ਪੰਜਾਬੀਆਂ ਦੀ ਮਾਇਕ ਹਾਲਤ ਵੀ ਮੁਕਾਬਲਤਨ ਖੁਸ਼ਹਾਲ ਸੀ, ਸੋ ਅੰਗ੍ਰੇਜ਼ਾਂ ਨੇ ਪੰਜਾਬੀਆਂ ਤੇ ਖਾਸ ਕਰ ਸਿੱਖਾਂ ਨੂੰ ਦਬਾਣ ਦੀ ਪੱਕੀ ਯੋਜਨਾ ਤਿਆਰ ਕਰ ਲਈ। ਸਿੱਖਾਂ ਦੀ ਕਿਸਾਨ ਸ਼੍ਰੇਣੀ ਵਧ ਖੁਸ਼ਹਾਲ ਤੇ ਨਿਡਰ ਹੋਣ ਕਰਕੇ ਅੰਗ੍ਰੇਜ਼ ਸ੍ਰਕਾਰ ਨੇ ਖਿਆਲ ਕੀਤਾ ਕਿ ਜੇ ਇਹ ਮਿੱਟੀ ਨਾਲ ਮਿੱਟੀ ਹੋਣ ਵਾਲੇ ਕ੍ਰਿਤੀ ਕਿਸਾਨ ਦਬਾ ਲਏ ਗਏ ਤਾਂ ਪੰਜਾਬ ਵਿਚੋਂ ਬਗਾਵਤ ਸਦਾ ਲਈ ਦਬਾ ਲਈ ਜਾਵੇਗੀ। ਅੰਗ੍ਰੇਜ਼ ਸ੍ਰਕਾਰ ਦੀ ਅਸੈਸਮੈਂਟ ਤਾਂ ਠੀਕ ਸੀ ਪਰ ਇਹ ਬਹਾਦਰ ਦੇਸ਼ ਭਗਤ ਕਿਸਾਨ ਦਬਾਏ ਨਾ ਜਾ ਸਕੇ, ਬਲਕਿ ਇਨ੍ਹਾਂ ਹੀ ਬਹਾਦਰਾਂ ਨੇ ਅੰਗ੍ਰੇਜ਼ੀ ਰਾਜ ਦਾ ਤਖਤਾ ਉਲਟਾ ਦਿਤਾ।

੧੮੯੩ ਵਿਚ ਆਲ ਇੰਡੀਆ ਕਾਂਗ੍ਰਸ ਦਾ ਸਾਲਾਨਾ ਇਜਲਾਸ ਲਾਹੌਰ ਵਿਖੇ ਮਹਾਨ ਦੇਸ਼ ਭਗਤ ਦਾਦਾ ਭਾਈ ਨੈਰੋਜੀ, ਮੈਂਬਰ ਬ੍ਰਿਟਿਸ਼ ਪਾਰਲੀਮੈਂਟ, ਦੀ ਪ੍ਰਧਾਨਗੀ ਹੇਠ ਹੋਇਆ। ਉਸ ਸਮਾਗਮ ਦਾ ਰੀਸੈਪਸ਼ਨ ਕਮੇਟੀ ਦੇ ਪ੍ਰਧਾਨ ਪੰਜਾਬ ਦੇ ਇਕ ਵਡੇ ਜ਼ਿਮੀਂਦਾਰ ਅਤੇ ਦੇਸ਼ ਲਈ ਅਥਾਹ ਪਿਆਰ ਰਖਣ ਵਾਲੇ ਸ੍ਰਦਾਰ ਦਿਆਲ ਸਿੰਘ

ਜੀ ਮਜੀਠੀਆ ਸਨ। ਪੰਜਾਬ ਵਿਚ ਹਿੰਦੂਆਂ ਅਤੇ ਮੁਸਲਮਾਨਾਂ ਦੀ ਆਬਾਦੀ ਸਿੱਖਾਂ ਨਾਲੋਂ ਕਿਤੇ ਵਧ ਸੀ ਪਰ ਹਿੰਮਤ ਤੇ ਦਲੇਰੀ ਨਾਲ ਅਜ਼ਾਦੀ ਦਾ ਨਾਅਰਾ ਮਾਰਨ ਵਾਲਾ ਇਕ ਸਿੰਘ ਹੀ ਮੈਦਾਨ ਵਿਚ ਨਿਤਰਿਆ, ਕਿਉਂਕਿ ਉਹਦੀਆਂ ਰਗਾਂ ਵਿਚ ਅਣਖੀਲਾ ਖੂਨ ਦੌੜਦਾ ਸੀ ਅਤੇ ਉਹ ਅੰਗਰੇਜ਼ ਦੀਆਂ ਡੂੰਘੀਆਂ ਚਾਲਾਂ ਨੂੰ ਭਲੀ ਪ੍ਰਕਾਰ ਸਮਝਦਾ ਸੀ ਅਤੇ ਆਪਣੇ ਪਿਆਰੇ ਪੰਜਾਬ ਨੂੰ ਸਦਾ ਹੀ ਸ਼ਕਤੀਸ਼ਾਲੀ ਤੇ ਭਾਰਤ ਦੀ ਅਗਵਾਈ ਕਰਨ ਵਾਲਾ ਸੂਬਾ ਦੇਖਣਾ ਚਾਹੁੰਦਾ ਸੀ।

ਕਾਂਗ੍ਰਸ ਦੇ ਭਰੇ ਸਮਾਗਮ ਵਿਚ ਸਰਦਾਰ ਦਿਆਲ ਸਿੰਘ ਜੀ ਮਜੀਠੀਆ ਨੇ ਪੰਜਾਬ ਵਿਚ ਜਾਗ੍ਰਤੀ ਫੈਲਾਣ ਦਾ ਬੀੜਾ ਚੁਕਿਆ ਅਤੇ ਆਪਣੇ ਆਪਣੇ ਪੈਸੇ ਨਾਲ ਪੰਜਾਬ ਵਿਚੋਂ ਪਹਿਲਾ ਅੰਗ੍ਰੇਜ਼ੀ ਦਾ ਰੋਜ਼ਾਨਾ ਪੱਤ੍ਰ ਟਰੀਬੀਊਨ ਚਾਲੂ ਕਰ ਦਿਤਾ। ਦੇਸ਼ ਭਗਤ ਸ੍ਰਦਾਰ ਨੇ ਅਖ਼ਬਾਰ ਦੀ ਨੀਤੀ ਸੰਖੇਪ ਅੱਖਰਾਂ ਵਿਚ ਇਹ ਮਿਥੀ ਸੀ :

"Spreading the liberal creed in politics as a permanent feature of the gereral advance-ment of the Province and the country.

ਟ੍ਰੀਬੀਊਨ ਨੇ ਅੰਗ੍ਰੇਜ਼ ਸਰਕਾਰ ਦੀ ਆਪਣੀ ਅਖ਼ਬਾਰ Civil and Military Gazette ਜੋ ਲਾਹੌਰ ਤੋਂ ਹੀ ਨਿਕਲਦੀ ਸੀ, ਜਿਸ ਬੁਰਦਬਾਰੀ ਨਾਲ ਮੁਕਾਬਲਾ ਕੀਤਾ, ਉਹ ਆਪਣੀ ਮਿਸਾਲ ਆਪ ਹੀ ਹੈ। ਪੰਜਾਬ ਹੀ ਨਹੀਂ, ਸਾਰਾ ਭਾਰਤ ਸਰਦਾਰ ਦਿਆਲ ਸਿੰਘ ਮਜੀਠੀਆ ਦੀ ਏਸ ਮਹਾਨ ਦੇਣ ਦਾ ਸਦਾ ਹੀ ਰਿਣੀ ਰਹੇਗਾ। ਇਸ ਦੀ ਵਿਸ਼ੇਸ਼ ਗੱਲ ਇਹ ਕਿ ਅਜ ਤਕ ਵੀ ਪੰਜਾਬ ਅੰਦਰ ਇਸ ਦੇ ਮੁਕਾਬਲੇ ਵਿਚ ਦੂਜਾ ਕੋਈ ਅੰਗਰੇਜ਼ੀ ਦਾ ਦੈਨਿਕ ਪਤ੍ਰ ਨਹੀਂ ਨਿਕਲ ਸਕਿਆ।

ਸਰਦਾਰ ਮਜੀਠੀਆ ਨੇ ਬੱਚਿਆਂ ਵਿਚ ਆਜ਼ਾਦੀ ਦੀ ਜਾਗ੍ਰਤਾ ਪੈਦਾ ਕਰਨ ਲਈ ਲਾਹੌਰ ਵਿਚ ਇਕ ਹਾਈ ਸਕੂਲ ਅਤੇ

ਇਕ ਕਾਲਜ ਵੀ ਖੋਲ੍ਹਿਆ ਅਤੇ ਇਕ ਸ਼ਾਨਦਾਰ ਲਾਇਬਰੇਰੀ ਵੀ ਕਾਇਮ ਕੀਤੀ। ਗੱਲ ਕੀ, ਸਰਦਾਰ ਮਜੀਠੀਆ ਨੇ ਅੰਗਰੇਜ਼ੀ ਰਾਜ ਵਿਰੁਧ ਬਗ਼ਾਵਤ ਦੀਆਂ ਡੂੰਘੀਆਂ ਬੁਨਿਆਦਾਂ ਐਸੀਆਂ ਪੱਕੀਆਂ ਖੋਦੀਆਂ ਕਿ ਅੰਗਰੇਜ਼ ਲਈ ਪੰਜਾਬੀਆਂ ਤੇ ਖਾਸ ਕਰ ਸਿੱਖਾਂ ਨੂੰ ਦਬਾਣਾ ਅਸੰਭਵ ਹੋ ਗਿਆ। ਦੇਸ਼ ਦੀ ਆਜ਼ਾਦੀ ਮਗਰੋਂ ਦਿਆਲ ਸਿੰਘ ਕਾਲਜ ਤੇ ਦਿਆਲ ਸਿੰਘ ਲਾਇਬਰੇਰੀ ਦਿੱਲੀ ਵਿਚ ਪੜ੍ਹੇ ਲਿਖੇ ਵਰਗ ਦੀ ਸੇਵਾ ਕਰ ਰਹੇ ਹਨ। ਸਮਝ ਨਹੀਂ ਆਉਂਦਾ ਕਿ ਸਾਡੇ ਦੇਸ਼ ਦੇ ਫਿਰਕੂ ਇਤਿਹਾਸਕਾਰ ਸਰਦਾਰ ਦਿਆਲ ਸਿੰਘ ਜੀ ਮਜੀਠੀਆ ਜੈਸੇ ਉਪਕਾਰੀ ਦੇਸ਼-ਭਗਤ ਤੇ ਨੇਸ਼ਨ ਬਿਲਡਰ ਦਾ ਨਾਮ ਕਿਵੇਂ ਨਜ਼ਰਅੰਦਾਜ਼ ਕਰਦੇ ਹਨ।

ਖੇਤੀ ਬਾੜੀ ਦੇ ਨਵੇਂ ਬਣਾਏ ਗਏ ਖ਼ੂਨ ਚੂਸ ਕਾਨੂੰਨਾਂ ਦੇ ਕਾਰਨ ਅਤੇ ਸਰਦਾਰ ਦਿਆਲ ਸਿੰਘ ਜੀ ਮਜੀਠੀਆ ਦੀਆਂ ਸਿਆਸੀ ਸਰਗਰਮੀਆਂ ਤੋਂ ਜੋਸ਼ੀਲੇ ਪੰਜਾਬੀਆਂ ਦੀ ਗੈਰਤ ਜਾਗ ਉਠੀ ਅਤੇ ੩੦–੩੧ ਦਸੰਬਰ ੧੯੯੯ ਨੂੰ ਦੁਆਬੇ ਵਿਚ ਇਕ ਇਤਿਹਾਸਕ ਇਕੱਠ ਹੋਇਆ, ਜਿਸ ਵਿਚ ਨੌਜਵਾਨ ਸ: ਅਜੀਤ ਸਿੰਘ, ਸ: ਅੱਛਰ ਸਿੰਘ (ਪਿਛੋਂ ਬਾਬਾ) ਮਹਿਲਾਂ ਵਾਲੇ, ਲਾਲਾ ਲਾਜਪਤ ਰਾਏ, ਸ: ਦਲੀਪ ਸਿੰਘ ਸਾਧੜਾ, ਪੰਡਤ ਹਰਦਿਆਲ ਜੀ ਐਮ. ਏ. ਆਦਿ ਉਸ ਸਮੇਂ ਦੇ ਚੋਟੀ ਦੇ ਲੀਡਰ ਇਕੱਠੇ ਹੋਏ ਅਤੇ ਜੱਥਾ ਨਿਰਵੈਰ ਸੇਵਕ ਸ਼ਹੀਦਾਂ ਦੁਆਬਾ ਦੀ ਨੀਂਹ ਰਖੀ।

ਦੁਆਬੇ ਦੇ ਪੁਰਾਣੇ ਬੱਬਰਾਂ ਨਾਲ ਗੱਲਬਾਤ ਕਰਨ ਤੋਂ ਪਤਾ ਲਗਦਾ ਹੈ ਕਿ ਲਾਲਾ ਲਾਜਪਤ ਰਾਏ, ਸ: ਅਜੀਤ ਸਿੰਘ ਅਤੇ ਪੰਡਤ ਹਰਦਿਆਲ ਨੇ ੨੦ਵੀਂ ਸਦੀ ਦੇ ਸ਼ੁਰੂ ਵਿਚ ਹੀ ਇਹ ਫ਼ੈਸਲਾ ਕਰ ਲਿਆ ਸੀ ਕਿ ਖੇਤੀ ਬਾੜੀ ਦੇ ਬਣਾਏ ਗਏ ਨਵੇ ਕਾਨੂੰਨਾਂ ਦੇ ਕਰੜੇ ਵਿਰੋਧ ਦੀ ਆੜ ਲੈ ਕੇ ਕੁਝ ਅਣਖੀਲੇ ਦੇਸ਼-ਭਗਤ ਪੰਜਾਬੀਆਂ ਨੂੰ ਰੋਜ਼ਗਾਰ ਦੇ ਬਹਾਨੇ ਵਿਦੇਸ਼ਾਂ ਵਿਚ ਆਜ਼ਾਦੀ ਦੇ ਪ੍ਰਚਾਰ ਲਈ ਤੋਰ

ਦਿਤਾ ਜਾਵੇਗਾ ਅਤੇ ਜਿਥੇ ਸਿੰਘ ਸਮਾਏ ਉਥੇ ਅੰਤ ਇਹ ਤਿੰਨੇ ਲੀਡਰ ਵੀ ਉਨ੍ਹਾਂ ਨੂੰ ਜਾ ਮਿਲਣਗੇ ਤੇ ਵਿਦੇਸ਼ੀ ਹਕੂਮਤਾਂ ਦੀ ਸਹਾਇਤਾ ਨਾਲ ਦੇਸ਼ ਆਜ਼ਾਦ ਕਰਵਾਣ ਦੇ ਯਤਨ ਕੀਤੇ ਜਾਣਗੇ।

ਸਰਦਾਰ ਅਜੀਤ ਸਿੰਘ ਜੀ ਬਹੁਤ ਹੀ ਪੁਰਅਸਰ ਲੈਕਚਰਾਰ ਸਨ ਅਤੇ ਉਨ੍ਹਾਂ ਨੂੰ ਆਪਣੇ ਉਤੇ ਸਵੈ-ਭਰੋਸਾ ਸੀ। ਉਨ੍ਹਾਂ ਨੂੰ ਯਕੀਨ ਸੀ ਕਿ ਉਹ ਜਿਸ ਦੇਸ਼ ਵੀ ਗਏ ਆਪਣੀ ਕਾਬਲੀਅਤ ਨਾਲ ਆਪਣੇ ਲਈ ਸਤਿਕਾਰ ਯੋਗ ਅਸਥਾਨ ਬਣਾ ਲੈਣਗੇ। ਆਪ ਦੇ ਇਨਕਲਾਬੀ ਜੀਵਨ ਦਾ ਸੰਖੇਪ ਜਿਹਾ ਹਾਲ ਪੇਸ਼ ਹੈ :

## ਸਰਦਾਰ ਅਜੀਤ ਸਿੰਘ ਜੀ

ਜਲੰਧਰ ਜ਼ਿਲ੍ਹੇ ਦਾ ਪ੍ਰਸਿਧ ਪਿੰਡ ਖਟਕਰ ਕਲਾਂ ਸ਼ਹੀਦਾਂ ਦੀ ਜਨਮ ਭੂਮੀ ਗਿਣਿਆ ਜਾਂਦਾ ਹੈ ਕਿਉਂਕਿ ਇਸ ਪਿੰਡ ਨੇ ਸਰਦਾਰ ਅਰਜਨ ਸਿੰਘ ਜੀ ਜੈਸੇ ਨਿਡਰ ਦੇਸ਼ ਭਗਤ ਨੂੰ ਜਨਮ ਦਿਤਾ, ਜਿਸ ਦੇ ਗ੍ਰਹਿ ਵਿਖੇ ਸਰਦਾਰ ਅਜੀਤ ਸਿੰਘ ਜੀ, ਸਰਦਾਰ ਕਿਸ਼ਨ ਸਿੰਘ ਜੀ ਅਤੇ ਸਰਦਾਰ ਸਵਰਨ ਸਿੰਘ ਜੀ ਜੈਸੇ ਦੇਸ਼ ਭਗਤ, ਕੁਰਬਾਨੀ ਦੇ ਪੁਤਲੇ, ਸਪੂਤ ਪੈਦਾ ਹੋਏ ਅਤੇ ਜਿਨ੍ਹਾਂ ਦੇ ਪੋਤੇ ਸ਼ਹੀਦੇ-ਆਜ਼ਮ ਸਰਦਾਰ ਭਗਤ ਸਿੰਘ ਜੀ ਨੇ ਪਿੰਡ ਦਾ ਹੀ ਨਹੀਂ, ਭਾਰਤ ਦਾ ਨਾਮ ਸੰਸਾਰ ਵਿਚ ਰੋਸ਼ਨ ਕਰ ਦਿਤਾ।

ਸਰਦਾਰ ਅਜੀਤ ਸਿੰਘ ਜੀ ਨੇ ਡੀ.ਏ.ਵੀ. ਕਾਲਜ ਲਾਹੌਰ ਤੋਂ ਬੀ.ਏ. ਪਾਸ ਕੀਤਾ ਅਤੇ ਵਿਦਿਆ ਖ਼ਤਮ ਕਰਦਿਆਂ ਹੀ ਰਾਜਸੀ ਕੰਮਾਂ ਵਿਚ ਸਰਗਰਮ ਹਿੱਸਾ ਲੈਣ ਲਗ ਪਏ।

"ਬਬਰ ਅਕਾਲੀ ਲਹਿਰ" ਦੇ ਕਰਤਾ ਸਰਦਾਰ ਗੁਰਬਚਨ ਸਿੰਘਜੀ 'ਬਬਰ' ਨੇ ਆਪਣੀ ਪੁਸਤਕ ਦੇ ਸਫ਼ਾ ੬ ਉਤੇ ਬੜੇ ਦੁੱਖ ਨਾਲ ਅੰਕਤ ਕੀਤਾ ਹੈ ਕਿ ਚੂੰਕਿ ਸਰਦਾਰ ਅਜੀਤ ਸਿੰਘ ਜੀ ਦੁਆਬੇ ਦੇ

ਸਨ, ਏਸ ਲਈ ਆਪ ਨੂੰ ਉਹ ਪਬਲਿਸਿਟੀ ਨਾ ਦਿਤੀ ਗਈ ਜੈਸੀ ਕਿ ਪੰਜਾਬ ਦੇ ਦੂਜੇ ਆਗੂਆਂ ਨੂੰ ਦਿਤੀ ਗਈ ਹੈ। ਆਪ ਦਾ ਵਡਾ ਗਿਲਾ ਇਹ ਹੈ ਕਿ ੧੯੨੧ ਵਿਚ ਲਾਇਲਪੁਰ ਵਿਖੇ ਜਦ ਸਿੱਖ ਲੀਗ ਦਾ ਸਮਾਗਮ ਹੋਇਆ ਸੀ ਤਾਂ ਉਸ ਸਮੇਂ ਬਹੁਤ ਸਾਰੇ ਸਿੱਖ ਲੀਡਰਾਂ ਦੇ ਨਾਮ ਤੇ ਬੜੇ ਸ਼ਾਨਦਾਰ ਦਰਵਾਜ਼ੇ ਬਣਾਏ ਪਰ ਸਰਦਾਰ ਅਜੀਤ ਸਿੰਘ ਦੇ ਨਾਮ ਦਾ ਕੋਈ ਦਰਵਾਜ਼ਾ ਨਾ ਬਣਾਇਆ ਗਿਆ। ਉਨ੍ਹਾਂ ਇਹ ਵੀ ਲਿਖਿਆ ਹੈ ਕਿ ਬਾਬਾ ਗੁਰਦਿਤ ਸਿੰਘ ਜੀ ਕੌਮਾਗਾਟਾ ਮਾਰੂ ਜਹਾਜ਼ ਅਤੇ ਕਈ ਹੋਰ ਸਿੱਖ ਲੀਡਰਾਂ ਨਾਲ ਇਕ ਮਤੇ ਵਿਚ ਹਮਦਰਦੀ ਪ੍ਰਗਟ ਕੀਤੀ ਗਈ ਪਰ ਸਰਦਾਰ ਅਜੀਤ ਸਿੰਘ ਜੀ ਨੂੰ ਬਿਲਕੁਲ ਭੁਲਾ ਦਿਤਾ ਗਿਆ। ਸਰਦਾਰ ਬਬਰ ਜੀ ਲਿਖਦੇ ਹਨ : "ਜੇ ਕਿਤੇ ਸ੍ਰ: ਅਜੀਤ ਸਿੰਘ ਜੀ ਅਤੇ ਮਾਸਟਰ ਮੋਤਾ ਸਿੰਘ ਜੀ ਅਕਾਲੀ, ਜ਼ਿੰਦਾ ਸ਼ਹੀਦ, ਦੁਆਬੇ ਦੇ ਜੰਮੇ ਹੋਏ ਨਾ ਹੁੰਦੇ ਤਾਂ ਆਪ ਦਾ ਨਾਮ ਸਭ ਲੀਡਰਾਂ ਤੋਂ ਉੱਚਾ ਹੁੰਦਾ। ਇਹ ਕੋਈ ਨਵੀਂ ਗੱਲ ਨਹੀਂ। ਦੁਆਬੇ ਦੀਆਂ ਕੁਰਬਾਨੀਆਂ ਲੁਕਾਉਣ ਹਿਤ ਸ਼ੁਰੂ ਤੋਂ ਹੀ ਯਤਨ ਹੁੰਦੇ ਰਹੇ ਹਨ।" ਸਰਦਾਰ ਗੁਰਬਚਨ ਸਿੰਘ ਜੀ ਦੇ ਸ਼ਿਕਵੇ ਵਿਚ ਕਾਫੀ ਵਜ਼ਨ ਹੈ। ਜੇ ਦੁਆਬੇ ਨਾਲ ਇਨਸਾਫ ਕੀਤਾ ਜਾਂਦਾ ਤਾਂ ਸਿਖਾਂ ਦਾ ਨਾਮ ਸਾਰੇ ਸੰਸਾਰ ਵਿਚ ਬੜੇ ਸਤਿਕਾਰ ਨਾਲ ਲਿਆ ਜਾਂਦਾ। ਸਰਦਾਰ ਅਜੀਤ ਸਿੰਘ ਜੀ ਤਾਂ ਖਾਸ ਕਰ ਤਿਲਕ–ਗੋਖਲੇ ਦੇ ਕੈਲੇਬਰ ਦੇ ਸੁਲਝੇ ਹੋਏ ਲੀਡਰ ਸਨ ਤੇ ਜਿਸ ਬੁਰਦਬਾਰੀ ਨਾਲ ਆਪ ਨੇ ਸੁਤੇ ਭਾਰਤ ਨੂੰ ਜਗਾਇਆ ਸੀ ਉਸ ਦੀ ਮਿਸਾਲ ੨੦ਵੀਂ ਸਦੀ ਦੇ ਆਰੰਭ ਦੇ ਇਤਿਹਾਸ ਵਿਚ ਢੂੰਡਿਆਂ ਨਹੀਂ ਮਿਲ ਸਕਦੀ। ਵੈਸੇ ਮੈਂ ਬੜੇ ਫ਼ਖ਼ਰ ਨਾਲ ਕਹਿ ਸਕਦਾ ਹਾਂ ਕਿ ਇਹ ਦਵਾਬੇ ਦੀ ਹੀ ਧਰਤੀ ਹੈ ਜਿਸ ਨੇ ਸਮੇਂ ਸਮੇਂ ਬੜੇ ਬਹਾਦਰ, ਯੋਧੇ ਤੇ ਸ਼ਹੀਦ ਪੈਦਾ ਕੀਤੇ। ਗੁਰੂ ਤੇਗ ਬਹਾਦਰ ਸਾਹਿਬ ਨੇ ਏਸ ਧਰਤੀ ਨੂੰ ਆਪਣਾ ਹੈਡਕਵਾਟਰ ਬਣਾ ਕੇ ਭਾਰਤਵਰਸ਼ ਦਾ

ਸਿਰਤਾਜ ਬਣਾਇਆ ਅਤੇ ਫੇਰ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਦੇ ਚਸ਼ਮੇ ਵਗਾ ਕੇ ਏਸ ਪਵਿੱਤ੍ਰ ਦਵਾਖੇ ਦੀ ਧਰਤੀ ਨੂੰ ਸਾਰੇ ਸੰਸਾਰ ਵਿਚ ਰੋਸ਼ਨ ਕਰ ਦਿਤਾ। ਏਸ ਧਰਤੀ ਤੇ ਖੜੇ ਹੋ ਕੇ ਦਸ਼ਮੇਸ਼ ਪਿਤਾ ਦੇ ਕਰ ਕੰਵਲਾਂ ਤੋਂ ਜਿਨ੍ਹਾਂ ਅੰਮ੍ਰਿਤ ਪਾਨ ਕੀਤਾ ਉਨ੍ਹਾਂ ਹੀ ਮੁਗ਼ਲ ਰਾਜ ਦਾ ਖ਼ਾਤਮਾ ਕੀਤਾ ਅਤੇ ਜਿਨ੍ਹਾਂ ਗੁਰੂ ਕਲਗੀਵਾਲੇ ਪਿਤਾ ਦੇ ਸਪੂਤਾਂ ਆਨੰਦਪੁਰ ਸਾਹਿਬ ਨੂੰ ਆਪਣਾ ਜਨਮ ਅਸਥਾਨ ਕਿਹਾ ਉਨ੍ਹਾਂ ਹੀ ਅੰਗ੍ਰੇਜ਼ ਨੂੰ ਭਾਰਤ ਨੂੰ ਛਡ ਜਾਣ ਤੇ ਅੰਤ ਵਿਚ ਮਜਬੂਰ ਕਰ ਦਿਤਾ। ਆਜ਼ਾਦੀ ਦਾ ਸਿਹਰਾ ਨਿਸ਼ਚੇ ਹੀ ਦੇਸ਼ ਭਗਤ ਸਿਖਾਂ ਦੇ ਸਿਰ ਹੈ ਨਾ ਕਿ ਦੁੱਧ ਪੀਣੇ ਮਜਨੂਆਂ ਦੇ।

ਸਿੱਖਾਂ ਨੂੰ ਕਮਜ਼ੋਰ ਕਰਨ ਲਈ ਅੰਗ੍ਰੇਜ਼ ਸ੍ਰਕਾਰ ਨੇ ਜ਼ਰੂਰੀ ਸਮਝਿਆ ਸੀ ਕਿ ਇਨ੍ਹਾਂ ਦਾ ਰਿਸ਼ਤਾ ਖੇਤੀ ਬਾੜੀ ਨਾਲੋਂ ਤੋੜਿਆ ਜਾਵੇ ਅਤੇ ਇਨ੍ਹਾਂ ਨੂੰ ਆਪਣੇ ਗੁਰਦਵਾਰਿਆਂ ਦੀ ਸੇਵਾ ਤੋਂ ਦੂਰ ਰਖਿਆ ਜਾਵੇ। ਅੰਗ੍ਰੇਜ਼ ਜਾਣਦਾ ਸੀ ਕਿ ਸਿੱਖ ਇਕੋ ਵਕਤ ਆਪਣੀ ਖੇਤੀ ਤੇ ਆਪਣੇ ਧਰਮ ਅਸਥਾਨਾਂ ਨਾਲ ਡੂੰਘਾ ਪਿਆਰ ਰਖਦਾ ਹੈ ਅਤੇ ਇਹਦਾ ਜੇ ਰਿਸ਼ਤਾ ਭੋਂ ਤੋਂ ਤੋੜ ਦਿਤਾ ਗਿਆ ਤਾਂ ਇਹ ਆਰਥਕ ਤੌਰ ਤੇ ਨਿਰਬਲ ਹੋ ਜਾਵੇਗਾ ਤੇ ਗੁਰੂ ਘਰ ਨਾਲੋਂ ਦੂਰ ਕੀਤਾ ਗਿਆ ਤਾਂ ਇਹ ਰੂਹਾਨੀ ਖੇਤਰ ਵਿਚ ਨਿਕਾਰਾ ਹੋ ਜਾਵੇਗਾ। ਬਸ ਏਸ ਆਸ਼ੇ ਨੂੰ ਮੁਖ ਰਖ ਕੇ ਅੰਗ੍ਰੇਜ਼ ਨੇ ਇਕ ਪਾਸੇ ਪੰਜਾਬ ਵਿਚ ਮਾਲੀਆ ਵਧਾ ਦਿਤਾ ਤੇ ਕੈਨਾਲ ਕਾਲੋਨੀਜ਼ ਬਿਲ ਪਾਸ ਕਰ ਦਿਤਾ ਤੇ ਦੂਜੇ ਪਾਸੇ ਮਹੰਤਾਂ ਦੀ ਪਿਠ ਠੋਕਣੀ ਸ਼ੁਰੂ ਕਰ ਦਿਤੀ। ਸ੍ਰਦਾਰ ਅਜੀਤ ਸਿੰਘ ਬਹੁਤ ਹੀ ਦੂਰ ਅੰਦੇਸ਼ਾਂ ਆਗੂ ਸੀ। ਉਹ ਅੰਗ੍ਰੇਜ਼ ਦੀ ਕਾਣੀ ਨੀਅਤ ਨੂੰ ਝਟ ਹੀ ਭਾਂਪ ਗਿਆ ਤੇ "ਪਗੜੀ ਸੰਭਾਲ ਓ ਜੱਟਾ" ਦਾ ਨਾਅਰਾ ਦੇ ਕੇ ਉਸ ਨੇ ਕਿਸਾਨਾਂ ਨੂੰ ਸਾਵਧਾਨ ਕਰ ਦਿਤਾ। ਜਿਸ ਜਿਸ ਰਾਹ ਤੋਂ ਸ੍ਰਦਾਰ ਅਜੀਤ ਸਿੰਘ ਲੰਘ ਗਿਆ, ਪਿੰਡਾਂ ਦੇ ਪਿੰਡ ਜਾਗ ਪਏ ਤੇ ਸ੍ਰਦਾਰ

ਅਜੀਤ ਸਿੰਘ ਦਾ ਨਾਮ ੧੯੦੭ ਦੇ ਦਿਨਾਂ ਵਿਚ ਆਨੰਨ ਫਾਨੰਨ ਸਾਰੇ ਹਿੰਦੁਸਤਾਨ ਵਿਚ ਪ੍ਰਸਿਧ ਹੋ ਗਿਆ। ਇਹ ਪੂਰੀ ਜ਼ੁਮੇਂਵਾਰੀ ਨਾਲ ਕਿਹਾ ਜਾ ਸਕਦਾ ਹੈ ਕਿ ੨੦ਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਲਾਲਾ ਲਾਜਪਤ ਰਾਇ ਨਾਲੋਂ ਵਧ ਸ਼ੋਹਰਤ ਦਾ ਮਾਲਕ ਸ੍ਰਦਾਰ ਅਜੀਤ ਸਿੰਘ ਸੀ ਭਾਵੇਂ ਸਿੱਖਾਂ ਨਾਲ ਵਿਤਕਰਾ ਕਰਨ ਵਾਲੇ ਇਤਿਹਾਸਕਾਰਾਂ ਨੇ "ਲਾਲ-ਬਾਲ-ਪਾਲ" ਦੇ ਸੋਹਲੇ ਗਾ ਕੇ ਸ੍ਰਦਾਰ ਅਜੀਤ ਸਿੰਘ ਨਾਲ ਇਨਸਾਫ ਨਹੀਂ ਕੀਤਾ ਅਤੇ ਇਸ ਮਹਾਨ ਦੇਸ਼ ਭਗਤ ਨੂੰ ਪਿੱਛੇ ਕੀਤਾ ਅਤੇ ਕਰਦੇ ਹੀ ਚਲੇ ਗਏ। ਪਰ ਇਹ ਹਕੀਕਤ ਹੈ ਕਿ ਲਾਲਾ ਜੀ ਨਾਲੋਂ ਸ੍ਰਦਾਰ ਅਜੀਤ ਸਿੰਘ ਕਿਤੇ ਵਧ ਸਰਗਰਮ ਲੀਡਰ ਸੀ ਅਤੇ ਲਾਲਾ ਜੀ ਨੂੰ ਆਪਣੀ ਲੀਡਰੀ ਬਰਕਰਾਰ ਰਖਣ ਲਈ ਉਨ੍ਹਾਂ ਦੇ ਪਿਛੇ ਦੌੜ ਦੌੜ ਕੇ ਚਲਣਾ ਪੈਂਦਾ ਸੀ।

ਸ੍ਰਦਾਰ ਅਜੀਤ ਸਿੰਘ ਨੇ ਜਦ ੧੯੦੭ ਵਿਚ ਰਾਵਲਪਿੰਡੀ ਦਾ ਦੌਰਾ ਕੀਤਾ ਤਾਂ ਲਾਲਾ ਲਾਜਪਤ ਰਾਇ ਉਹਦੇ ਨਾਲ ਸੀ। ਮੈਨੂੰ ੧੯੨੪-੨੫ ਵਿਚ ਦੀਵਾਨ ਬਹਾਦਰ ਦੌਲਤ ਰਾਮ (ਦੀਵਾਨ ਚਮਨ ਲਾਲ ਜੀ ਦੇ ਪਿਤਾ ਅਤੇ ਰਾਵਲਪਿੰਡੀ ਦੇ ਉਘੇ ਵਕੀਲ) ਜੀ ਤੋਂ ਸੁਣਨ ਦਾ ਅਵਸਰ ਪ੍ਰਾਪਤ ਹੋਇਆ ਹੈ ਕਿ ਸ੍ਰਦਾਰ ਅਜੀਤ ਸਿੰਘ ਦੀ ਰਾਵਲਪਿੰਡੀ ਵਿਚ ਹੋਈ ਤਕਰੀਰ ਨਿਰੋਲ ਅੱਗ ਸੀ ਅਤੇ ਲਾਲਾ ਜੀ ਉਸ ਸਮੇਂ ਸ੍ਰਦਾਰ ਸਾਹਿਬ ਦੇ ਸਾਹਮਣੇ ਨਵੇਂ ਨਵੇਂ ਅਖਾੜੇ ਦੇ ਪਹਿਲਵਾਨ ਲਗਦੇ ਸਨ। ਸਨ। ਉਨ੍ਹਾਂ ਦਸਿਆ ਕਿ ਭਾਵੇਂ ਅਜ ਕਲ (੧੯੨੪-੨੫ ਦੇ ਦਿਨੀਂ) ਲਾਲਾ ਜੀ ਭਾਰਤ ਦੇ ਉਘੇ ਬੁਲਾਰੇ ਹਨ ਪਰ ਉਸ ਸਮੇਂ ਸ੍ਰਦਾਰ ਅਜੀਤ ਸਿੰਘ ਦਾ ਆਪਣਾ ਹੀ ਬਿਆਨੇ-ਅੰਦਾਜ਼ ਸੀ ਅਤੇ ਉਨ੍ਹਾਂ ਦਾ ਭਾਸ਼ਨ ਸੁਣਦਿਆਂ ਹੀ ਪੋਠੋਹਾਰ ਦੀ ਜਨਤਾ ਭੜਕ ਪਈ ਅਤੇ ਸ੍ਰਕਾਰੀ ਅਮਾਰਤਾਂ ਨੂੰ ਅੱਗਾਂ ਲਗਾਣੀਆਂ ਸ਼ੁਰੂ ਕਰ ਦਿਤੀਆਂ।

ਸਰਦਾਰ ਅਜੀਤ ਸਿੰਘ ਅਤੇ ਲਾਲਾ ਲਾਜਪਤ ਰਾਏ ਗ੍ਰਿਫਤਾਰ ਕਰ ਲਏ ਅਤੇ ਉਨ੍ਹਾਂ ਦੋਹਾਂ ਨੂੰ ਹੀ ਮਾਂਡਲੇ (ਬਰਮਾ) ਜਲਾਵਤਨ ਕਰ ਦਿਤਾ ਗਿਆ।

ਛੇ ਮਹੀਨੇ ਮਾਂਡਲੇ ਜੇਲ੍ਹ ਵਿਚ ਰਹਿ ਕੇ ਪੰਜਾਬ ਦੇ ਦੋਵੇਂ ਮਹਾਨ ਲੀਡਰ ਰਿਹਾ ਕਰ ਦਿਤੇ ਗਏ। ਪੰਜਾਬ ਵਾਪਸ ਪੁਜਦੇ ਹੀ ਸਰਦਾਰ ਅਜੀਤ ਸਿੰਘ, "ਜਬੈ ਬਾਨ ਲਾਗੈ ਤਬੈ ਰੋਸ ਜਾਗੈ" ਦੇ ਮਹਾਂਵਾਕ ਅਨੁਸਾਰ ਹੋਰ ਵੀ ਵਧ ਅੰਗ੍ਰੇਜ਼ ਵਿਰੋਧੀ ਹੋ ਗਿਆ ਅਤੇ ਲਾਹੌਰ ਨੂੰ ਆਪਣੀ ਬਗ਼ਾਵਤ ਦਾ ਅੱਡਾ ਬਣਾ ਲਿਆ। "ਪੇਸ਼ਵਾ" ਨਾਮ ਦੀ ਅਖ਼ਬਾਰ ਸ਼ੁਰੂ ਕੀਤੀ। ਜਿਸ ਦੇ ਐਡੀਟਰ ਸ੍ਰੀ ਅੰਬਾ ਪ੍ਰਸ਼ਾਦ ਜੀ ਸੂਫੀ ਸਨ। ਉਹ ਅਖਬਾਰ ਜਿਸ ਵਿਚ ਸਰਦਾਰ ਅਜੀਤ ਸਿੰਘ ਜੀ ਦੇ ਲੇਖ ਛਪਦੇ ਹੋਣ ਬਹੁਤ ਲੰਬਾ ਸਮਾਂ ਸਰਕਾਰ ਕਿਵੇਂ ਬਰਦਾਸ਼ਤ ਕਰ ਸਕਦੀ ਸੀ, ਸੋ ਉਹ ਬੈਨ ਕਰ ਦਿਤੀ ਗਈ, ਪਰ ਸਰਦਾਰ ਅਜੀਤ ਸਿੰਘ ਵੀ ਕਿਥੇ ਨਿਚੱਲਾ ਬਹਿਣ ਵਾਲਾ ਸੀ, ਉਨ੍ਹਾਂ "ਭਾਰਤ ਮਾਤਾ" ਨਾਮ ਤੇ ਦੂਜਾ ਪਤਰ ਜਾਰੀ ਕਰ ਲਿਆ ਅਤੇ ਅਨੇਕਾਂ ਪੈਂਫਲਟ ਵੀ ਸਰਕਾਰ ਅੰਗਰੇਜ਼ੀ ਵਿਰੁਧ ਧੜਾ ਧੜ ਪ੍ਰਕਾਸ਼ਤ ਕੀਤੇ। ਆਪ ਦਾ ਸਾਰਾ ਲਿਟਰੇਚਰ ਹੀ ਸਰਕਾਰ ਨੇ ਜ਼ਬਤ ਕਰ ਲਿਆ।

੧੯੦੮ ਵਿਚ ਪ੍ਰਸਿਧ ਬੰਗਾਲੀ ਲੀਡਰ ਬੀਪਨਚੰਦਰ ਪਾਲ ਜੇਲ੍ਹ ਵਿਚੋਂ ਰਿਹਾ ਹੋਇਆ। ਸਰਦਾਰ ਅਜੀਤ ਸਿੰਘ ਜੀ ਨੇ ਉਹਨੂੰ ਵਧਾਈ ਦੇਣ ਲਈ ਨਵੰਬਰ ੧੯੦੮ ਵਿਚ ਬਰੈਡਲਾ ਹਾਲ ਵਿਚ ਸਰਕਾਰ ਦੀ ਪਾਬੰਦੀ ਦੇ ਬਾਵਜੂਦ ਧੂਆਂ ਧਾਰ ਲੈਕਚਰ ਕੀਤਾ ਅਤੇ ਪੰਜਾਬੀਆਂ ਨੂੰ ਗੁਲਾਮੀ ਦੀਆਂ ਜ਼ੰਜ਼ੀਰਾਂ ਕਟਣ ਲਈ ਜ਼ਬਰਦਸਤ ਹਲੂਣਾ ਦਿਤਾ। ਸਰਕਾਰ ਨੇ ਸਰਦਾਰ ਸਾਹਿਬ ਦੀਆਂ ਸਰਗਰਮੀਆਂ ਨੂੰ ਬਹੁਤ ਖਤਰਨਾਕ ਜਾਣਦੇ ਹੋਏ ਆਪ ਨੂੰ ਗ੍ਰਿਫਤਾਰ ਕਰਨ ਦਾ ਫੈਸਲਾ ਕੀਤਾ ਪਰ ਉਹ ਬਾਗੀ ਸਰਦਾਰ ਮੌਕਾ ਤਾੜ ਕੇ ਅੰਗਰੇਜ਼ ਦੇ ਪੰਜੇ ਵਿਚੋਂ ਦੂਰ

ਨਿਕਲ ਪਰਸ਼ੀਆ ਜਾ ਪੁਜਾ ਤੇ ਉਥੋਂ ਜਾ ਕੇ ਭਾਰਤ ਦੀ ਆਜ਼ਾਦੀ ਲਈ ਅਖਬਾਰ ਸ਼ੁਰੂ ਕਰ ਦਿਤੀ।

ਕੁਝ ਸਮਾਂ ਪਰਸ਼ੀਆ ਰਹਿਣ ਮਗਰੋਂ ਸ੍ਰਦਾਰ ਸਾਹਿਬ ਰੋਮ ਪਹੁੰਚ ਗਏ ਅਤੇ ਇਕ ਕਾਲਜ ਵਿਚ ਪ੍ਰੋਫੈਸਰ ਲਗ ਗਏ। ਓਥੇ ਰਹਿ ਕੇ ਭਾਰਤ ਵਾਸੀਆਂ ਦ ਦੁਖੜਿਆਂ ਤੋਂ ਇਟਲੀ ਵਾਲਿਆਂ ਨੂੰ ਆਪ ਨੇ ਭਲੀ ਪ੍ਰਕਾਰ ਜਾਣੂੰ ਕਰਵਾਇਆ ਤੇ ਇਟਲੀ ਦੀ ਜਨਤਾ ਦੀ ਹਮ-ਦਰਦੀ ਹਾਸਿਲ ਕੀਤੀ।

ਰੋਮ ਤੋਂ ਹੁੰਦੇ ਹੋਏ ਸ੍ਰਦਾਰ ਅਜੀਤ ਸਿੰਘ ਜੀ ਜਨੇਵਾ ਪੁਜੇ ਤੇ ਫੇਰ ਫਰਾਂਸ ਦੀ ਸੁੰਦਰ ਰਾਜਧਾਨੀ ਪੈਰਿਸ। ਜਿਥੇ ਜਿਥੇ ਵੀ ਆਪ ਗਏ, ਭਾਰਤ ਦੀ ਆਜ਼ਾਦੀ ਦੇ ਹੀ ਗੀਤ ਗਾਂਦੇ ਰਹੇ। ਆਜ਼ਾਦੀ ਦੀ ਲਗਨ ਉਨ੍ਹਾਂ ਦੇ ਲੂੰ ਲੂੰ ਵਿਚ ਧਸੀ ਹੋਈ ਸੀ।

ਆਪ ਅਜੇ ਪੈਰਿਸ ਵਿਚ ਹੀ ਸਨ ਕਿ ੧੯੧੪ ਦੀ ਜਰਮਨ ਜੰਗ ਛਿੜ ਪਈ ਅਤੇ ਪਹਿਲਾਂ ਉਥੋਂ ਦਖਣੀ ਅਮ੍ਰੀਕਾ ਵਿਚ ਨਿਕਲ ਗਏ ਅਤੇ ਫੇਰ ਮੌਕਾ ਪਾ ਗਦਰ ਪਾਰਟੀ ਦੇ ਬਹਾਦਰ ਸ਼ੇਰਾਂ ਨਾਲ ਅਮ੍ਰੀਕਾ ਦੇ ਸੈਨਫਰਾਂਸਿਸਕੋ ਸ਼ਹਿਰ ਵਿਚ ਜਾ ਮਿਲੇ।* ਗਦਰ ਪਾਰਟੀ ਦੇ ਕੌਮੀ ਪ੍ਰਵਾਨਿਆਂ ਆਪ ਦਾ ਨਿੱਘਾ ਸਵਾਗਤ ਕੀਤਾ। ਉਥੇ ਹੀ ਲਾਲਾ ਲਾਜਪਤ ਰਾਏ ਜੀ ਭੀ ਆਪ ਪਾਸ ਜਾ ਪਹੁੰਚੇ ਤੇ ਗਦਰ ਪਾਰਟੀ ਦੀਆਂ ਸਰਗਰਮੀਆਂ ਤੇਜ਼ ਹੋ ਗਈਆਂ। ਖੁਸ਼ਕਿਸਮਤੀ ਨਾਲ ਲਾਲਾ ਹਰਦਿਆਲ ਵੀ ਅਮਰੀਕਾ ਪਹੁੰਚ ਗਿਆ ਤੇ ਆਉਂਦਿਆਂ ਹੀ ਗਦਰ ਪਾਰਟੀ ਦਾ ਜਨਰਲ ਸਕਤਰ ਚੁਣ ਲਿਆ ਗਿਆ। ਪੰਜਾਬੀ ਵਿਚ ਜੋ "ਗਦਰ" ਨਾਮ ਦੀ ਅਖਬਾਰ ਉਥੋਂ ਪ੍ਰਕਾਸ਼ਤ ਕੀਤੀ ਗਈ, ਲਾਲਾ ਹਰਦਿਆਲ ਹੀ ਉਸ ਦਾ ਐਡੀਟਰ ਸੀ। ਸਰਦਾਰ ਅਜੀਤ

---

*ਗਦਰ ਪਾਰਟੀ ਦੇ ਇਤਿਹਾਸ ਦਾ ਵੇਰਵੇ ਸਹਿਤ ਹਾਲ ਅਗੇ ਦਿਤਾ ਜਾ ਰਿਹਾ ਹੈ।

ਸਿੰਘ ਲਾਲਾ ਲਾਜਪਤ ਰਾਏ ਅਤੇ ਲਾਲਾ ਹਰਦਿਆਲ ਦੀ ਅਗਵਾਈ ਹੇਠ ਗਦਰ ਪਾਰਟੀ ਦਾ ਨਾਮ ਸਾਰੇ ਸੰਸਾਰ ਵਿਚ ਰੋਸ਼ਨ ਹੋ ਗਿਆ ਅਤੇ ਅਮਰੀਕਾ ਵਿਚ ਏਨੇ ਭਾਰੀ ਗਿਣਤੀ ਵਿਚ ਪੰਜਾਬੀਆਂ ਅਤੇ ਖਾਸ ਕਰ ਸਿੱਖਾਂ ਨੇ ਦੇਸ਼ ਦੀ ਆਜ਼ਾਦੀ ਦਾ ਅੰਦੋਲਨ ਇਸ ਕਦਰ ਤੇਜ਼ ਕੀਤਾ ਕਿ ਅੰਗਰੇਜ਼ ਘਬਰਾ ਉਠਿਆ। ਅਫਸੋਸ ਕਿ ਗਾਂਧੀ ਜੀ ਆਪਣੀ ਪੁਸਤਕ ਵਿਚ ਪਹਿਲੀ ਵਿਸ਼ਵ ਜੰਗ ਸਮੇਂ ਆਪਣੀਆਂ ਅਫਰੀਕਾ ਦੀਆਂ ਸਰਗਰਮੀਆਂ ਦਾ ਹੀ ਜ਼ਿਕਰ ਕਰਦੇ ਚਲੇ ਗਏ ਪਰ ਉਨ੍ਹਾਂ ਗਦਰ ਪਾਰਟੀ ਦਾ ਭੁਲ ਕੇ ਕਿਤੇ ਜ਼ਿਕਰ ਨਹੀਂ ਕੀਤਾ। ਕਰਦੇ ਵੀ ਕਿਵੇਂ, ਜਦ ਕਿ ਉਨ੍ਹਾਂ ਦੀ ਸਾਰੀ ਪੁਸਤਕ ਹੀ Fxperiment With Truth ਦੇ ਆਧਾਰ ਤੇ ਲਿਖੀ ਗਈ। ਦਰਅਸਲ ਗਾਂਧੀ ਜੀ ਦੀ ਅਫਰੀਕਾ ਦੀ ਲਹਿਰ ਗਦਰ ਪਾਰਟੀ ਦੀਆਂ ਅਦੁਤੀ ਕੁਰਬਾਨੀਆਂ ਸਾਹਮਣੇ ਕੋਈ ਮਾੜਾ ਜਿਹਾ ਵੀ ਅਸ-ਥਾਨ ਨਹੀਂ ਰਖਦੀ। ਗਾਂਧੀ ਜੀ ਨੇ ਗਦਰ ਪਾਰਟੀ ਨਾਲ ਸ਼ਾਇਦ ਏਸ ਲਈ ਇਨਸਾਫ ਨਹੀਂ ਕੀਤਾ ਕਿ ਇਸ ਵਿਚ ਭਾਰੀ ਗਿਣਤੀ ਸਿੱਖ ਦੇਸ਼ ਭਗਤਾਂ ਦੀ ਸੀ ਅਤੇ ਉਹ ਅਹਿੰਸਾ ਉਤੇ ਭਰੋਸਾ ਨਹੀਂ ਸਨ ਰਖਦੇ। ਪਰ ਜੇ ਧਿਆਨ ਨਾਲ ਵੇਖਿਆ ਜਾਵੇ ਤਾਂ ਅਹਿੰਸਾ ਵਾਲਾ ਬਹਾਨਾ ਵੀ ਠੀਕ ਸਿਧ ਹੁੰਦਾ ਕਿਉਂਕਿ ਅਕਾਲੀ ਲਹਿਰ ਜੋ ਕਾਂਗਰਸ ਨਾਲੋਂ ਵੀ ਕਿਤੇ ਵਧ ਸ਼ਾਂਤਮਈ ਨਿਯਮਾਂ ਤੇ ਚਲਾਈ ਗਈ ਸੀ ਉਸ ਦਾ ਭੀ ਗਾਂਧੀ ਜੀ ਨੇ ਆਪਣੀ ਕਿਸੇ ਪੁਸਤਕ ਵਿਚ ਜ਼ਿਕਰ ਨਹੀਂ ਕੀਤਾ। ਪਤਾ ਨਹੀਂ ਗਾਂਧੀ ਜੀ ਨੂੰ ਆਖ਼ਰੀ ਦਮ ਤਕ ਸਿੱਖ ਕਿਉਂ ਅੱਖ ਵਿਚ ਰੜਕਦੇ ਰਹੇ?

ਸਰਦਾਰ ਅਜੀਤ ਸਿੰਘ ਜੀ ੧੯੪੫ ਵਿਚ ੩੭ ਸਾਲਾਂ ਦੀ ਜਲਾਵਤਨੀ ਮਗਰੋਂ ਜਦ ਵਾਪਸ ਭਾਰਤ ਪੁਜੇ ਤਾਂ ਕਾਂਗਰਸ ਨੇ ਆਪ ਦਾ ਕੋਈ ਸਵਾਗਤ ਨਹੀਂ ਕੀਤਾ। ਹੋਰ ਹੈਰਾਨੀ ਵਾਲੀ ਗੱਲ ਇਹ ਕਿ ਕੈਬਨਟ ਮਿਸ਼ਨ ਦੀ ਗੱਲਬਾਤ ਸਮੇਂ ਕਾਂਗਰਸੀ ਲੀਡਰਾਂ ਨੇ ਆਪ

ਦੀ ਮਾੜੀ ਜਿਹੀ ਸਲਾਹ ਵੀ ਨਹੀਂ ਲਈ ਜਦ ਕਿ ਦੇਸ਼ ਫਿਰਕੂ ਲੀਹਾਂ ਤੇ ਦੋ ਹਿਸਿਆਂ ਵਿਚ ਵੰਡਿਆ ਜਾ ਰਿਹਾ ਸੀ। ਸ਼ਾਇਦ ਇਸ ਲਈ ਕਿ ਸਰਦਾਰ ਅਜੀਤ ਸਿੰਘ ਕਿਤੇ ਮੁੜ ਦੇਸ਼ ਦਾ ਲੀਡਰ ਨਾ ਬਣ ਜਾਏ।

ਸਰਦਾਰ ਅਜੀਤ ਸਿੰਘ ਜੀ ੧੫ ਅਗਸਤ ੧੯੪੭ ਨੂੰ ਦੇਸ਼ ਦੀ ਆਜ਼ਾਦੀ ਵਾਲੇ ਦਿਨ ਡਲਹੌਜ਼ੀ ਪਹਾੜ ਤੇ ਸਵਾਸ ਤਿਆਗ ਗਏ, ਅਤੇ ਆਪ ਦੇ ਅੰਤਮ ਸ਼ਬਦ ਸਨ: 'ਵਾਹਿਗੁਰੂ ਦਾ ਲੱਖ ਲੱਖ ਸ਼ੁਕਰ ਹੈ, ਮੇਰਾ ਮਿਸ਼ਨ ਪੂਰਾ ਹੋਇਆ ਹੈ। ਮੈਂ ਬੜੀ ਖੁਸ਼ੀ ਨਾਲ ਸੰਸਾਰ ਵਿਚੋਂ ਜਾ ਰਿਹਾ ਹਾਂ।'

ਆਪ ਦੀ ਸਦੀਵੀ ਯਾਦਗਾਰ ਕਾਇਮ ਕਰਨ ਲਈ ਇਸ ਕਲਮ ਦੇ ਲੇਖਕ ਨੇ ਕੌਮੀ ਸਰਕਾਰ ਅਗੇ ਅਪੀਲ ਕੀਤੀ ਸੀ ਕਿ ਡਲਹੌਜ਼ੀ ਦਾ ਨਾਮ "ਅਜੀਤ ਪਰਬਤ" ਰਖਿਆ ਜਾਵੇ ਤੇ ਇਕ ਅੰਗਰੇਜ਼ ਵਾਇਸਰਾਏ ਦੇ ਨਾਮ ਨੂੰ ਸਦਾ ਲਈ ਖ਼ਤਮ ਕੀਤਾ ਜਾਵੇ, ਪਰ ਅਫਸੋਸ ਇਹ ਨਿੰਮ੍ਹੀ ਆਵਾਜ਼ ਸਰਕਾਰ ਦੇ ਸੋਹਲ ਕੰਨਾਂ ਤਕ ਨਹੀਂ ਪੁਜੀ ਅਤੇ ਸ਼ਾਇਦ ਅਗੋਂ ਵੀ ਕਾਫ਼ੀ ਸਮਾਂ ਨਾ ਪੁਜ ਸਕੇ।

# ਕੈਨੇਡੀਅਨ ਸਿੱਖ

ਜਿਵੇਂ ਕਿ ਪਹਿਲਾਂ ਦਸਿਆ ਜਾ ਚੁਕਾ ਹੈ ਕਿ ਦੁਆਬੇ ਦੇ ਉਘੇ ਲੀਡਰਾਂ ਨੇ ਗੁਪਤ ਫੈਸਲਾ ਕਰ ਲਿਆ ਸੀ ਕਿ ਭਾਰਤ ਦੀ ਆਜ਼ਾਦੀ ਲਈ ਵਿਦੇਸ਼ਾਂ ਵਿਚ ਜਾ ਕੇ ਅੰਗਰੇਜ਼ ਸਰਕਾਰ ਵਿਰੁਧ ਪ੍ਰਚਾਰ ਕੀਤਾ ਜਾਵੇਗਾ, ਸੋ ਉਸੇ ਫ਼ੈਸਲੇ ਦੇ ਅਧੀਨ ੧੯੦੧-੧੯੦੨ ਵਿਚ ਹੀ ਪੰਜਾਬ ਦੇ ਕੁਝ ਸੁਲਝੇ ਹੋਏ ਕਿਸਾਨਾਂ ਨੂੰ ਹਾਂਗ ਕਾਂਗ ਵਲ ਰਵਾਨਾ ਕਰ ਦਿਤਾ ਗਿਆ। "ਜੱਥਾ ਨਿਰਵੈਰ ਸੇਵਕ ਸ਼ਹੀਦਾਂ" ਦੇ ਰੀਕਾਰਡ ਮੁਤਾਬਿਕ ੧੯੦੧ ਦੇ ਅੰਦਰ ਅੰਦਰ ਤਿੰਨ ਗੁਰੂ ਦੇ ਲਾਲ ਬੜੀਆਂ ਔਕੜਾਂ ਦਾ ਮੁਕਾਬਲਾ ਕਰਦੇ ਕੈਨੇਡਾ ਜਾ ਪੁਜੇ।

੧੯੦੪ ਦੀ ਮਰਦੁਮ-ਸ਼ਮਾਰੀ ਦੇ ਮੁਤਾਬਿਕ ਬ੍ਰਿਟਿਸ਼ ਕੋਲੰਬੀਆ ਵਿਚ ੨੫੮ ਭਾਰਤੀ ਸਨ, ਜੋ ਸਾਰੇ ਦੇ ਸਾਰੇ ਹੀ ਸਿੱਖ ਸਨ। ਇਹ ਅੰਕੜੇ ਇਮੀਗਰੈਂਟ ਦਫਤਰ ਦੇ ਹਨ। ੧੯੦੫-੮ ਦੇ ਦੌਰਾਨ ਇਨ੍ਹਾਂ ਸਿੱਖ ਹਿੰਦੁਸਤਾਨੀਆਂ ਦੀ ਗਿਣਤੀ ਬ੍ਰਿਟਿਸ਼ ਕੋਲੰਬੀਆ ਵਿਚ ੫੦੦੦ ਤਕ ਜਾ ਪੁਜੀ, ਜੋ ਆਪਣੇ ਖੁਲ੍ਹੇ ਦਾਹੜਿਆਂ ਤੇ ਸੁੰਦਰ ਦਸਤਾਰਿਆਂ ਕਾਰਨ ਅਤੇ ਆਪਣੀ ਨਿਆਰੀ ਸ਼ਖਸੀਅਤ ਦੇ ਕਾਰਨ ਕੈਨੇਡਾ ਵਿਚ ਬਹੁਤ ਹੀ ਦਿਲਚਸਪੀ ਨਾਲ ਵੇਖੇ ਜਾਂਦੇ ਸਨ।

ਭਾਰਤੀਆਂ (ਸਿੱਖਾਂ) ਤੋਂ ਪਹਿਲਾਂ ਕੈਨੇਡਾ ਵਿਚ ਚੀਨੀ ਲੇਬਰ ਹੁੰਦੀ ਸੀ ਪਰ ਉਹ ਸਿੱਖਾ ਨਾਲ ਫੈਕਟਰੀਆਂ ਵਿਚ ਮੁਕਾਬਲਾ ਨਾ

ਕਰ ਸਕਣ ਕਾਰਨ ਈਰਖਾ ਕਰਨ ਲਗ ਪਈ ਸੀ। ਕੈਨੇਡੀਅਨ ਲੇਬਰ ਵੀ ਸਿੱਖਾਂ ਨਾਲ ਖੁਸ਼ ਨਹੀਂ ਸੀ ਕਿਉਂਕਿ ਸਿੱਖ ਮਿਹਨਤ ਵਿਚ ਕਿਸੇ ਕੌਮ ਨੂੰ ਵੀ ਆਪਣੇ ਨੇੜੇ ਨਹੀਂ ਸਨ ਲਗਣ ਦੇਂਦੇ।

ਦੂਜੇ ਪਾਸੇ ਬਹਾਦਰ ਸਿੱਖ ਆਪਣੇ ਧਰਮ ਵਿਚ ਵੀ ਪ੍ਰਪੱਕ ਸਨ ਤੇ ਦੇਸ਼ ਦੀ ਅਜ਼ਾਦੀ ਲਈ ਸਰਗਰਮੀਆਂ ਵੀ ਉਹਨਾਂ ਜਾਰੀ ਰਖੀਆਂ ਹੋਈਆਂ ਸਨ ਤੇ ਪੰਜਾਬ ਨਾਲ ਉਨ੍ਹਾਂ ਆਪਣਾ ਤਾਲ ਮੇਲ ਬਾਕਾਇਦਾ ਰਖਿਆ ਹੋਇਆ ਸੀ। ਜਿਵੇਂ ਪੰਜਾਬੀ ਵਿਚ ਪ੍ਰਸਿਧ ਕਹਾਵਤ ਹੈ ਕਿ ਖਲੋਣ ਨੂੰ ਥਾਂ ਮਿਲੇ ਤਾਂ ਬੈਠਣ ਨੂੰ ਆਪੇ ਬਣਾ ਲਈ ਜਾਂਦੀ ਹੈ, ਸੋ ਇਨ੍ਹਾਂ ਭਾਰਤੀ ਸਿੱਖਾਂ ਥੋੜੇ ਸਾਲਾਂ ਵਿਚ ਹੀ ਆਪਣਾ ਵਿਸ਼ੇਸ਼ ਅਸਥਾਨ ਕੈਨੇਡਾ ਵਿਚ ਬਣਾ ਲਿਆ ਜੋ ਉਥੋਂ ਦੀ ਸਰਕਾਰ ਨੂੰ ਅਤੇ ਬਰਤਾਨੀਆ ਨੂੰ ਚੁਭਣਾ ਸ਼ੁਰੂ ਹੋ ਗਿਆ।

## ਗੁਰੂ ਨਾਨਕ ਜਹਾਜ

੧੯੧੪ ਦਾ ਸਾਲ ਕੈਨੇਡਾ ਵਿਚ ਸਿੱਖਾਂ ਲਈ ਇਤਿਹਾਸਿਕ ਵਰਸ਼ ਸੀ। ਉਸ ਸਾਲ ਸਰਦਾਰ ਗੁਰਦਿੱਤ ਸਿੰਘ ਜੀ (ਪਿਛੋਂ ਬਾਬਾ) ਨੇ ਜਪਾਨੀਆਂ ਦਾ ਇਕ ਜਹਾਜ਼, ਕਮਾ ਗਾਟਾ ਮਾਰੂ, ਛੇ ਮਹੀਨਿਆਂ ਲਈ ਕਰਾਏ ਤੇ ਲੈ ਲਿਆ ਤੇ ਉਹਦਾ ਨਾਮ "ਗੁਰੂ ਨਾਨਕ ਜਹਾਜ਼" ਰਖਿਆ ਤੇ ਉਸ ਨੂੰ ਲੈ ਕੇ ੪ ਅਪਰੈਲ ੧੯੧੪ ਨੂੰ ਹਾਂਗਕਾਂਗ ਤੋਂ ਵੈਨਕੋਵਰ ਵਲ ਠਿਲ ਪਿਆ। ਇਸ ਵਿਚ ੩੭੬ ਸਵਾਰੀਆਂ ਸਨ, ਜਿਨ੍ਹਾਂ ਵਿਚੋਂ ੨੫ ਗੈਰ-ਸਿੱਖ ਸਨ। ਪ੍ਰਸਿਧ ਦੇਸ਼ ਭਗਤ ਬਾਬਾ ਗੁਰਮੁਖ ਸਿੰਘ ਜੀ ਵੀ ਏਸੇ ਜਹਾਜ਼ ਵਿਚ ਆਪ ਦੇ ਨਾਲ ਹੀ ਸਨ। ਕੋਮਾ ਗਾਟਾ ਮਾਰੂ ਦਾ ਪ੍ਰਸੰਗ ਤੇ ਬਾਬਾ ਗੁਰਦਿਤ ਸਿੰਘ ਜੀ ਦੇ ਜੀਵਨ ਦੇ ਸੰਬੰਧ ਤਾਣੇ ਪੇਟੇ ਵਾਂਗ ਇਕ ਹੈ, ਜਿਸ ਦਾ ਸੰਖੇਪ ਵੇਰਵਾ ਐਉਂ ਹੈ :

ਬਾਬਾ ਗੁਰਦਿਤ ਸਿੰਘ ਦਾ ਜਨਮ ਪਿੰਡ ਸਰਹਾਲੀ ਜ਼ਿਲ੍ਹਾ ਅੰਮ੍ਰਿਤਸਰ ਵਿਚ ਸਰਦਾਰ ਹੁਕਮ ਸਿੰਘ ਜੀ ਦੇ ਗ੍ਰਹਿ ਵਿਖੇ ਹੋਇਆ। ਆਪ ਜਮਾਂਦਰੂ ਹੀ ਅਗਾਂਹ ਵਧੂ ਖਿਆਲਾਂ ਦੇ ਮਾਲਕ ਸਨ। ਮੁੱਢਲੀ ਵਿਦਿਆ ਆਪ ਨੇ ਆਪਣੇ ਪਿੰਡ ਵਿਚ ਹੀ ਪ੍ਰਾਪਤ ਕੀਤੀ ਅਤੇ ਆਂਪ ਨੂੰ ਸਿੱਖੀ ਵਿਚ ਪ੍ਰਪੱਕ ਆਪ ਦੇ ਪਿਤਾ ਜੀ ਨੇ ਕਰ ਦਿਤਾ ਜੋ ਬਹੁਤ ਹੀ ਸਿਦਕਵਾਨ ਗੁਰ ਸਿੱਖ ਸਨ।

ਜਵਾਨੀ ਚੜ੍ਹਦੇ ਹੀ ਆਪ ਦੀ ਰੁਚੀ ਖੇਤੀ ਬਾੜੀ ਵਿਚੋਂ ਹਟ ਕੇ ਤਜਾਰਤ ਵਲ ਲਗ ਗਈ ਤੇ ਸਿਆਸੀ ਚਾਟ ਸਰਦਾਰ ਅਜੀਤ ਸਿੰਘ ਜੀ ਦੇ ਗਰਮਾ ਗਰਮ ਭਾਸ਼ਨਾਂ ਨੇ ਲਾ ਦਿਤੀ। ਆਪ ਤਜਾਰਤ ਦਾ ਧਿਆਨ ਧਾਰ ਕੇ ੧੯੧੦-੧੧ ਵਿਚ ਮਲਾਇਆ ਨੂੰ ਨਿਕਲ ਤੁਰੇ। ਮਲਾਇਆ ਤੋਂ ਹਾਂਗ ਕਾਂਗ ਜਾ ਪੁਜੇ ਤੇ ਕਾਫੀ ਸਮਾਂ ਠੇਕੇਦਾਰੀ ਕਰ ਕੇ ਆਪ ਨੂੰ ਕੈਨੇਡਾ ਜਾਣ ਦਾ ਖਿਆਲ ਆਇਆ। ਆਪ ਲਾਲਾ ਅਮਰਨਾਥ, ਏ. ਡੀ. ਐਮ. ਅੰਮ੍ਰਿਤਸਰ ਦੀ ਅਦਾਲਤ ਵਿਚ ਲਿਖਤੀ ਬਿਆਨ ਦੇਂਦੇ ਹੋਏ "ਕੈਨੇਡਾ ਦੇ ਸਫ਼ਰ ਤੇ ਗੁਰੂ ਨਾਨਕ ਜਹਾਜ਼" ਬਾਰੇ ਐਉਂ ਲਿਖਦੇ ਹਨ :

"ਅਸੀਂ ਆਪਣੇ ਭਾਰਤੀ ਪੁਤ੍ਰਾਂ ਨੂੰ ਤਜਾਰਤੀ ਹੁਨਰ ਤੇ ਆਜ਼ਾਦ ਮੁਲਕ ਦੀ ਤਰ੍ਹਾਂ ਬਣਾਉਣਾ ਸਿਖਾਦੀਏ। ਇਹ ਤਦੇ ਹੋ ਸਕਦਾ ਹੈ ਜੇ ਜਹਾਜ਼ ਸਾਡੇ ਆਪਣੇ ਹੋਣ।"

ਆਪਣੇ ਉਪਰੋਕਤ ਬਿਆਨ ਵਿਚ ਬਾਬਾ ਜੀ ਅਗੇ ਜਾ ਕੇ ਲਿਖਦੇ ਹਨ :

"ਪਹਿਲੇ ਮੇਰੇ ਵਪਾਰ ਨੂੰ ਤਬਾਹ ਕਰਨ ਲਈ ਸਰਕਾਰ ਨੇ ਹਾਂਗਕਾਂਗ ਵਿਚ ਮੇਰੇ ਜਹਾਜ਼ ਦਾ ਦਫਤ੍ਰ ਜ਼ਬਤ ਕਰ ਕੇ ਮੈਨੂੰ ੨੩-੩-੧੪ ਨੂੰ ਗ੍ਰਿਫ਼ਤਾਰ ਕੀਤਾ। ਕਿਉਂਕਿ ਮੇਰੀ ਗ੍ਰਿਫ਼ਤਾਰੀ ਕਾਨੂੰਨ ਦੇ ਵਿਰੁਧ ਸੀ ਇਸ ਲਈ ਸਰਕਾਰ ਨੂੰ ਸ਼ਰਮਿੰਦੇ ਹੋ ਕੇ ਮੁਕੱਦਮਾ ਵਾਪਸ ਲੈਣਾ ਪਿਆ।

"ਫੇਰ ਮੇਰੇ ਜਹਾਜ਼ ਨੂੰ ਬਿਨਾਂ ਕਿਸੇ ਕਾਨੂੰਨ ਦੇ ਇਕ ਹਫ਼ਤਾ ਹਾਂਗ ਕਾਂਗ ਰੋਕ ਰਖਿਆ ਤੇ ਮੇਰੇ ਜਹਾਜ਼ ਦੇ ਮੁਸਾਫਰਾਂ ਨੂੰ ਤਰ੍ਹਾਂ ਤਰ੍ਹਾਂ ਦੀਆਂ ਧਮਕੀਆਂ ਦੇ ਕੇ ਖਿੰਡਾ ਪੁੰਡਾ ਦਿਤਾ। ੫੦੦ ਮੁਸਾਫਰਾਂ ਵਿਚੋਂ ਮੇਰੇ ਪਾਸ ਕੇਵਲ ੧੬੫ ਮੁਸਾਫਰ ਰਹਿ ਗਏ ਜੋ ਆਪਣੇ ਹੱਕਾਂ ਤੇ ਤੁਲੇ ਬੈਠੇ ਰਹੇ, ਪ੍ਰੰਤੂ ਸਰਕਾਰ ਦੀ ਇਸ ਧੱਕੇਸ਼ਾਹੀ ਨਾਲ ਮੇਰਾ ਲੱਖਾਂ ਰੁਪਿਆਂ ਦਾ ਨੁਕਸਾਨ ਹੋਇਆ।"

ਜਿਵੇਂ ਉਪਰ ਦਸ ਆਏ ਹਾਂ, ਆਪ ਦਾ ਜਹਾਜ਼ ਬੜੇ ਭਿਆਤਕ ਹਾਲਾਤ ਵਿਚ ੪ ਅਪ੍ਰੈਲ ੧੯੧੪ ਨੂੰ ਹਾਂਗ ਕਾਂਗ ਤੋਂ ਵੈਨਕੋਵਰ ਨੂੰ ਰਵਾਨਾ ਹੋਇਆ। ਇਸ ਬਾਰੇ ਚੀਨ ਦੇ ਪ੍ਰਸਿਧ ਪੱਤਰ ਚਾਈਨਾ ਪ੍ਰੈਸ ਨੇ ਇਸ ਖਬਰ ਨੂੰ ਇਉਂ ਪ੍ਰਕਾਸ਼ਤ ਕੀਤਾ :

"ਹਿੰਦੁਸਤਾਨੀਆਂ ਦਾ ਸਭ ਤੋਂ ਪਹਿਲਾ ਜਹਾਜ਼ ਸ੍ਰਦਾਰ ਗੁਰਦਿਤ ਸਿੰਘ ਦੇ ਉਦਮ ਨਾਲ ਕੈਨੇਡਾ ਨੂੰ ਗਿਆ ਹੈ। ਸ੍ਰਦਾਰ ਗੁਰਦਿਤ ਸਿੰਘ ਦੀਆਂ ਅੱਖਾਂ ਤੋਂ ਰਹਿਮ ਤੇ ਪਿਆਰ ਟਪਕਦਾ ਹੈ। ਆਪ ਆਪਣੇ ਆਦਮੀਆਂ ਨੂੰ ਕੈਨੇਡਾ ਦਾ ਦਰਵਾਜ਼ਾ ਹਿੰਦੀਆਂ ਲਈ ਖੋਲ੍ਹਣ ਵਾਸਤੇ ਲੈ ਜਾ ਰਹੇ ਹਨ। ਸ੍ਰਦਾਰ ਜੀ ਨੇ ਸਾਡੇ ਪੱਤਰ ਪ੍ਰੇਰਕ ਨੂੰ ਦਸਿਆ ਹੈ ਕਿ ਸਾਡਾ ਪ੍ਰਤਾਵੇ (ਟਰਾਇਲ) ਦਾ ਸਫਰ ਹੈ। ਉਹ ਬਰਤਾਨੀਆ ਦੀ ਸਮੂਹ ਪਰਜਾ ਵਾਸਤੇ ਬਰਾਬਰ ਦਾ ਇਨਸਾਫ ਚਾਹੁੰਦੇ ਹਨ, ਉਹ ਵੇਖਣਾ ਚਾਹੁੰਦੇ ਹਨ ਕਿ ਕਾਨੂੰਨ ਉਨ੍ਹਾਂ ਨੂੰ ਪ੍ਰਵੇਸ਼ ਦੀ ਆਗਿਆ ਦੇਂਦਾ ਹੈ ਕਿ ਨਹੀਂ।"

ਆਪ ਦਾ ਗੁਰੂ ਨਾਨਕ ਜਹਾਜ਼ ੨੨ ਮਈ ੧੯੧੪ ਨੂੰ ਆਗਿਆ ਅਨੁਸਾਰ ਵੈਨਕੋਵਰ ਪਹੁੰਚਾ ਪਰ ਇਸ ਨੂੰ ਕਿਨਾਰੇ ਨਾ ਲਗਣ ਦਿਤਾ ਗਿਆ ਅਤੇ ੨੨ ਮਈ ਤੋਂ ੨੩ ਜੁਲਾਈ ਤਕ ਇਤਨੇ ਸਖਤ ਪਹਿਰੇ ਇਸ ਉਤੇ ਰਹੇ ਕਿ ਵਡੇ ਤੋਂ ਵਡੇ ਕਸੂਰ ਕਰਨ ਵਾਲੇ ਉਤੇ ਭੀ ਇਸ ਤਰ੍ਹਾਂ ਦੇ ਪਹਿਰੇ ਰਖੇ ਜਾਣ ਦੀ ਮਿਸਾਲ ਦੁਨੀਆਂ ਵਿਚ ਨਹੀਂ ਮਿਲਦੀ। ਅੰਤ ਇਸ ਨੂੰ ਖਾਲੀ ਹੱਥ ਵਾਪਸ ਮੋੜ ਦਿਤਾ ਗਿਆ

ਤੇ ਵਾਪਸੀ ਸਮੇਂ ਹਾਂਗ ਕਾਂਗ ਵੀ ਕੰਢੇ ਲਗਣ ਨਾ ਦਿਤਾ ਗਿਆ। ਬੜੇ ਧੱਕੇ ਤੋੜੇ ਖਾਂਦਾ ਇਹ ਬਦਨਸੀਬ ਜਹਾਜ਼ ੨੯ ਸਤੰਬਰ ੧੯੧੪ ਨੂੰ ੩-੪ ਵਜੇ ਦੁਪਹਿਰ ਦੇ ਹੁਗਲੀ ਪੁਜਾ। ਬੱਜ ਬੱਜ ਘਾਟ ਉਤੇ ਜੋ ਇਨ੍ਹਾਂ ਬੇਦੋਸੇ ਮੁਸਾਫਰਾਂ ਨਾਲ ਬੀਤੀ ਉਸ ਦਾ ਅੰਦਾਜ਼ਾ ਬਾਬਾ ਗੁਰਦਿਤ ਸਿੰਘ ਜੀ ਦੀ ਹੇਠਲੀ ਇਕੋ ਤੁਕ ਵਿਚ ਭਲੀ ਪ੍ਰਕਾਰ ਲਗ ਸਕਦਾ ਹੈ:

"ਹੁਣ ਵੇਖ ਹਮਾਰਾ ਹਾਲ ਪੀਆ,
ਹੁਣ ਵੇਖ ਹਮਾਰਾ ਹਾਲ।"

ਕਿੰਨਾ ਤਰਲਾ ਹੈ ਅਕਾਲ ਪੁਰਖ ਅਗੇ ਇਨ੍ਹਾਂ ਗੁਰੂ ਪਿਆਰੇ ਦੇਸ਼ ਭਗਤਾਂ ਵਿਚ। ਜ਼ਾਲਮ ਅੰਗਰੇਜ਼ ਦੇ ਮਿਥੇ ਪ੍ਰੋਗਰਾਮ ਮੁਤਾਬਕ ਇਨ੍ਹਾਂ ਨਿਹੱਥੇ ਤੇ ਭੁੱਖ ਨਾਲ ਵਿਲਕਦੇ ਗੁਰੂ ਦੇ ਦੁਲਾਰਿਆਂ ਉਤੇ ਫੇਰ ਖ਼ੂਬ ਗੋਲੀਆਂ ਦੀ ਬੁਛਾੜ ਹੋਈ, ਤੇ ਬਾਬਾ ਜੀ ਆਪਣੇ ਇਕ ਸਾਥੀ ਦੀ ਮਦਦ ਨਾਲ ਬੜੀਆਂ ਮੁਸੀਬਤਾਂ ਝਲਦੇ ਹੋਏ ਬੱਚ ਨਿਕਲੇ ਤੇ ਫੇਰ ਸਤ ਸਾਲ ਲੁਕ ਛਿਪ ਕੇ ਹੀ ਕਟੇ। ਆਪ ਦੇ ੧੮ ਸਾਥੀ ਗੋਲੀਆਂ ਖਾ ਕੇ ਸ਼ਹੀਦ ਹੋ ਗਏ। ੨੫ ਬੁਰੀ ਤਰ੍ਹਾਂ ਘਾਇਲ ਅਤੇ ੨੮ ਫਰਾਰ, ਬਾਕੀ ਰੇਲ ਰਾਹੀਂ ਲਾਹੌਰ ਪਹੁੰਚਾ ਦਿਤੇ ਗਏ। ਲਾਹੌਰ ਵਿਚ ਉਨ੍ਹਾਂ ਉਤੇ ਫੋਕੇ ਮੁਕਦਮੇ ਚਲਾ ਕੇ ਜੇਲ੍ਹਾਂ ਵਿਚ ਡਕ ਦਿਤਾ ਗਿਆ ਅਤੇ ਜਦ ਉਹ ਰਿਹਾ ਹੋਏ ਤਾਂ ਸਾਰੇ ਬਾਗ਼ੀ ਬਣ ਗਏ ਤੇ ਅੰਗਰੇਜ਼ ਸਰਕਾਰ ਵਿਰੁਧ ਹੋ ਰਹੀ ਜੰਗ ਵਿਚ ਸ਼ਾਮਲ ਹੋ ਗਏ।

ਨਨਕਾਣਾ ਸਾਹਿਬ ਦੀ ਖ਼ੂਨੀ ਦੁਰਘਟਨਾ ਨੇ ਬਾਬਾ ਜੀ ਨੂੰ ਲੁਕ ਛਿਪ ਰਹਿਣ ਦਾ ਜੀਵਨ ਖਤਮ ਕਰਨ ਤੇ ਮਜਬੂਰ ਕਰ ਦਿਤਾ, ਤੇ ਆਪ ਨੇ ਇਕ ਖੁਲ੍ਹੀ ਚਿੱਠੀ ਵਾਇਸਰਾਏ ਹਿੰਦ ਦੇ ਨਾਮ ਭੇਜ ਦਿਤੀ ਜਿਸ ਨੂੰ ਭਾਰਤ ਦੀਆਂ ਅਖਬਾਰਾਂ ਨੇ ਮੋਟੀ ਸੁਰਖੀ ਦੇ ਕੇ ਪ੍ਰਕਾਸ਼ਤ ਕੀਤਾ। ਆਪ ਦੇ ਅਚਾਨਕ ਜ਼ਾਹਿਰ ਹੋਣ ਤੇ ਸਾਰੇ ਸੁਨਸਨੀ ਫੈਲ ਗਈ। ਗਾਂਧੀ ਜੀ ਨੇ ਪ੍ਰੈਸ ਰਾਹੀਂ ਆਪ ਜੀ ਨੂੰ ਸਲਾਹ ਦਿਤੀ ਕਿ ਹੁਣ

ਆਪ ਵਧੇਰਾ ਸਮਾਂ ਗੁਪਤ ਨਾ ਰਹੁ ਤੇ ਆਜ਼ਾਦੀ ਦੀ ਜੰਗ ਲਈ ਮੈਦਾਨ ਵਿਚ ਆ ਜਾਓ। ਪ੍ਰੰਤੂ ਆਪ ਗੁਰੂ ਨਾਨਕ ਸਾਹਿਬ ਦੇ ਪਵਿਤਰ ਪ੍ਰਕਾਸ਼ ਉਤਸਵ ਤੇ ੧੫-੧੧-੧੯੨੧ ਨੂੰ ਨਨਕਾਣਾ ਸਾਹਿਬ ਸਰਕਾਰ ਹਿੰਦ ਤੇ ਸਰਕਾਰ ਪੰਜਾਬ ਨੂੰ ਇਤਲਾਹ ਦੇ ਕੇ ਜ਼ਾਹਿਰ ਹੋ ਗਏ। ਆਪ ਦਾ ਪੰਥ ਨੇ ਸ਼ਾਹੀ ਸਵਾਗਤ ਕੀਤਾ ਅਤੇ ਆਪ ਨੂੰ ਫੁਲਾਂ ਦੇ ਹਾਰਾਂ ਵਿਚ ਲਦ ਕੇ ਪੁਲਸ ਦੇ ਹਵਾਲੇ ਕੀਤਾ। ਸਰਕਾਰ ਹਿੰਦ ਦੰਗ ਰਹਿ ਗਈ ਕਿ ਗੁਰੂ ਨਾਨਕ ਜਹਾਜ਼ ਦਾ ਮਾਲਕ ਬੱਜ ਘੱਜ ਘਾਟ ਤੋਂ ਕਿਵੇਂ ਬੱਚ ਨਿਕਲਿਆ ਜਿਸ ਨੂੰ ਦੁਨੀਆਂ ਹੁਣ ਤਕ ਮਰ ਚੁਕਾ ਸਮਝ ਚੁਕੀ ਸੀ।

ਅੰਗਰੇਜ਼ੀ ਹਕੂਮਤ ਬਾਬਾ ਜੀ ਨੂੰ ਬਹੁਤ ਸਮਾਂ ਜੇਲ੍ਹ ਵਿਚ ਡਕ ਨਾ ਸਕੀ ਤੇ ਆਪ ਸਾਢੇ ਤਿੰਨ ਮਹੀਨਿਆਂ ਮਗਰੋਂ ੨੮-੨-੧੯੨੨ ਨੂੰ ਅੰਮ੍ਰਿਤਸਰ ਪਹੁੰਚੇ ਜਿਥੇ ਆਪ ਦਾ ਲੱਖਾਂ ਪੰਜਾਬੀਆਂ ਬੜਾ ਨਿੱਘਾ ਸਵਾਗਤ ਕੀਤਾ ਤੇ ਜਲੂਸ ਦੀ ਸ਼ਕਲ ਵਿਚ ਆਪ ਨੂੰ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਨੂੰ ਲੈ ਜਾਇਆ ਗਿਆ ਪਰ ਸਰਕਾਰ ਨੂੰ ਆਪ ਦਾ ਸ਼ਹਾਨਾ ਸਵਾਗਤ ਜਚਿਆ ਨਾ ਤੇ ਆਪ ਨੂੰ ਜਲੂਸ ਵਿਚੋਂ ਹੀ ਗ੍ਰਿਫਤਾਰ ਕਰ ਲਿਆ ਜਿਸਦਾ ਜ਼ਿਕਰ ਬਾਬਾਜੀਨੇਆਪਣੇ ਅਦਾਲਤੀ ਬਿਆਨ ਵਿਚ ਇਉਂ ਕੀਤਾ ਹੈ:

"ਸਰਕਾਰ ਨੇ ਦੁਨੀਆਂ ਸਾਹਮਣੇ ਮੈਨੂੰ ਠਗ ਅਤੇ ਬਾਗੀ, ਬਲਵਾ ਖੋਰ ਬਨਾਣ ਦੀ ਨਿਸਫਲ ਕੋਸ਼ਿਸ਼ ਕਰ ਕੇ ਵੀ ਸਬਰ ਨਹੀਂ ਕੀਤਾ ਸਗੋਂ ਮੇਰੇ ਪਰ ਨਾਮ ਧਰੀਕ ਧਰਮ ਵੇਚੂ ਸਿੱਖਾਂ ਪਾਸੋਂ ਫਤਵਾ ਦਵਾਇਆ ਜੋ ਖਾਲਸਾ ਸੇਵਕ ਅਕਤੂਬਰ ੧੯੧੪ ਦੇ ਲੇਖ ਵਿਚ ਛਪਿਆ ਸੀ ਕਿ ਗੁਰੂ ਨਾਨਕ ਜਹਾਜ਼ ਵਾਲੇ ਮੁਸਾਫਰ ਸਿੱਖ ਹੀ ਨਹੀਂ ਹਨ ਅਤੇ ਸ੍ਰੀ ਦਰਬਾਰ ਸਾਹਿਬ ਜੀ, ਜਿਥੇ ਹਰ ਰੋਜ਼ ਰਾਜੇ ਮਹਾਰਾਜੇ, ਜਗੀਰਦਾਰ ਸ੍ਰਦਾਰਾਂ ਅਤੇ ਪ੍ਰੇਮੀਆਂ ਦੀ ਅਰਦਾਸ ਹੁੰਦੀ ਸੀ ਉਸ ਵਿਚ ਮੈਂ ਗਰੀਬ ਅਤੇ ਨਿਮਾਣੇ ਦੀ ਵੀ ਅਰਦਾਸ ਰੋਜ਼ਾਨਾ ਹੁੰਦੀ ਸੀ, ਬਾਵਜ਼ੂਦ ਇਸ ਗੱਲ ਦੇ ਕਿ ਬਾਕੀ ਦੇ ਅਰਦਾਸ ਵਾਲਿਆਂ

ਵਾਂਗੂੰ ਮੇਰੇ ਰੁਪਏ ਵੀ ਦਰਬਾਰ ਸਾਹਿਬ ਵਿਚ ਜਮ੍ਹਾਂ ਸਨ, ਪਰ ਮੇਰੀ ਅਰਦਾਸ ਏਸ ਲਈ ਬੰਦ ਕਰ ਦਿਤੀ ਗਈ ਕਿ ਮੈਂ ਗੁਰੂ ਨਾਨਕ ਜਹਾਜ਼ ਚਲਾ ਕੇ ਉਸ ਉਤੇ ਤਿੰਨ ਝੰਡੇ ਕਿਉਂ ਝੁਲਾਏ ਹਨ, ਜਿਨ੍ਹਾਂ ਉਤੇ ਸਤਿ ਸ੍ਰੀ ਅਕਾਲ, ਅਲ੍ਹਾ ਹੂ ਅਕਬਰ ਅਤੇ ਬੰਦੇ ਮਾਤ੍ਰਮ ਲਿਖਿਆ ਹੋਇਆ ਸੀ। ਉਨ੍ਹਾਂ ਦਿਨਾਂ ਵਿਚ ਇਹ ਆਖਣਾ ਵੀ ਭਾਰੀ ਜ਼ੁਲਮ ਸਮਝਿਆ ਜਾਂਦਾ ਸੀ, ਜਿਸ ਨੂੰ ਅੱਜ ਗਲੀ ਗਲੀ ਤੇ ਕੂਚੇ ਆਖਿਆ ਜਾ ਰਿਹਾ ਹੈ।

"ਹੁਣੇ ਮੈਂ ਸ੍ਰੀ ਦਰਦਾਰ ਸਾਹਿਬ ਜਾ ਕੇ ਸਿੱਖ ਧਰਮ ਅਨੁਸਾਰ ਰਸਮ ਰਿਵਾਜ਼ ਕਰਨੇ ਸਨ ਜੋ ਪਰਦੇਸ਼ ਤੋਂ ਆਏ ਹੋਏ ਕਰਵਾਂਦੇ ਹਨ। ਮੈਨੂੰ ਸ਼ਾਇਦ ਇਸ ਲਈ ਫੜ ਲਿਆ ਹੈ ਕਿ ਮੈਨੂੰ ਪਿਛਲੀ ਗੱਲ ਛੇੜਣ ਦਾ ਮੌਕਾ ਨਾ ਮਿਲੇ, ਜਿਸ ਦੀ ਜ਼ੁਮੇਂਵਾਰ ਸ੍ਰਕਾਰ ਹੈ, ਜਿਸ ਨੇ ਅਰੂੜ ਸਿਹੋਂ ਸਰਬਰਾਹ ਦਰਬਾਰ ਸਾਹਿਬ (ਸਿਹੋਂ ਦਾ ਸ਼ਬਦ ਝੋਲੀ ਚੁਕ ਸਿੱਖਾਂ ਵਿਰੁਧ ਸਭ ਤੋਂ ਪਹਿਲਾਂ ਬਾਬਾ ਜੀ ਨੇ ਹੀ ਵਰਤਿਆ ਹੈ) ਅਤੇ ਹੋਰ ਖੁਸ਼ਾਮਦੀ ਸਿੱਖਾਂ ਪਾਸੋਂ ਮੇਰੇ ਅਤੇ ਮੇਰੇ ਸਾਥੀਆਂ ਦੇ ਧਰਮ ਤੇ ਬੇਹੂਦਾ ਹਮਲਾ ਕਰਵਾਇਆ ਤੇ ਸ੍ਰਕਾਰ ਨੂੰ ਸ਼ਕ ਸੀ ਕਿ ਮੈਂ ਸ੍ਰਕਾਰ ਪਾਸੋਂ ਇਸ ਦਾ ਜਵਾਬ ਪੁਛਾਂਗਾ ਕਿ ਸਾਡੇ ਵਿਚ ਕਿਹੜਾ ਘਾਟਾ ਸੀ, ਜਿਸ ਕਰਕੇ ਸਾਨੂੰ ਸਿੱਖੀ ਤੋਂ ਖਾਰਜ ਕੀਤਾ ਗਿਆ। ਸਿੱਖ ਨੂੰ ਅਸਿੱਖ ਕਹਿਣਾ ਉਸ ਦੇ ਸਿਰ ਕੱਟ ਲੈਣ ਨਾਲੋਂ ਵੀ ਅਧਿਕ ਬੁਰਾ ਹੈ। ਪੰਜ ਪਿਆਰਿਆਂ ਨੇ ਸਿੱਖ ਬਣਨ ਲਈ ਸੀਸ ਭੇਟ ਕੀਤੇ ਸਨ। ਹਜ਼ਾਰਾਂ ਮਿਸਾਲਾਂ ਐਸੀਆਂ ਮਿਲਦੀਆਂ ਹਨ ਜੋ ਸਿੱਖ ਨੇ ਅਸਿੱਖ ਬਣਨ ਨਾਲੋਂ ਮਰਨਾ ਪਸੰਦ ਕੀਤਾ।"

ਆਪ ਜੀ ਨੂੰ ੨੬ ਜੁਲਾਈ ੧੯੨੨ ਨੂੰ ਪੰਜ ਸਾਲਾਂ ਦੀ ਸਜ਼ਾ ਦੇ ਕੇ ਮੀਆਂਵਾਲੀ ਜੇਲ੍ਹ ਭੇਜ ਦਿਤਾ।

ਬਸ ਫੇਰ ਉਸ ਸਮੇਂ ਤੋਂ ਅੰਤ ਤਕ ਆਪ ਕਾਂਗ੍ਰਸ ਨਾਲ ਹੀ ਰਹੇ ਤੇ ਦੇਸ਼ ਦੀ ਹਰ ਅਜ਼ਾਦੀ ਦੀ ਲਹਿਰ ਵਿਚ ਆਪਣੇ ਵੱਧ ਚੜ੍ਹ ਕੇ

ਹਿੱਸਾ ਲਿਆ।

ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਜੀ ਨਹਿਰੂ ੧੯੫੪ ਦੇ ਕਾਂਗ੍ਰਸ ਸਮਾਗਮ ਵਿਚ ਅਜਮੇਰ ਵਿਚ ਕਿਸੇ ਮਤੇ ਉਤੇ ਬੋਲ ਰਹੇ ਸਨ ਕਿ ਆਪ ਨੂੰ ਬਾਬਾ ਜੀ ਦੇ ਅਕਾਲ ਚਲਾਣੇ ਦੀ ਮਨਹੂਸ ਖਬਰ ਪਹੁੰਚੀ। ਆਪਨੇ ਝੰਡੇ ਦੀ ਸਲਾਮੀ ਵੇਲੇ ਬੜੇ ਦਰਦ ਭਰੇ ਦਿਲ ਨਾਲ ਫਰਮਾਇਆ :–

"ਅੱਜ ਬਾਬਾ ਗੁਰਦਿਤ ਸਿੰਘ ਜੀ ਆਫ ਕੋਮਾ ਗਾਟਾ ਮਾਰੂ ਫੇਰ ਸਾਥੋਂ ਸਦਾ ਲਈ ਵਿਛੜ ਗਏ ਹਨ। ਇਹ ਉਹ ਬਜ਼ੁਰਗ ਹਸਤੀ ਸਨ ਜਿਨ੍ਹਾਂ ਵਲ ਮੁਸ਼ਕਲ ਸਮੇਂ ਵੇਖ ਕੇ ਸਾਨੂੰ ਉਤਸ਼ਾਹ ਮਿਲਦਾ ਸੀ।

"ਇਹ ਬਾਬਾ ਜੀ ਦੀਆਂ ਉਚ ਘਾਲਣਾਂ ਦਾ ਹੀ ਨਤੀਜ਼ਾ ਹੈ ਕਿ ਅਸੀਂ ਸਾਰੇ ਸਿਪਾਹੀ ਅੰਗ੍ਰੇਜ਼ ਦੇ ਇੰਪੀਰੀਅਲਇਜ਼ਮ ਦੇ ਵਿਰੁਧ ਲੜਦੇ ਰਹੇ ਤੇ ਅੰਤ ਨੂੰ ਵਿਜੈ ਪ੍ਰਾਪਤ ਕੀਤੀ। ਬਾਬਾ ਜੀ ਨੇ ਅੱਜ ਤੋਂ ੪੦ ਸਾਲ ਪਹਿਲਾਂ ਬਦੇਸ਼ਾਂ ਵਿਚ ਭਾਰਤ ਦੀ ਅਜ਼ਾਦੀ ਦੇ ਚਰਚੇ ਲਈ ਕੋਮਾਗਾਟਾ ਮਾਰੂ ਜਹਾਜ਼ ਲੈ ਕੇ ਚਾਲੇ ਪਏ ਸਨ। ਇਹ ਬਾਬਾ ਗੁਰਦਿਤ ਸਿੰਘ ਹੀ ਸਨ ਜਿਨ੍ਹਾਂ ਐਨਾ ਬਹਾਦਰੀ ਦਾ ਕੰਮ ਉਸ ਸਮੇਂ ਸ਼ੁਰੂ ਕੀਤਾ ਸੀ। ਇਸ ਮਹਾਨ ਲੀਡਰ ਦੀਆਂ ਦੇਸ਼ ਦੀ ਅਜ਼ਾਦੀ ਖਾਤਰ ਦਿਤੀਆਂ ਕੁਰਬਾਨੀਆਂ ਸਦਾ ਚਾਨਣ ਮੁਨਾਰੇ ਦਾ ਕੰਮ ਦੇਂਦੀਆ ਰਹਿਣਗੀਆਂ।"

ਬਾਬਾ ਜੀ ਦੀ ਸੰਖੇਪ ਜੀਵਨੀ ਤੇ ਗੁਰੂ ਨਾਨਕ ਜਹਾਜ਼ ਦੀ ਦੁਰਘਟਨਾ ਬਿਆਨ ਕਰਨ ਮਗਰੋਂ ਕੈਨੇਡਾ ਦੇ ਬਹਾਦਰ ਇਨਕਲਾਬੀਆਂ ਵਿਚੋਂ ਕੁਝ ਕੁ ਦੇਸ਼ ਖਾਤਰ ਕੁਰਬਾਨ ਹੋਈਆਂ ਹਸਤੀਆਂ ਦਾ ਬਿਆਨ ਕਰਨਾ ਜ਼ਰੂਰੀ ਹੈ, ਭਾਵੇਂ ਇਸ ਪੁਸਤਕ ਦਾ ਸਮੁੱਚਾ ਮਨੋਰਥ ਦੇਸ਼ ਭਗਤਾਂ ਦੀਆਂ ਜੀਵਨੀਆਂ ਨਾਲ ਨਹੀਂ, ਦੇਸ਼ ਦੀ ਆਜ਼ਾਦੀ ਦੀਆਂ ਲਹਿਰਾਂ ਤੋਂ ਹੈ, ਜਿਨ੍ਹਾਂ ਵਿਚ

ਸਿੱਖਾਂ ਨੇ ਅਤਿ ਸ਼ਾਨਦਾਰ ਰੋਲ ਅਦਾ ਕੀਤਾ ਹੈ, ਪਰ ਲਹਿਰਾਂ ਚਲਾਣ ਵਾਲੇ ਬਾਨੀਆਂ ਨੂੰ ਅਤੇ ਆਜ਼ਾਦੀ ਦੀਆਂ ਲਹਿਰਾਂ ਚਲਾਣ ਵਾਲੇ ਤੇ ਭਾਰੀ ਕੁਰਬਾਨੀਆਂ ਕਰਨ ਵਾਲੇ ਕੌਮੀ ਪ੍ਰਵਾਨਿਆਂ ਦਾ ਸੰਖੇਪ ਜ਼ਿਕਰ ਥਾਂ ਥਾਂ ਤੇ ਕਰਨਾ ਜ਼ਰੂਰੀ ਹੈ, ਜਿਨ੍ਹਾਂ ਇਤਿਹਾਸ ਨੂੰ ਰੰਗੀਨੀ ਬਖਸ਼ੀ।

## ਸ੍ਰਦਾਰ ਮੇਵਾ ਸਿੰਘ ਜੀ ਕੈਨੇਡੀਅਨ 'ਸ਼ਹੀਦ'

ਬੱਜ ਬੱਜ ਘਾਟ ਦੀ ਦੁਰਘਟਨਾ ਦੇ ਕਾਰਨ ਕੈਨੇਡਾ ਵਿਚ ਸਿੱਖਾਂ ਨੇ ਆਪਣੀਆਂ ਕੌਮੀ ਸਰਗਰਮੀਆਂ ਹੋਰ ਤੇਜ਼ ਕਰ ਦਿਤੀਆਂ। ਬਾਬਾ ਗੁਰਦਿਤ ਸਿੰਘ ਜੀ ਤੇ ਉਨ੍ਹਾਂ ਦੇ ਸਾਥੀਆਂ ਦੀਆਂ ਕੁਰਬਾਨੀਆਂ ਨੇ ਦੇਸ਼ ਤੋਂ ਹਜ਼ਾਰਾਂ ਮੀਲ ਦੂਰ ਅਣਖੀਲੇ ਸੂਰਬੀਰਾਂ ਦੇ ਖ਼ੂਨ ਨੂੰ ਉਬਾਲ ਦਿਤਾ।

ਕੈਨੇਡਾ ਸਰਕਾਰ ਨੇ ਸਿਖਾਂ ਦੀਆਂ ਸਿਆਸੀ ਸਰਗ੍ਰਮੀਆਂ ਨੂੰ ਦਬਾਣ ਲਈ ਪੰਜਾਬ ਤੋਂ ਇਕ ਅੰਗ੍ਰੇਜ਼ ਪੁਲਿਸ ਅਫਸਰ ਮਿਸਟਰ ਹਾਪਕਿਨਸਨ (Mr. Hopkinson) ਦੀਆਂ ਖਿਦਮਾਤ ਦੀ ਮੰਗ ਕੀਤੀ। ਇਹ ਲਾਹੌਰ ਵਿਚ ਕਾਫੀ ਸਮਾਂ ਰਹਿਣ ਕਾਰਨ ਪੰਜਾਬੀ ਚੰਗੀ ਬੋਲ ਲੈਂਦਾ ਸੀ। ਮਸਟਰ ਹਾਪਕਿਨਸਨ ਨੇ ਕੈਨੇਡਾ ਪੁਜਦੇ ਹੀ ਇਕ ਮੁਖ਼ਬਰ ਆਪਣੇ ਨਾਲ ਲਾ ਲਿਆ। ਉਸ ਦੇਸ਼ ਧ੍ਰੋਹੀ ਸਿਖ ਦਾ ਨਾਮ ਸਰਕਾਰੀ ਕਾਗਜ਼ਾਂ ਵਿਚ ਬੇਲਾ ਸਿੰਘ ਕਰ ਕੇ ਆਉਂਦਾ ਹੈ। ਉਹ ਸਿਖਾਂ ਦੀਆਂ ਮੀਟਿੰਗਾਂ ਵਿਚ ਜਾਇਆ ਕਰਦਾ ਸੀ। ਵੈਨਕੋਵਰ ਦੇ ਸਿਖਾਂ ਨੂੰ ਉਹਦੀਆਂ ਕਾਲੀਆਂ ਕਰਤੂਤਾਂ ਦਾ ਪਤਾ ਚਲ ਗਿਆ ਅਤੇ ਉਹ ਬੇਲਾ ਸਿੰਹੋਂ ਤੋਂ ਬੜੇ ਦੁਖੀ ਹੋਣ ਲਗ ਪਏ। ਬੇਲਾ ਸਿੰਹੋਂ ਦਾ ਇਕ ਹੋਰ ਵੀ ਸਾਥੀ ਬਣ ਗਿਆ ਜਿਸ ਦਾ ਨਾਮ ਅਰਜਨ ਸਿੰਘ ਸੀ। ੩ ਸਤੰਬਰ ੧੯੧੪ ਵਾਲੇ ਦਿਨ ਇਕ ਹੋਰ

ਬਹਾਦਰ ਵੀਰ ਨੇ ਉਸ ਬੇਲਾ ਸਿੰਹੋਂ ਦੇ ਸਾਥੀ ਅਰਜਨ ਸਿੰਘ ਨੂੰ ਗੋਲੀ ਨਾਲ ਉਡਾ ਦਿਤਾ। ਮਿਸਟਰ ਹਾਪਕਿਨਸਨ ਨੇ ਬੇਲਾ ਸਿੰਹੋਂ ਦੀ ਪਿੱਠ ਠੋਕੀ ਕਿ ਉਹ ਭੀ ਆਪਣੇ ਸਾਥੀ ਦਾ ਬਦਲਾ ਲਏ। ਬੇਲਾ ਸਿੰਹੋਂ ਨੇ ਗੁਰਦਵਾਰੇ ਵਿਚ ਕੀਰਤਨ ਦੇ ਭੋਗ ਮਗਰੋਂ ਦੋ ਸਿੰਘਾਂ ਨੂੰ ਸ਼ਹੀਦ ਕਰ ਦਿਤਾ। ਬੇਲਾ ਸਿੰਹੋਂ ਮੌਕੇ ਤੇ ਹੀ ਫੜ ਲਿਆ ਗਿਆ। ਸ਼ਹੀਦ ਹੋਣ ਵਾਲਿਆਂ ਵਿਚੋਂ ਇਕ ਸਨ ਖਾਲਸਾ ਦੀਵਾਨ ਵੈਨਕੋਵਰ ਦੇ ਪ੍ਰਧਾਨ ਸ੍ਰਦਾਰ ਭਾਗ ਸਿੰਘ ਜੀ ਅਤੇ ਦੂਜੇ ਪਟਿਆਲੇ ਦੇ ਸ੍ਰਦਾਰ ਬਤਨ ਸਿੰਘ ਜੀ।

ਮਿਸਟਰ ਹਾਪਕਿਨਸਨ ਨੇ ੨੧ ਅਕਤੂਬਰ ੧੯੧੪ ਨੂੰ ਬੇਲਾ ਸਿੰਹੋਂ ਦੇ ਹਕ ਵਿਚ ਅਦਾਲਤ ਅੰਦਰ ਸਫਾਈ ਦੀ ਗਵਾਹੀ ਦੇਣੀ ਸੀ ਕਿ ਉਸ ਨੇ ਗੋਲੀ ਆਪਣੇ ਬਚਾ ਖਾਤਰ ਚਲਾਈ ਸੀ। ਗੁਰਦਵਾਰੇ ਦੇ ਗ੍ਰੰਥੀ ਭਾਈ ਮੇਵਾ ਸਿੰਘ ਜੀ, ਜੋ ਪਿੰਡ ਲਪੋਕੀ, ਜ਼ਿਲ੍ਹਾ ਅੰਮ੍ਰਿਤਸਰ ਦੇ ਇਕ ਦਰਮਿਆਨੇ ਦਰਜੇ ਦੇ ਕਿਸਾਨ ਦੇ ਸਪੁਤ੍ਰ ਸਨ, ਅਤੇ ਕੈਨੇਡਾ ਵਿਚ ਆਪਣੇ ਕੁਝ ਸਾਥੀਆਂ ਨਾਲ ਪੁਜ ਗਏ ਸਨ, ਪਸਤੌਲ ਕੋਟ ਦੀ ਜੇਬ ਵਿਚ ਲੈ ਕੇ ਅਦਾਲਤ ਦੇ ਅਹਾਤੇ ਵਿਚ ਮਿਸਟਰ ਹਾਪਕਿਨਸਨ ਦਾ ਸਫਾਇਆ ਕਰਨ ਪਹੁੰਚ ਗਏ ਤੇ ਏਧਰ ਓਧਰ ਟਹਿਲਣ ਲਗ ਪਏ। ਮਿਸਟਰ ਹਾਪਕਿਨਸਨ ਜਦ ਅਦਾਲਤ ਵਿਚ ਪੇਸ਼ ਹੋਣ ਆਇਆ ਤਾਂ ਸ੍ਰਦਾਰ ਮੇਵਾ ਸਿੰਘ ਜੀ ਨੇ ਮੌਕਾ ਤਾੜ ਕੇ ਉਸ ਤੇ ਤਿੰਨ ਗੋਲੀਆਂ ਚਲਾ ਦਿਤੀਆਂ ਤੇ ਉਹਨੂੰ ਥਾਂ ਤੇ ਹੀ ਚਿਤ ਕਰ ਦਿਤਾ ਅਤੇ ਆਪਣੇ ਆਪ ਨੂੰ ਹੱਸਦੇ ਹੱਸਦੇ ਪੁਲਿਸ ਦੇ ਹਵਾਲੇ ਕਰ ਦਿਤਾ।

ਸ੍ਰਦਾਰ ਮੇਵਾ ਸਿੰਘ ਦਾ ਸਮਰੀ ਟਰਾਇਲ ਹੋਇਆ ਅਤੇ ੨੯ ਅਕਤੂਬਰ ੧੯੧੪ ਨੂੰ ਉਨ੍ਹਾਂ ਨੂੰ ਫਾਂਸੀ ਦਾ ਹੁਕਮ ਸੁਣਾ ਦਿਤਾ ਗਿਆ। ਆਪ ਨੇ ਆਪਣਾ ਜੁਰਮ ਇਕਬਾਲ ਕਰਦਿਆਂ ਅਦਾਲਤ ਸਾਹਮਣੇ ਇਤਿਹਾਸਕ ਬਿਆਨ ਦਿਤਾ ਜਿਸ ਦੀ ਸਹੀ ਨਕਲ ਹੇਠ

ਦਿਤੀ ਜਾਂਦੀ ਹੈ :

"My religion does not teach me to bear enmity with any body, no matter what class, ereed or order he belongs to, nor had I any enmity with Hopkinson. I heard that he was oppiessiug my poor people very much. I being a staunch Sikh could no longer bear to see the wrong done to my countrymen and the Dominion of Canada. And I performing the dnty of a true Sikh aud remembering the name of God will proceed towards the scaffold with the same amount of pleasure as the hungery babe does toward his mother,

I shall gladly have the rope put around my neck thinking it to be a rosery of God's name,

੧੧ ਜਨਵਰੀ ੧੯੧੫ ਨੂੰ ਸਰਦਾਰ ਮੇਵਾ ਸਿੰਘ ਜੀ ਫਾਂਸੀ ਦੇ ਤਖ਼ਤੇ ਤੇ ਲਟਕਾ ਦਿਤੇ ਗਏ । ਜਿਨ੍ਹਾਂ ਖੁਸ਼ਕਿਸਮਤ ਸਿੰਘਾਂ ਨੇ ਆਪ ਦੇ ਅੰਤਮ ਸਮੇਂ ਦੀਦਾਰੇ ਕੀਤੇ ਉਨ੍ਹਾਂ ਦਾ ਬਿਆਨ ਸੀ ਕਿ ਸ਼ਹੀਦ ਦਾ ਨੂਰਾਨੀ ਜਲਾਲ ਝਲਿਆ ਨਹੀਂ ਸੀ ਜਾਂਦਾ ।

## ਸ੍ਰਦਾਰ ਬਲਵੰਤ ਸਿੰਘ ਕੈਨੇਡੀਅਨ 'ਸ਼ਹੀਦ'
## ੧੮੮੨-੧੯੧੬

ਹਾਪਕਿਨਸਨ ਕਤਲ ਕੇਸ ਵਿਚ ਸਰਦਾਰ ਮੇਵਾ ਸਿੰਘ ਜੀ ਦੇ ਨਾਲ ਸਰਦਾਰ ਬਲਵੰਤ ਸਿੰਘ ਜੀ ਕੈਨੇਡੀਅਨ ਨੂੰ ਵੀ ਗ੍ਰਿਫਤਾਰ ਕਰ ਲਿਆ ਗਿਆ ਸੀ ਪਰ ਸਰਕਾਰ ਆਪ ਵਿਰੁੱਧ ਝੂਠਾ ਮੁਕਦਮਾ ਚਲਾਣ ਵਿਚ ਬੁਰੀ ਤਰ੍ਹਾਂ ਅਸਫਲ ਰਹੀ ਅਤੇ ਆਪ ਨੂੰ ਕੈਨੇਡਾ

ਸਰਕਾਰ ਨੇ ਰਿਹਾ ਕਰ ਦਿਤਾ।

ਆਪ ਦੀ ਜ਼ਿੰਦਗੀ ਬੜੀ ਭੇਦ ਭਰੀ ਹੈ। ਆਪ ਦੀ ਹਿਕ ਅੰਦਰ ਆਜ਼ਾਦੀ ਦੀ ਤੜਪ ਅਨੋਖੀ ਹੀ ਸੀ। ਜੇ ਐਉਂ ਕਹਿ ਲਿਆ ਜਾਵੇ ਕਿ ਆਪ ਨੂੰ ਆਜ਼ਾਦੀ ਦੀ ਦੇਵੀ ਨਾਲ ਇਸ਼ਕ ਸੀ ਤਾਂ ਵੀ ਕੋਈ ਅਤਿ-ਕਥਨੀ ਨਹੀਂ ਹੋਵੇਗੀ।

ਆਪ ਦਾ ਜਨਮ ਪਿੰਡ ਖੁਰਦਪੁਰ, ਜ਼ਿਲ੍ਹਾ ਜਲੰਧਰ ੧੮੮੨ ਵਿਚ ਸਰਦਾਰ ਬੁੱਧ ਸਿੰਘ ਜੀ ਦੇ ਗ੍ਰਿਹਿ ਵਿਖੇ ਹੋਇਆ। ਸਰਦਾਰ ਬੁੱਧ ਸਿੰਘ ਇਕ ਰਜਿਆ ਪੁਜਿਆ ਕਿਸਾਨ ਸੀ ਅਤੇ ਇਲਾਕੇ ਵਿਚ ਉਹਦੀ ਵਾਹ ਵਾਹ ਸਰਦਾਰੀ ਚਲਦੀ ਸੀ। ਜਿਵੇਂ ਆਮ ਜੱਟਾਂ ਦੇ ਪੁੱਤਾਂ ਨੂੰ ਪਲਟਨ ਵਿਚ ਭਰਤੀ ਹੋਣ ਦਾ ਸ਼ੌਂਕ ਹੁੰਦਾ ਸੀ, ਤਿਵੇਂ ਹੀ ਸਰਦਾਰ ਬਲਵੰਤ ਸਿੰਘ ਜੀ ਦੇ ਦਿਲ ਵਿਚ ਪਲਟਨ ਦੀ ਨੌਕਰੀ ਦਾ ਸ਼ੌਂਕ ਜਵਾਨੀ ਚੜ੍ਹਦੇ ਹੀ ਪੈਦਾ ਹੋਇਆ ਅਤੇ ਆਪ ਨੇ ਦਸ ਸਾਲ ਫੌਜ ਦੀ ਨੌਕਰੀ ਕੀਤੀ।

ਜਦ ਆਪ ਜੀ ਦੀ ਪਲਟਨ ਮਰਦਾਨ (ਪਾਕਿਸਤਾਨ) ਸੀ ਤਾਂ ਉਥੇ ਆਪ ਦੀ ਸੰਗਤ ਉਘੇ ਸੰਤ ਕਰਮ ਸਿੰਘ ਜੀ ਨਾਲ ਹੋ ਗਈ ਅਤੇ ਉਨ੍ਹਾਂ ਸਰਦਾਰ ਬਲਵੰਤ ਸਿੰਘ ਜੀ ਨੂੰ ਸਿੱਖੀ ਜਜ਼ਬੇ ਨਾਲ ਮਾਲਾ ਮਾਲ ਕਰ ਦਿਤਾ।

ਸਿੱਖੀ ਰੰਗਨ ਦਾ ਚੜ੍ਹਨਾ ਹੀ ਸੀ ਕਿ ਆਪ ਨੇ ਫੌਜ ਵਿਚੋਂ ਨਾਂਵਾਂ ਕਟਵਾ ਲਿਆਂ ਤੇ ੧੯੦੫ ਵਿਚ ਕੈਨੇਡਾ ਨੂੰ ਤੁਰ ਪਏ।

ਪਹਿਲਾ ਗੁਰਦਵਾਰਾ ਜੋ ਕੈਨੇਡਾ ਵਿਚ ਬਣਿਆ ਉਹ ਸਰਦਾਰ ਬਲਵੰਤ ਸਿੰਘ ਜੀ ਦੀ ਹਿੰਮਤ ਤੇ ਦੂਰ ਅੰਦੇਸ਼ੀ ਦਾ ਹੀ ਸਿੱਟਾ ਸੀ। ਵੈਨਕੋਵਰ ਵਿਚ ਗੁਰੂ ਨਾਨਕ ਸਾਹਿਬ ਦਾ ਨਿਸ਼ਾਨ ਸਾਹਿਬ ਝੁਲਾ ਦੇਣਾ ਮਮੂਲੀ ਜਿਹੀ ਗੱਲ ਨਹੀਂ ਸੀ। ਉਹ ਗੁਰ-ਦਵਾਰਾ ਧਰਮ ਅਤੇ ਸਿਆਸਤ ਦਾ ਗੜ੍ਹ ਬਣ ਗਿਆ। ਹਰ ਐਤਵਾਰ ਦੂਰ ਦੂਰ ਤੋਂ ਸੰਗਤਾਂ ਜੁੜਦੀਆਂ। ਭਾਈ ਬਲਵੰਤ ਸਿੰਘ

ਜੀ ਨੇ ਖੁਦ ਹੀ ਗ੍ਰੰਥੀ ਦੀ ਉੱਚੀ ਤੇ ਸੁੱਚੀ ਸੇਵਾ ਵੀ ਆਪਣੇ ਹੱਥ ਵਿਚ ਲੈ ਰਖੀ ਸੀ। ਆਪ ਨੇ ਕੈਨੇਡਾ ਵਿਚ ਵਸਦੇ ਹਿੰਦੁਸਤਾਨੀਆਂ ਦੀ ਕਾਇਆ ਕਲਪ ਕਰ ਦਿਤੀ। ਹਿੰਦੁਸਤਾਨੀ (੯੯ ਫੀ ਸਦੀ ਸਿੱਖ) ਜਥੇਬੰਦ ਵੀ ਵਧੇਰੇ ਹੋਣ ਲਗ ਗਏ ਤੇ ਮਿਹਨਤ ਵੀ ਕਰੜੀ ਕਰਨ ਲਗ ਪਏ। ਕੁਦਰਤੀ ਹੀ ਸੀ ਕਿ ਕੈਨੇਡਾ ਦੀ ਸਰਕਾਰ ਦੀਆਂ ਅੱਖਾਂ ਵਿਚ ਹਿੰਦੁਸਤਾਨੀ ਵਧੇਰੇ ਰੜਕਣ ਲਗੇ। ਏਥੋਂ ਤਕ ਕਿ ਕੈਨੇਡਾ ਸਰਕਾਰ ਨੇ ਹਿੰਦੁਸਤਾਨੀਆਂ ਦੇ ਪ੍ਰਵਾਰਾਂ ਨੂੰ ਕੈਨੇਡਾ ਆਉਣ ਤੇ ਪਾਬੰਦੀ ਲਗਾ ਦਿਤੀ। ਇਸ ਝਗੜੇ ਵਿਚ ਕੈਨੇਡਾ ਵਸੇਂਦੇ ਹਿੰਦੁਸਤਾਨੀਆਂ ਨੂੰ ਅਤਿ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ। ਸ੍ਰਦਾਰ ਬਲਵੰਤ ਸਿੰਘ ਨੂੰ ਦੋ ਸਾਥੀਆਂ ਸਹਿਤ—ਸ੍ਰਦਾਰ ਭਾਗ ਸਿੰਘ ਜੀ ਅਤੇ ਸ੍ਰਦਾਰ ਸੁੰਦਰ ਸਿੰਘ ਜੀ—੧੯੧੧ ਵਿਚ ਭਾਰਤ ਕੇਸ ਲੜਣ ਭੇਜਿਆ ਗਿਆ ਪਰ ਹਿੰਦ ਦੀ ਅੰਗਰੇਜ਼ ਸਰਕਾਰ ਨੇ ਇਨ੍ਹਾਂ ਦੇ ਪੱਲੇ ਕੱਖ ਨਾ ਪਾਇਆ। ਵਾਪਸੀ ਉਤੇ ਸ੍ਰਦਾਰ ਬਲਵੰਤ ਸਿੰਘ ਜੀ ਨੂੰ ਹਾਂਗਕਾਂਗ ਰੋਕ ਲਿਆ ਗਿਆ ਅਤੇ ਆਪ ਨੂੰ ਬੜੇ ਢੰਗ ਨਾਲ ਸਾਨ-ਫਰਾਂਸਿਸਕੋ ਦਾ ਟਿਕਟ ਮਿਲ ਗਿਆ। ਬਦਕਿਸਮਤੀ ਵੇਖੋ ਕਿ ਅਮ-ਰੀਕਾ ਦੇ ਇਮੀਗ੍ਰੇਸ਼ਨ ਮਹਿਕਮੇ ਨੇ ਵੀ ਆਪ ਨੂੰ ਸਾਨਫਰਾਂਸਿਸਕੋ ਉਤਰਨ ਦੀ ਆਗਿਆ ਨਾ ਦਿਤੀ ਤੇ ਆਪ ਨੂੰ ਮੁੜ ਵਾਪਸ ਹਾਂਗਕਾਂਗ ਹੀ ਆਉਣਾ ਪਿਆ।

ਸ੍ਰਦਾਰ ਬਲਵੰਤ ਸਿੰਘ ਜੀ ਨੇ ਹਾਂਗਕਾਂਗ ਤੋਂ ਬੜੇ ਯਤਨਾਂ ਨਾਲ ਵੈਨਕੋਵਰ ਦੀਆਂ ਟਿਕਟਾਂ ਫੇਰ ਹਾਸਿਲ ਕਰ ਹੀ ਲਈਆਂ ਪਰ ਵੈਨਕੋਵਰ ਪੁਜਣ ਤੇ ਇਨ੍ਹਾਂ ਦੇ ਪ੍ਰਵਾਰ ਨੂੰ ਉਤਰਨ ਨਾ ਦਿਤਾ ਗਿਆ। ਇਮੀਗ੍ਰੇਸ਼ਨ ਦਾ ਹੈਡ ਆਫਿਸ ਓਟਾਵਾ ਵਿਚ ਸੀ। ਕੇਸ ਅੰਤਮ ਫੈਸਲੇ ਲਈ ਓਟਾਵਾ ਭੇਜ ਦਿਤਾ ਗਿਆ ਅਤੇ ਫੈਸਲੇ ਦੀ ਉਡੀਕ ਤਕ ਪ੍ਰਵਾਰਾਂ ਨੂੰ ਵੈਨਕੋਵਰ ਉਤਰਨ ਦੀ ਆਗਿਆ ਦੇ ਦਿਤੀ ਗਈ। ਅਤੇ ਫੇਰ ਆਪ ਵੈਨਕੋਵਰ ਧੁੱਸ ਹੀ ਗਏ।

ਵੈਨਕੋਵਰ ਵਿਚ ਸਿੰਘਾਂ ਨੇ ਫੈਸਲਾ ਕੀਤਾ ਕਿ ਏਸ ਇਮੀਗ੍ਰੇਸ਼ਨ ਦੇ ਸਵਾਲ ਨੂੰ ਸਦਾ ਲਈ ਹਲ ਕਰਨ ਵਾਸਤੇ ਇੰਗਲੈਂਡ ਦੀ ਹਕੂਮਤ ਨਾਲ ਦੇਸ਼ ਜਾ ਕੇ ਸਿਧੀ ਗਲਬਾਤ ਕੀਤੀ ਜਾਣੀ ਚਾਹੀਦੀ ਹੈ। ਇਕ ਡੈਪੂਟੇਸ਼ਨ ਤਿਆਰ ਕੀਤਾ ਗਿਆ ਜਿਸ ਦੇ ਲੀਡਰ ਸ੍ਰਦਾਰ ਬਲਵੰਤ ਸਿੰਘ ਜੀ ਨੀਅਤ ਕੀਤੇ ਗਏ।

ਗਿਆਨੀ ਗੁਰਮੁਖ ਸਿੰਘ ਜੀ ਮੁਸਾਫਰ, ਐਮ. ਪੀ. ਨੇ ਆਪਣੀ ਪੁਸਤਕ "ਵੀਹਵੀਂ ਸਦੀ ਦੇ ਸ਼ਹੀਦ" ਵਿਚ ਇਸ ਡੈਪੂਟੇਸ਼ਨ ਦੇ ਭਾਰਤੀ ਦੌਰੇ ਦਾ ਜ਼ਿਕਰ ਕਰਦੇ ਹੋਇਆਂ ਲਿਖਿਆ ਹੈ ਕਿ ਸ੍ਰਦਾਰ ਬਲਵੰਤ ਸਿੰਘ ਜੀ ਨੂੰ ਹਿੰਦੁਸਤਾਨੀ ਲੀਡਰਾਂ ਹਥੋਂ ਨਿਰਾਸਤਾ ਹੋਈ ਅਤੇ ਇਕ ਬਹੁਤ ਵਡੇ ਹਿੰਦੁਸਤਾਨੀ ਲੀਡਰ (ਜਿਸ ਦਾ ਨਾਮ ਨਹੀਂ ਦਿਤਾ) ਨੇ ਉਨ੍ਹਾਂ ਨੂੰ ਕਿਹਾ ਕਿ ਇਹ ਸਿੱਖਾਂ* ਦਾ ਕੰਮ ਹੈ।

ਸ੍ਰਦਾਰ ਬਲਵੰਤ ਸਿੰਘ ਜੀ ਨੇ ਵੈਨਕੋਵਰ ਵਾਪਸ ਜਾ ਕੇ ਐਲਾਨੀਆਂ ਕਹਿ ਦਿਤਾ ਕਿ ਏਸ ਬੀਮਾਰੀ ਦਾ ਇਕੋ ਹਲ ਹੈ ਕਿ ਦੇਸ਼ ਦੀ ਗੁਲਾਮੀ ਨੂੰ ਖਤਮ ਕੀਤਾ ਜਾਵੇ ਅਤੇ ਇਹ ਜ਼ੁਮੇਂਵਾਰੀ ਹੁਣ ਵਧੇਰੀ ਕੇਨੇਡੀਅਨ ਸਿੱਖਾਂ (ਹਿੰਦੁਸਤਾਨੀਆਂ) ਦੇ ਸਿਰ ਹੀ ਹੈ ਭਾਵੇਂ ਇਸ ਮਨੋਰਥ ਦੀ ਪੂਰਤੀ ਵਾਲੇ ਹਿੰਦੁਸਤਾਨ ਵਿਚ ਭੀ ਹਨ। ਉਨ੍ਹਾਂ ਨੂੰ ਪੱਕਾ ਯਕੀਨ ਹੋ ਗਿਆ ਕਿ ਜਦ ਤਕ ਦੇਸ਼ ਆਜ਼ਾਦ ਨਹੀਂ ਹੋਵੇਗਾ, ਭਾਰਤੀਆਂ ਦੀ ਇਜ਼ਤ ਨਾ ਦੇਸ਼ ਦੇ ਅੰਦਰ ਤੇ ਨਾ ਦੇਸ਼ ਦੇ ਬਾਹਰ ਕਦੇ ਬਹਾਲ ਹੋ ਸਕੇਗੀ।

---

*ਕਿਸ ਕਦਰ ਅਫਸੋਸ ਦੀ ਗਲ ਹੈ ਕਿ ੧੯੧੧-੧੨ ਵਿਚ ਹੀ ਭਾਰਤੀ ਲੀਡਰ ਸਿੱਖਾਂ ਨੂੰ ਹਿੰਦੁਸਤਾਨੀ ਨਹੀਂ ਸਨ ਸਮਝਦੇ। ਇਹ ਤੰਗ ਨਜ਼ਰੀ ਕਦ ਤਕ ਰਹੇਗੀ, ਕੋਈ ਪੰਡਤ ਵੀ ਆਪਣੀ ਜੋਤਸ਼ ਵਿਦਿਆ ਦੀ ਲਾਲ ਕਿਤਾਬ ਫੋਲ ਕੇ ਨਹੀਂ ਦਸ ਸਕਦਾ।

(ਲੇਖਕ)

ਇਸ ਦੌਰਾਨ ਸ੍ਰਦਾਰ ਮੇਵਾ ਸਿੰਘ ਜੀ ਸ਼ਹੀਦ ਦਾ ਕੇਸ ਚਲ ਪਿਆ (ਜਿਸ ਦਾ ਪਹਿਲਾਂ ਜ਼ਿਕਰ ਆ ਚੁਕਾ ਹੈ) ਸ੍ਰਦਾਰ ਬਲਵੰਤ ਸਿੰਘ ਜੀ ਨੂੰ ਵੀ ਕੈਨੇਡਾ ਸ੍ਰਕਾਰ ਨੇ ਓਸ ਕੇਸ ਵਿਚ ਲਪੇਟ ਲਿਆ ਪਰ ਮੁਕੱਦਮੇ ਵਿਚ ਆਪ ਵਿਰੁਧ ਕੋਈ ਜੁਰਮ ਸਾਬਤ ਨਾ ਹੋ ਸਕਿਆ ਤੇ ਆਪ ੧੯੧੪ ਦੇ ਅੰਤ ਵਿਚ ਰਿਹਾ ਹੋ ਗਏ ਅਤੇ ਫੇਰ ਓਥੋਂ ਆਪ ਦੇਸ਼ ਵਾਪਸ ਚਲ ਪਏ। ਆਪ ਦਾ ਦਿਲ ਸ੍ਰਕਾਰ ਵਿਰੁਧ ਗ਼ਮ ਤੇ ਗੁੱਸੇ ਨਾਲ ਭਰਿਆ ਪਿਆ ਸੀ।

ਆਪ ੧੯੧੫ ਵਿਚ ਬੈਂਕਾਕ ਪੁਜੇ ਜਿਥੇ ਪੁਜਦਿਆਂ ਹੀ ਉਨ੍ਹਾਂ ਨੂੰ ਸ੍ਰਦਾਰ ਮੇਵਾ ਸਿੰਘ ਜੀ ਦੀ ਸ਼ਹੀਦੀ ਦੀ ਮਨਹੂਸ ਖ਼ਬਰ ਮਿਲੀ। ਇਹ ਅੰਦਾਜ਼ਾ ਕੋਈ ਵਿਰਲਾ ਕ੍ਰਾਂਤੀਕਾਰੀ ਹੀ ਲਗਾ ਸਕਦਾ ਹੈ ਕਿ ਉਸ ਸਮੇਂ ਆਪ ਦੇ ਦਿਲ ਵਿਚ ਕੀ ਗੁਜ਼ਰਿਆ ਹੋਵੇਗਾ। ਪਰ ਇਹ ਸਪੱਸ਼ਟ ਹੈ ਕਿ ਬੈਂਕਾਕ ਪਹੁੰਚ ਕੇ ਆਪ ਸਖ਼ਤ ਬੀਮਾਰ ਹੋ ਗਏ ਤੇ ਆਪ ਨੂੰ ਹਸਪਤਾਲ ਦ ਖ਼ਲ ਕਰਵਾ ਦਿਤਾ ਗਿਆ। ਅਜੇ ਆਪ ਪੂਰੀ ਤਰ੍ਹਾਂ ਤੰਦਰੁਸਤ ਵੀ ਨਹੀਂ ਸਨ ਹੋਏ ਕਿ ਆਪ ਨੂੰ ਹਸਪਤਾਲ ਵਿਚੋਂ ਪੁਲਸ ਦੇ ਕਹਿਣ ਤੇ ਡਿਸਚਾਰਜ ਕੀਤਾ ਗਿਆ ਤੇ ਸਿਆਮ ਦੀ ਪੁਲਸ ਨੇ ਆਪ ਨੂੰ ਗ੍ਰਿਫਤਾਰ ਕਰ ਕੇ ਅੰਗ੍ਰੇਜ਼ੀ ਸ੍ਰਕਾਰ ਦੇ ਹਵਾਲੇ ਜਾ ਸਿੰਘਾਪੁਰ ਵਿਚ ਕੀਤਾ। ਆਪ ਦੇ ਨਾਲ ਬੈਂਕਾਕ ਵਿਚੋਂ ਕੁਝ ਹੋਰ ਸਿੰਘ ਵੀ ਬਗ਼ਾਵਤ ਦੇ ਅਪ੍ਰਾਧ ਵਿਚ ਗ੍ਰਿਫਤਾਰ ਕੀਤੇ ਤੇ ੧੯੧੬ ਵਿਚ ਸਾਰੇ ਜਥੇ ਨੂੰ ਲਾਹੌਰ ਸੈਂਟ੍ਰਲ ਜੇਲ੍ਹ ਵਿਚ ਪਹੁੰਚਾ ਦਿਤਾ ਜਿਥੇ ਗਿਣਤੀ ਦੇ ੨੩ ਦਿਨ ਆਪ ਵਿਰੁਧ ਜੇਲ੍ਹ ਅੰਦਰ ਹੀ ਝੂਠਾ ਮੁਕੱਦਮਾ ਚਲਾਇਆ ਅਤੇ ਕਾਗਜ਼ਾਂ ਦੇ ਪੇਟ ਭਰ ਕੇ ਆਪ ਨੂੰ ਫਾਂਸੀ ਦਾ ਹੁਕਮ ਸੁਣਾ ਦਿਤਾ ਗਿਆ।

੩੩ ਸਾਲਾਂ ਦੀ ਛੋਟੇਰੀ ਉਮਰੇ, ਪਰ ਦੇਸ਼ ਦੀ ਖ਼ਾਤ੍ਰ ਵਾਹ ਵਾਹ ਸੋਹਣੀ ਲੇਖੇ ਲਾ, ੧੯੧੬ ਵਿਚ ਹਸਦੇ ਹਸਦੇ ਫਾਂਸੀ ਦਾ ਰੱਸਾ ਚੁੰਮ ਆਪ ਸ਼ਹੀਦੀ ਪਾ ਅਮਰ ਹੋ ਗਏ।

## ਸ੍ਰ: ਬੰਤਾ ਸਿੰਘ ਜੀ ਕੈਨੇਡੀਅਨ "ਸ਼ਹੀਦ"
## ੧੮੯੦–੧੯੧੫

ਜਮਾਂਦਰੂ ਦੁਖੀਆਂ ਦੇ ਦਰਦ ਵੰਡਾਣ ਵਾਲਾ ਮਹਾਨ ਦੇਸ਼ ਭਗਤ ਆਪਣੀ ਕਿਸਮ ਦਾ ਆਪ ਹੀ ਇਨਕਲਾਬੀ ਹੋਇਆ ਹੈ। ਬੜੀ ਡਰਾਈਵ ਸੀ ਏਸ ਨੌਜਵਾਨ ਵਿਚ। ਸੂਭਾ ਦਾ ਦਾਨੀ, ਏਥੋਂ ਤਕ ਦਾਨੀ ਕਿ ਕੇਵਲ ੨੫ ਸਾਲ ਦੀ ਆਯੂ ਵਿਚ ਆਪਣਾ ਜੀਵਨ-ਦਾਨ ਕਰ ਦਿਤਾ।

ਸ੍ਰਦਾਰ ਬੰਤਾ ਸਿੰਘ ਜ਼ਿਲਾ ਜਲੰਧਰ ਦੇ ਪਿੰਡ ਸੰਘੋਵਾਲ ਦੇ ਇਕ ਅਮੀਰ ਘਰਾਣੇ ਵਿਚ ੧੮੯੦ ਵਿਚ ਪੈਦਾ ਹੋਇਆ। ਆਪ ਦਾ ਪਿਤਾ ਸ੍ਰਦਾਰ ਬੂਟਾ ਸਿੰਘ ਅਗਾਂਹ ਵਧੂ ਵਿਚਾਰ ਰਖਦਾ ਸੀ ਅਤੇ ਹਰ ਦਰਦਮੰਦ ਦਾ ਦਰਦ ਵੰਡਾਣਾ ਆਪਣੀ ਜ਼ੁਮੇਂਵਾਰੀ ਸਮਝਦਾ ਸੀ। ਸੋ ਲੋਕ ਪਿਆਰ ਤੇ ਦੇਸ਼ ਪਿਆਰ ਸ੍ਰਦਾਰ ਬੰਤਾ ਸਿੰਘ ਨੂੰ ਵਿਰਸੇ ਵਿਚ ਮਿਲਿਆ। ਦਸ ਜਮਾਤਾਂ ਪਾਸ ਕਰਦਿਆਂ ਹੀ ਸ੍ਰਦਾਰ ਬੰਤਾ ਸਿੰਘ ਦੇ ਦਿਲ ਵਿਚ ਵਿਦੇਸ਼ ਯਾਤਰਾ ਦੀ ਭਾਵਨਾ ਪੈਦਾ ਹੋ ਗਈ। ਇਹਦੇ ਦੂਰ ਅੰਦੇਸ਼ ਪਿਤਾ ਨੇ ਇਹਦੇ ਰਾਹ ਵਿਚ ਮਾੜੀ ਜਿਹੀ ਰੁਕਾਵਟ ਵੀ ਖੜੀ ਨਾ ਕੀਤੀ ਅਤੇ ਦੇਸ਼ ਪਿਆਰ ਦਾ ਸਰਮਾਇਆ ਦੇ ਕੇ ਆਪਣੇ ਲਾਡਲੇ ਸਪੂਤ ਨੂੰ ਸਿੰਘਾਪੁਰ ਵਲ ਤੋਰ ਦਿਤਾ। ਸਿੰਘਾਪੁਰ ਵਿਚ ਕੁਝ ਪੰਜਾਬੀ ਮਾਇਕ ਔਕੜਾਂ ਵਿਚ ਆਪ ਨੇ ਫਸੇ ਵੇਖੇ। ਉਨ੍ਹਾਂ ਨੂੰ ਆਪਣੇ ਖਰਚੇ ਉਤੇ ਪੰਜਾਬ ਵਾਪਸ ਲਿਆਏ ਤੇ ਫੇਰ ਦੁਬਾਰਾ ਅਮਰੀਕਾ ਵਲ ਆਪ ਨੇ ਚਾਲੇ ਪਾ ਦਿਤੇ।

ਹਾਂਗਕਾਂਗ ਵਿਚ ਸ੍ਰਦਾਰ ਬੰਤਾ ਸਿੰਘ ਜੀ ਦੇ ਇਕ ਸਾਥੀ ਪਿਆਰੇ ਲਾਲ ਕੋਲ ਅਮਰੀਕਾ ਜਾਣ ਲਈ ਕਿਰਾਇਆ ਭਾੜਾ ਨਹੀਂ ਸੀ। ਆਪ ਨੇ ਆਪਣੇ ਕੋਲੋਂ ਜਹਾਜ਼ ਦਾ ਟਿਕਟ ਖਰੀਦ ਕੇ ਪਿਆਰੇ ਲਾਲ ਨੂੰ ਅਮਰੀਕਾ ਭੇਜ ਦਿਤਾ ਤੇ ਆਪ ਹਾਂਗਕਾਂਗ ਵਿਚ ਮੁੰਡੇ ਪੜ੍ਹਾਣ

ਲਗ ਪਏ । ਕੁਝ ਸਮੇਂ ਮਗਰੋਂ ਆਪ ਦੇ ਪਿਤਾ ਸ੍ਰਦਾਰ ਬੂਟਾ ਸਿੰਘ ਜੀ ਨੇ ਆਪ ਨੂੰ ਕਰਾਇਆ ਭੇਜਿਆ ਤੇ ਆਪ ਕੈਨੇਡਾ ਚਲੇ ਗਏ ।

ਕੈਨੇਡਾ ਵਿਚ ਆਪ ਨੇ ਗਦਰ ਪਾਰਟੀ ਦੇ ਪ੍ਰਸਿਧ ਬਾਗੀ ਅਖ਼ਬਾਰ "ਗ਼ਦਰ" ਵਿਚ ਲਾਲਾ ਹਰਦਿਆਲ ਜੀ ਨਾਲ ਕੰਮ ਸ਼ੁਰੂ ਕਰ ਦਿਤਾ । ਜਿਉਂ ਜਿਉਂ ਆਪ ਦੇ ਪਵਿਤਰ ਦਿਲ ਉਤੇ ਗ਼ਦਰ ਪਾਰਟੀ ਦੇ ਪਰਵਾਨਿਆਂ ਦਾ ਰੰਗ ਚੜ੍ਹਿਆ ਆਪ ਦੀ ਜਵਾਨ ਹਿਕ ਵਿਚ ਦੇਸ਼ ਦੀ ਆਜ਼ਾਦੀ ਦੇ ਭਾਂਬੜ ਮਚਣੇ ਸ਼ੁਰੂ ਹੋ ਗਏ ।

ਯੂਰਪ ਵਿਚ ਪਹਿਲੀ ਵਿਸ਼ਵ ਜੰਗ ਦੇ ਆਸਾਰ ਦਿਸਣੇ ਸ਼ੁਰੂ ਹੋ ਗਏ ਸਨ । ਸ੍ਰਦਾਰ ਬੰਤਾ ਸਿੰਘ ਨੇ ਸੋਚਿਆ ਕਿ ਭਾਰਤੀ ਸੈਨਾ ਵਿਚ ਬਗਾਵਤ ਪੈਦਾ ਕਰਨ ਦਾ ਇਹ ਬੜਾ ਸਵੱਛ ਸਮਾਂ ਹੈ । ਆਪ ਨੇ ਸਾਥੀਆਂ ਦੇ ਮਨ੍ਹਾਂ ਕਰਨ ਦੇ ਬਾਵਜੂਦ ਦੇਸ਼ ਵਲ ਮੂੰਹ ਚੁਕ ਲਿਆ ਤੇ ਆਪਣੇ ਪਿੰਡ ਆ ਪੁਜੇ । ਬਸ, ਆਪ ਦੇ ਆਉਂਦਿਆਂ ਹੀ ਸੰਘੋ-ਵਾਲ ਦੇਸ਼ ਦੀ ਬਗਾਵਤ ਦਾ ਕੇਂਦਰ ਬਣ ਗਿਆ । ਇਸ ਪਿੰਡ ਵਿਚ ਰਾਮ ਬਿਹਾਰੀ ਬੋਸ ਜੈਸਾ ਪ੍ਰਸਿਧ ਬਾਗ਼ੀ ਭੀ ਸਿਜਦਾ ਕਰਨ ਆਇਆ ਤੇ ਸ੍ਰਦਾਰ ਹਰਨਾਮ ਸਿੰਘ ਜੀ ਟੁੰਡੀਲਾਟ, ਸ੍ਰਦਾਰ ਕਰਤਾਰ ਸਿੰਘ ਜੀ ਸਰਾਭਾ ਅਤੇ ਸ੍ਰਦਾਰ ਮੁਨਸ਼ਾ ਸਿੰਘ ਜੀ ਦੁੱਖੀ ਆਦਿ ਅਨੇਕਾਂ ਆਜ਼ਾਦੀ ਦੀ ਸ਼ਮ੍ਹਾਂ ਦੇ ਪਰਵਾਨੇ ਦੇਸ਼ ਦੀ ਆਜ਼ਾਦੀ ਦੀਆਂ ਵਿਉਤਾਂ ਘੜਦੇ ਰਹੇ । ਆਪ ਦੀਆਂ ਸਰਗਰਮੀਆਂ ਕਾਰਨ ਆਪ ਛੇਤੀ ਹੀ ਅੰਗਰੇਜ਼ੀ ਸਰਕਾਰ ਦੀਆਂ ਨਜ਼ਰਾਂ ਵਿਚ ਤਿਖੇ ਕੰਡੇ ਵਾਂਗ ਚੁਭਣ ਲਗ ਪਏ ।

ਇਕ ਦਿਨ ਆਇਆ ਕਿ ਆਪ ਨੇ ਆਪਣੇ ਕੁਝਕੁ ਵਫਾਦਾਰ ਸਾਥੀਆਂ ਨੂੰ ਲੈ ਕੇ ਆਪਣੇ ਮਿਥੇ ਪ੍ਰੋਗਰਾਮ ਨੂੰ ਅਮਲੀ ਰੂਪ ਦੇ ਦਿਤਾ । ਸੂਰਾਨੁਸੀ ਰੇਲਵੇ ਸਟੇਸ਼ਨ ਦੇ ਨੇੜੇ ਰੇਲ ਦੀ ਪਟੜੀ ਪੁਟ ਦਿਤੀ, ਤਾਰਾਂ ਕਟ ਦਿਤੀਆਂ ਤੇ ਅਲਾਵਲਪੁਰ ਵਿਚ ਇਕ ਰਾਜਸੀ ਡਾਕਾ ਵੀ ਮਾਰਿਆ ਅਤੇ ਆਪ ਪਿੰਡ ਵਿਚੋਂ ਅਲੋਪ ਹੋ ਗਏ ।

ਇਨ੍ਹਾਂ ਹਿੰਸਕ ਕਾਰਵਾਈਆਂ ਦੇ ਦੋਸ਼ ਵਿਚ ਆਪ ਦੇ ਪਿਤਾ ਸ੍ਰਦਾਰ ਬੂਟਾ ਸਿੰਘ ਵੀ ਫੜ ਲਏ ਗਏ ਤੇ ਕੁਝਕੁ ਆਪ ਦੇ ਸਾਥੀ ਵੀ ਗ੍ਰਿਫਤਾਰ ਕਰ ਲਏ ਗਏ ਜਿਨ੍ਹਾਂ ਵਿਚੋਂ ਆਪ ਦੇ ਨਿਕਟਵਰਤੀ ਸਾਥੀ ਤੇ ਮਾਂ-ਪਿਉ ਜਾਏ ਵੀਰ ਸ੍ਰਦਾਰ ਸੰਤਾ ਸਿੰਘ ਜੀ ਨੂੰ ੧੪ ਸਾਲ ਦੀ ਕੈਦ ਸੁਣਾਈ ਗਈ, ਪਿਤਾ ਜੀ ਨੂੰ ਬਰੀ ਕੀਤਾ ਗਿਆ ਤੇ ਬਾਕੀ ਸਾਥੀਆਂ ਨੂੰ ਸਤ-ਸਤ ਸਾਲ ਕੈਦ ਦਾ ਹੁਕਮ ਸੁਣਾਇਆ ਗਿਆ। ਸ੍ਰ: ਬੰਤਾ ਸਿੰਘ ਦੇ ਘਰ ਦਾ ਸਾਰਾ ਮਾਲ ਨੀਲਾਮ ਕੀਤਾ ਗਿਆ ਪਰ ਅਨੋਖੀ ਗੱਲ ਇਹ ਵੇਖੀ ਗਈ ਹੈ ਕਿ ਸ੍ਰਕਾਰੀਏ ਨੰਬਰਦਾਰ ਤੋਂ ਬਿਨਾਂ ਪਿੰਡ ਦੇ ਕਿਸੇ ਆਦਮੀ ਨੇ ਬੋਲੀ ਨਾ ਦਿਤੀ।

ਮਫ਼ਰੂਰੀ ਦੀ ਹਾਲਤ ਵਿਚ ਆਪ ਨੇ ਕਈ ਮੁਖ਼ਬਰਾਂ ਦਾ ਸਫਾਇਆ ਕੀਤਾ। ਜ਼ੈਲਦਾਰ ਚੰਦਾ ਸਿੰਘ, ਜਿਸ ਜ਼ੈਲਦਾਰੀ ਹੀ ਸ੍ਰਦਾਰ ਬੰਤਾ ਸਿੰਘ ਜੀ ਦੇ ਇਕ ਸਾਥੀ ਨੂੰ ਗ੍ਰਿਫਤਾਰ ਕਰਵਾ ਕੇ ਹਾਸਿਲ ਕੀਤੀ ਸੀ, ਨੂੰ ਉਹਦੇ ਘਰ ਵਿਚ ਹੀ ਜਾ ਆਪ ਨੇ ਗੋਲੀ ਦਾ ਨਿਸ਼ਾਨਾ ਬਣਾਇਆ।

ਬੜੀ ਦਿਲਚਸਪ ਘਟਨਾ ਆਪ ਦੀ ਲਾਹੌਰ ਵਿਚ ਪੁਲਿਸ ਦੀ ਟੱਕਰ ਦੀ ਹੈ। ਆਪ ਆਪਣੇ ਇਕ ਸਾਥੀ ਸੱਜਣ ਸਿੰਘ ਨਾਲ ਲਾਹੌਰੀ ਦਰਵਾਜ਼ਿਉਂ ਟਾਂਗੇ ਵਿਚ ਬੈਠ ਕੇ ਆਪਣੇ ਕਿਸੇ ਮਿਥੇ ਪ੍ਰੋਗਰਾਮ ਨੂੰ ਨਿਭਾਣ ਜਾ ਰਹੇ ਸਨ ਕਿ ਦੋ ਪੁਲਿਸ ਦੇ ਸਫੈਦ ਕਪੜਿਆਂ ਵਿਚ ਅਫਸਰ, ਜੋ ਕਿਸੇ ਮੁਖ਼ਬਰ ਦੇ ਦਸੇ ਅਨੁਸਾਰ ਆਪ ਦਾ ਪਿੱਛਾ ਕਰ ਰਹੇ ਸਨ, ਵੀ ਆਪ ਦੇ ਨਾਲ ਟਾਂਗੇ ਵਿਚ ਬੈਠ ਗਏ ਤੇ ਅਨਾਰਕਲੀ ਵਿਚ ਪੁਜ ਕੇ ਉਨ੍ਹਾਂ ਇਨ੍ਹਾਂ ਦੋਹਾਂ ਦੇਸ਼ਭਗਤ ਸੂਰਬੀਰਾਂ ਦੀ ਤਲਾਸ਼ੀ ਲੈਣੀ ਚਾਹੀ। ਸ੍ਰਦਾਰ ਬੰਤਾ ਸਿੰਘ ਨੇ ਝਟ ਹੀ ਆਪਣੀ ਪਸਤੌਲ ਕੱਢ ਕੇ ਇਕ ਪੁਲਸੀਏ ਨੂੰ ਥਾਂ ਤੇ ਹੀ ਸਦਾ ਦੀ ਨੀਂਦਰੇ ਸਵਾ ਦਿਤਾ ਤੇ ਦੂਜਾ ਭੱਜ ਨਿਕਲਿਆ। ਆਪ ਵੀ ਆਪਣੇ ਸਾਥੀ

ਨੂੰ ਨਾਲ ਲੈ ਕੇ ਦੌੜ ਪਏ ਪਰ ਸ੍ਰਦਾਰ ਸੱਜਣ ਸਿੰਘ ਨੂੰ ਪੁਲਿਸ ਨੇ ਫੜ ਹੀ ਲਿਆ ਤੇ ਸ੍ਰਦਾਰ ਬੰਤਾ ਸਿੰਘ ਮੁਗ਼ਲਪੁਰੇ ਤੋਂ ਗੱਡੀ ਵਿਚ ਜਾ ਸਵਾਰ ਹੋਇਆ। ਪੁਲਿਸ ਵੀ ਪਿੱਛਾ ਨਾ ਛਡਿਆ ਪਰ ਜਦ ਗੱਡੀ ਦੀ ਟਫ਼ਤਾਰ ਤੇਜ਼ ਹੋ ਗਈ ਤਾਂ ਸ੍ਰਦਾਰ ਜੀ ਨੇ ਚਲਦੀ ਗੱਡੀ ਵਿਚੋਂ ਛਾਲ ਮਾਰ ਦਿਤੀ ਤੇ ਪੁਲਿਸ ਦੇ ਘੇਰੇ ਵਿਚੋਂ ਮਖਣ ਵਿਚੋਂ ਵਾਲ ਵਾਂਗ ਨਿਕਲ ਗਏ।

ਆਪਣੇ ਪਿੰਡ ਪੁਜ ਕੇ ਕੁਝ ਹੋਰ ਸਾਥੀ ਨਾਲ ਲਏ ਤੇ ਮਾਨਵਾਲਾ ਪੁਲਿਸ ਚੌਕੀ ਤੇ ਜਾ ਹਮਲਾ ਕੀਤਾ ਤੇ ਰਾਈਫਲਾਂ ਆਦਿ ਖੋਹ ਕੇ ਤਰਨਤਾਰਨ ਜਾ ਨਿਕਲੇ। ਓਥੇ ਆਪ ਆਪਣੇ ਕੁਝ ਸਾਥੀਆਂ ਨੂੰ ਮਿਲੇ ਤੇ ਉਨ੍ਹਾਂ ਹੱਥ ਗ਼ਦਰ ਪਾਰਟੀ ਦੇ ਲੀਡਰਾਂ ਨੂੰ ਆਪ ਨੇ ਸੁਨੇਹਾ ਭੇਜਿਆ ਕਿ ਭਾਰਤੀ ਫੌਜਾਂ ਵਿਚ ਬਗ਼ਾਵਤ ਕਰਵਾਣ ਦਾ ਇਹੋ ਯੋਗ ਸਮਾਂ ਹੈ, ਉਹ ਏਧਰ ਤੁਰੰਤ ਧਿਆਨ ਦੇਣ। ਆਪਣੀਆਂ ਸਰਗਰਮੀਆਂ ਵੀ ਦੱਸ ਘਲੀਆਂ।

ਕੁਝ ਸਮਾਂ ਜੰਗਲਾਂ ਬੇਲਿਆਂ ਵਿਚ ਲੁਕਦੇ ਫਿਰਦੇ ਤੇ ਆਜ਼ਾਦੀ ਦੀ ਦੇਵੀ ਦੀ ਕਰੜੀ ਤਪੱਸਿਆ ਕਰਦੇ ਆਪ ਪਿੰਡ ਵਾਪਸ ਪੁਜੇ। ਏਥੇ ਆਪ ਦੀ ਸਾਲੀ ਦਾ ਸੌਹਰਾ ਪ੍ਰਤਾਪ ਸਿੰਘ, ਜੋ ਦਿਲ ਵਿਚ ਸਰਕਾਰੀ ਇਨਾਮ ਦਾ ਲਾਲਚ ਧਾਰੀ ਬੈਠਾ ਸੀ, ਆਇਆ ਤੇ ਆਪ ਨੂੰ ਦਮ-ਦਲਾਸਾ ਦੇ ਕੇ ਆਪਣੇ ਪਿੰਡ ਲੈ ਗਿਆ ਅਤੇ ਉਸ ਦੇ ਘਰ ਵਿਚ ੧੫ ਜੂਨ ੧੯੧੫ ਨੂੰ ਆਪ ਗ੍ਰਿਫਤਾਰ ਕਰ ਲਏ ਗਏ। ਪ੍ਰਤਾਪ ਨੂੰ ਦੋ ਮੁਰੱਬੇ ਜ਼ਮੀਨ ਤੇ ਦੋ ਹਜ਼ਾਰ ਰੁਪਏ ਨਕਦ ਰੋਰੀ ਜ਼ਾਲਮ ਸਰਕਾਰ ਕੋਲੋਂ ਇਨਾਮ ਪ੍ਰਾਪਤ ਹੋ ਗਿਆ।

ਸੈਂਟਰਲ ਜੇਲ੍ਹ ਲਾਹੌਰ ਵਿਚ ਮਾਰਸ਼ਲ-ਲਾ ਐਕਟ ਹੇਠ ਆਪ ਵਿਰੁਧ ਮੁਕੱਦਮਾ ਚਲਾਇਆ ਗਿਆ ਅਤੇ ਜੁਲਾਈ ਵਿਚ ਆਪ ਨੂੰ

ਫਾਂਸੀ ਦੀ ਸਜ਼ਾ ਸੁਣਾਈ ਗਈ।

ਇਹ ਐਕਟ ਹੀ ਐਸਾ ਸੀ ਜਿਸ ਵਿਚ ਅਪੀਲ-ਵਕੀਲ ਦੀ ਕੋਈ ਗੁੰਜਾਇਸ਼ ਹੀ ਨਹੀਂ ਸੀ, ਸੋ ੧੨ ਅਗਸਤ ੧੯੧੫ ਨੂੰ ਆਪ ਹੱਸਦੇ ਹੱਸਦੇ ਦੇਸ਼ ਤੋਂ ਕੁਰਬਾਨ ਹੋ ਗਏ ਤੇ ਦਸਮੇਸ਼ ਪਿਤਾ ਦੀ ਝੋਲੀ ਵਿਚ ਜਾ ਬਿਰਾਜੇ। ਆਪ ਦੀ ਪਵਿਤ੍ਰ ਲਾਸ਼ ਵੀ ਜ਼ਾਲਮ ਹਕੂਮਤ ਨੇ ਆਪ ਦੇ ਵਾਰਸਾਂ ਨੂੰ ਨਾ ਦਿਤੀ।

# ਗਦਰ ਪਾਰਟੀ—ਅਮਰੀਕਾ

ਪਹਿਲੀ ਵਿਸ਼ਵ ਜੰਗ ਦੇ ਆਰੰਭ ਤੋਂ ਥੋੜ੍ਹਾ ਸਮਾਂ ਪਹਿਲਾਂ ਹੀ ਕੈਲੇਫੋਰਨੀਆ ਵਿਚ ਭਾਰਤੀਆਂ ਨੇ ਆਪਣੀ ਇਕ ਜਥੇਬੰਦੀ ਕਾਇਮ ਕਰ ਲਈ ਸੀ ਜਿਸ ਦਾ ਨਾਮ ਸੀ ਪੈਸਿਫਿਕ ਕੋਸਟ ਹਿੰਦੀ ਐਸੋਸੀਏਸ਼ਨ ਅਤੇ ਜਿਸ ਦੇ ਪ੍ਰਧਾਨ ਸਨ ਬਾਬਾ ਸੋਹਣ ਸਿੰਘ ਜੀ ਭਕਨਾ ਅਤੇ ਜਨਰਲ ਸਕੱਤਰ ਸਨ ਲਾਲਾ ਹਰਦਿਆਲ ਜੀ। ਸ੍ਰਦਾਰ ਅਜੀਤ ਸਿੰਘ ਜੀ ਅਤੇ ਲਾਲਾ ਲਾਜਪਤ ਰਾਏ ਜੀ ਭੀ ਅਮ-ਰੀਕਾ ਪੁਜ ਚੁਕੇ ਹੋਏ ਸਨ। ਇਨ੍ਹਾਂ ਸਾਰੇ ਦੇਸ਼ ਭਗਤਾਂ ਨੇ ਆਪਣੀਆਂ ਸਰਗਰਮੀਆਂ ਕਾਫੀ ਤੇਜ਼ ਕਰ ਰਖੀਆਂ ਸਨ ਪਰ ਐਕਸਟ੍ਰੀਮਿਸਟ ਧੜਾ ਇਨ੍ਹਾਂ ਸਰਗਰਮੀਆਂ ਉਤੇ ਸੰਤੁਸ਼ਟ ਨਹੀਂ ਸੀ ਸੋ ਕੁਝ ਅਗਾਂਹ ਵਧੂ ਲੀਡਰਾਂ ਨੇ ਪੈਸਿਫਿਕਕੋਸਟ ਹਿੰਦੀ ਐਸੋਸੀਏਸ਼ਨ ਦਾ ਨਾਮ ੧੯੧੩ ਵਿਚ ਬਦਲ ਕੇ ਗਦਰ ਪਾਰਟੀ ਰਖ ਦਿਤਾ ਅਤੇ ਇਸ ਪਾਰਟੀ ਦੇ ਪ੍ਰਧਾਨ ਵੀ ਬਾਬਾ ਸੋਹਣ ਸਿੰਘ ਜੀ ਭਕਨਾ ਹੀ ਚੁਣੇ ਗਏ।

ਗਦਰ ਪਾਰਟੀ ਦੇ ਪ੍ਰਸਿਧ ਨਾਮਵਾਰ ਮੈਂਬਰਾਂ ਦੇ ਨਾਮ ਇਹ ਹਨ :

ਬਾਬਾ ਸੋਹਣ ਸਿੰਘ ਜੀ ਭਕਨਾ।
ਲਾਲਾ ਹਰਦਿਆਲ ਜੀ ਐਮ. ਏ.।
ਸ੍ਰਦਾਰ ਅਜੀਤ ਸਿੰਘ ਜੀ।
ਲਾਲਾ ਲਾਜਪਤ ਰਾਏ ਜੀ।
ਭਾਈ ਪਰਮਾਨੰਦ ਜੀ।

ਸ੍ਰੀ ਬਰਕਤਉੱਲਾ ਜੀ।
ਪੰਡਤ ਕਾਂਸ਼ੀ ਰਾਮ ਜੀ, ਸ਼ਹੀਦ।
ਡਾਕਟਰ ਅਰੂੜ ਸਿੰਘ ਜੀ, ਸ਼ਹੀਦ।
ਸ੍ਰ: ਬਲਵੰਤ ਸਿੰਘ ਜੀ ਕੈਨੇਡੀਅਨ, ਸ਼ਹੀਦ।
ਸ੍ਰ: ਬੰਤਾ ਸਿੰਘ ਜੀ ਸੰਗੋਵਾਲ, ਸ਼ਹੀਦ।
ਸ੍ਰ: ਕਰਤਾਰ ਸਿੰਘ ਜੀ ਸਰਾਬਾ, ਸ਼ਹੀਦ।
ਬਾਬਾ ਜਵਾਲਾ ਸਿੰਘ ਜੀ, (ਉਮਰ ਕੈਦ)
ਡਾਕਟਰ ਮਥਰਾ ਸਿੰਘ ਜੀ, ਸ਼ਹੀਦ।
ਬਾਬਾ ਹਰਨਾਮ ਸਿੰਘ ਜੀ ਟੁੰਡੀਲਾਟ।
ਬਾਬੂ ਹਰਨਾਮ ਸਿੰਘ ਜੀ ਸ਼ਹੀਦ।
ਸ੍ਰਦਾਰ ਜਗਤ ਸਿੰਘ ਜੀ, ਸ਼ਹੀਦ।
ਸ੍ਰ: ਮੁਨਸ਼ਾ ਸਿੰਘ ਜੀ ਦੁੱਖੀ।
ਬਾਬਾ ਸ਼ੇਰ ਸਿੰਘ ਜੀ, (ਉਮਰ ਕੈਦ)
ਭਾਈ ਸੁਰਜਨ ਸਿੰਘ ਜੀ, ਸ਼ਹੀਦ।
ਬਾਬਾ ਸੰਤੋਖ ਸਿੰਘ ਜੀ ਕ੍ਰਿਤੀ।

ਗ਼ਦਰ ਪਾਰਟੀ ਨੇ ਆਪਣਾ ਅਖਬਾਰ ਸੈਨਫਰਾਂਸਿਸਕੋ ਤੋਂ ਭੀ ਜਾਰੀ ਕਰ ਦਿਤਾ, ਪਹਿਲਾਂ ਪੰਜਾਬੀ, ਗੁਰਮੁਖੀ ਲਿੱਪੀ ਵਿਚ, ਤੇ ਫੇਰ ਉਰਦੂ ਅਤੇ ਗੁਜਰਾਤੀ ਵਿਚ ਭੀ, ਪਰ ਨਾਮ ਅਖਬਾਰ ਦਾ "ਗ਼ਦਰ" ਹੀ ਰਖਿਆ। ਗ਼ਦਰ ਦਾ ਪਹਿਲਾ ਅੰਕ ਨਵੰਬਰ ੧੯੧੩ ਵਿਚ ਪ੍ਰਕਾਸ਼ਤ ਹੋਇਆ, ਜਿਸ ਵਿਚ ਇਸ ਪਤਰ ਦਾ ਮਨੋਰਥ ਡਾ: ਫੌਜਾ ਸਿੰਘ ਜੀ ਦੀ ਪੁਸਤਕ "Eminent Freedom Fighters of Punjab" ਵਿਚ ਇਉਂ ਦਰਜ ਹੈ:

"Today, there begins in foreign lands, but in our country's language, a war against

the British Raj......What is our name ? Ghadar. What is our work ? Ghadar. Where will Ghadar break out ? In India"

ਗ਼ਦਰ ਪਾਰਟੀ ਦੀ ਪ੍ਰਭਾਵਸ਼ਾਲੀ ਕਹਾਣੀ ਹਿਸਟਰੀ ਆਫ ਦੀ ਇੰਡੀਅਨ ਰੈਵੋਲੀਊਸ਼ਨਰੀ ਮੂਵਮੈਂਟ, ਲੇਖਕ ਸ੍ਰੀ ਮਨਮਥਨਾਥ ਜੀ ਗੁਪਤਾ, ਵਿਚ ਕਾਫੀ ਵਿਸਥਾਰ ਸਹਿਤ ਬਿਆਨ ਹੈ, ਜਿਸ ਵਿਚੋਂ ਕੁਝ ਵਨਗੀਆਂ ਹੇਠਾਂ ਪੇਸ਼ ਹਨ :

The Ghadar Party was formed in America. The slavery of India proved to be a handicap to Indians in foreign countries. It devalued them in all respects and it hurt them at every step Indians were refused entry into certain countries and often they were refused jobs. The Indian commuuity in California organised itself. The organisation came to be called the Hindi Association which afterwards was transformed into the Ghadar Party and Baba Sohan Singh Bhakna was elected President, Baba Kesar Singh, Vice President, Lala Har Dayal Secretary and Pandit Kashi Ram, Treasurer. It sponsored a publication called the Ghadar. As the Majority of the Indians had settled down in California, the headquarters of the party was located in the city of San Francisco. The premises of the office of the party was named the Jugantar Ashram. Lala Har Dayal became the first editor and its first issue was brought out on the first of November 1913. Later on it came in the hands of Kartar Singh Saraba. The paper was to be distributed free.

... ... ...

The Ghadar Party s'ood for some sort of Panchayati raj, ie. republic. The form was not defined, but Mula Singh Said, "If the opium-addicted chinese can establish panchyati raj, why can't the Indians do so ?"

The Ghadar party was able to forge complete unity among all Indians. The Sikh and Mu lim members used to dine together and the Singrpore army, which joined the revolt was made up of Muslims. Russians and Irish revolutionaries used to speak at Ghadar Party.

It is apparent that the Bengal revolutionaries of 1905-1906 did not conceive of the revolutionary party for people of all denominations. It was too Hindu to appeal to Muslims. This was delorable since Bengal consisted of over fifty per cent Muslims.

From this point of view the Ghadar Party born in the U. S. A. with a lot of Sikhs as founder members, was supperior to these Bengal parties and was free from sectarian elements.

... ... ...

In an article in a fomous German newspaper Berliner Tageblatt (March 6, 1914) it was pointed out that conditions in India were grave and many underground groups were thriving and receiving foreign aid. It was particularly mentioned that there appeared to be an organised attempt at providing India with arms and ammunition. It appears that this referred to the great Ghadar Party.

... ... ...

Sir Michael O'Dwyer in his book "India As I Knew It" admits that the Government was rendered very weak during this phase of war. It had only 13,0C0 British soldiers at its disposal, who were being marched up and down the country to boost up the prestige of the Government. The Viceroy, Lord Hardinge, was also of the opionion that the revolutionaries constituted a great danger to the Government. This gives only a faint idea of the Ghadar Part's farflung activities.

... ... ...

Kartar Singh (Saraba) pleaded guilty to all the charges and said, "I know the consequences-either tranportation for life or death sentence. I shall prefer to be executed, for. that would give me an oporiunity to be reborn to serve my country. Should I be born as a woman in my next birth, I would wish to give birth to rebel children" And the Judge passed the death sentence.

The Ghadar Party contributed probably the youngest martyr to the revolution.

... ... ...

ਗ਼ਦਰ ਪਾਰਟੀ ਨੇ ਫੈਸਲਾ ਕੀਤਾ ਕਿ ਹੁਣ ਵਿਸ਼ਵ ਜੰਗ ਵੀ ਮਚ ਖਲੋਤੀ ਹੈ ਸੋ ਇਸ ਤੋਂ ਲਾਭ ਉਠਾਇਆ ਜਾਵੇ ਤੇ ਭਾਰਤ ਵਿਚ ਗ਼ਦਰ ਦੀ ਤਿਆਰੀ ਕੀਤੀ ਜਾਵੇ। ਕਈ ਕੌਮੀ ਪ੍ਰਵਾਨੇ (ਵਧੇਰੇ ਸਿੱਖ ਹੀ) ਅਮਰੀਕਾ ਅਤੇ ਕੈਨੇਡਾ ਤੋਂ ਭਾਰਤ ਨੂੰ ਬਗਾਵਤ ਲਈ ਚਲ ਪਏ। ਇਨ੍ਹਾਂ ਨੂੰ ਕਈ ਕੋਮਾਗਾਟਾ ਮਾਰੂ ਜਹਾਜ਼ ਦੇ ਮੁਸਾਫਰ ਭੀ ਆ ਮਿਲੇ ਤੇ ਗਦਰ ਪਾਰਟੀ ਦੇ ਮੈਂਬਰਾਂ ਦੀ ਕਾਫੀ ਵਡੀ ਸੰਖਿਆ ਭਾਰਤ ਵਿਚ ਅਤੇ ਖਾਸ ਕਰ ਪੰਜਾਬ ਵਿਚ ਹੋ ਗਈ। ਸੰਤ ਰਣਧੀਰ ਸਿੰਘ ਜੀ ਜੈਸੇ ਸੂਰਬੀਰ ਧਰਮੀ ਯੋਧੇ ਭੀ ਪੰਜਾਬ ਅੰਦਰ ਗਦਰ ਪਾਰਟੀ ਵਿਚ ਸ਼ਾਮਲ

ਹੋ ਗਏ ਅਤੇ ਇਨ੍ਹਾਂ ਪੂਜ ਦੇਸ਼ ਭਗਤਾਂ ਨੇ ਬਗਾਵਤ ਦੀ ਤਾਰੀਖ ਵੀ ਮਿਥ ਲਈ ਪਰ ਸਰਕਾਰ ਨੂੰ ਸੂਹ ਮਿਲ ਗਈ ਤੇ ਪੰਜਾਬ ਕਾਨਸਪਰੇਸੀ ਕੇਸ ਹੇਠ ਅਨੇਕਾਂ ਬਹਾਦਰ ਗ੍ਰਿਫਤਾਰ ਕਰ ਲਏ ਗਏ।

ਬਗਾਵਤ ਦਾ ਨਿਸ਼ਾਨਾ ਇਹ ਸੀ ਕਿ ਵਿਦੇਸ਼ੀ ਸਹਾਇਤਾ ਨਾਲ (ਅੰਡੇਮਾਨ) ਕਾਲੇ ਪਾਣੀ ਉਤੇ ਪਹਿਲਾਂ ਕਬਜ਼ਾ ਕੀਤਾ ਜਾਵੇ ਤੇ ਸਾਰੇ ਦੇਸ਼ ਭਗਤ ਕੈਦੀ ਰਿਹਾ ਕਰਵਾਏ ਜਾਣ ਤੇ ਫੇਰ ਦੇਸ਼ ਅੰਦਰ ਫ਼ੌਜੀ ਬਗਾਵਤ ਕਰਵਾਈ ਜਾਏ ਤੇ ਦੇਸ਼ ਨੂੰ ਆਜ਼ਾਦ ਕੀਤਾ ਜਾਵੇ।

ਲਾਹੌਰ ਸਾਜ਼ਸ਼ ਕੇਸ ਵਿਚ ਫਾਂਸੀ ਦੇ ਰੱਸੇ ਚੁੰਮਣ ਵਾਲੇ ਸ਼ਹੀਦ ਸਿੰਘਾਂ ਦੇ ਨਾਮ ਇਹ ਹਨ:

1 ਸ੍ਰਦਾਰ ਬੀਰ ਸਿੰਘ ਜੀ।
ਸਪੁਤਰ ਸ੍ਰ: ਬੂਟਾ ਸਿੰਘ, ਬਾਹੋਵਾਲ, ਜ਼ਿਲਾ ਹੁਸ਼ਿਆਰਪੁਰ।

2 ਸ੍ਰਦਾਰ ਬੁੱਧ ਸਿੰਘ ਜੀ।
ਸਪੁਤਰ ਸ੍ਰ: ਹੀਰਾ ਸਿੰਘ, ਪਿੰਡ ਢਟੀਆਂ, ਅੰਮ੍ਰਿਤਸਰ।

3 ਸ੍ਰਦਾਰ ਭਗਤ ਸਿੰਘ ਜੀ।
ਸਪੁਤਰ ਸ੍ਰ: ਬੂੜ ਸਿੰਘ, ਪਿੰਡ ਰੂੜੀਵਾਲਾ, ਅੰਮ੍ਰਿਤਸਰ।

4 ਸ੍ਰਦਾਰ ਭਾਨ ਸਿੰਘ ਜੀ।
ਪਿੰਡ ਸਨੇਤ, ਜ਼ਿਲਾ ਲੁਧਿਆਣਾ।

5 ਸ੍ਰਦਾਰ ਹੀਰਾ ਸਿੰਘ ਜੀ।
ਸਪੁਤਰ ਭਾਈ ਮਾਹਣਾ ਸਿੰਘ ਜੀ, ਚਰੜ, ਜ਼ਿਲਾ ਲਾਹੌਰ।

6 ਸ੍ਰਦਾਰ ਹਰਨਾਮ ਸਿੰਘ ਜੀ।
ਸਪੁਤਰ ਸ੍ਰ: ਸੰਤ ਸਿੰਘ ਜੀ, ਠਠੀਖਾਰਾ, ਜ਼ਿਲਾ ਅੰਮ੍ਰਿਤਸਰ।

7 ਸ੍ਰਦਾਰ ਜੇਠਾ ਸਿੰਘ ਜੀ।
ਸਪੁਤਰ ਸ੍ਰ: ਬਹਾਦਰ ਸਿੰਘ ਜੀ, ਪਿੰਡ ਲਹੁਕੇ, ਅੰਮ੍ਰਿਤਸਰ।

8 ਸ੍ਰਦਾਰ ਜਗਤ ਸਿੰਘ ਜੀ।
ਸਪੁਤਰ ਸ੍ਰ: ਅਰੂੜ ਸਿੰਘ, ਪਿੰਡ ਸੁਰਸਿੰਗ, ਲਾਹੌਰ।

9 ਸ੍ਰਦਾਰ ਗੁਜਰ ਸਿੰਘ ਜੀ।

ਸਪੁਤਰ ਭਾਈ ਨਿਹਾਲ ਸਿੰਘ ਜੀ, ਪਿੰਡ ਲੋਹਕੇ, ਜ਼ਿਲਾ ਲਾਹੌਰ।

10 ਸ੍ਰਦਾਰ ਮੋਤਾ ਸਿੰਘ ਜੀ।

ਸਪੁਤਰ ਸ੍ਰ: ਈਸ਼ਰ ਸਿੰਘ ਜੀ, ਪਿੰਡ ਰੂੜੀਵਾਲ, ਅੰਮ੍ਰਿਤਸਰ।

11 ਸ੍ਰਦਾਰ ਨੱਥਾ ਸਿੰਘ ਜੀ।

ਸਪੁਤਰ ਸ੍ਰ: ਸਦਾ ਸਿੰਘ ਜੀ, ਪਿੰਡ ਢੈਂਕਾ, ਲਾਹੌਰ।

12 ਸ੍ਰਦਾਰ ਤਾਰਾ ਸਿੰਘ ਜੀ।

ਸਪੁਤਰ ਸ੍ਰ: ਸ਼ਾਮ ਸਿੰਘ, ਰੂੜੀਵਾਲਾ, ਅੰਮ੍ਰਿਤਸਰ।

13 ਸ੍ਰਦਾਰ ਵਧਾਵਾ ਸਿੰਘ ਜੀ।

ਸਪੁਤਰ ਸ੍ਰ: ਸੁੰਦਰ ਸਿੰਘ, ਪਿੰਡ ਰੂੜੀਵਾਲਾ, ਅੰਮ੍ਰਿਤਸਰ।

ਕਾਲੇ ਪਾਣੀ ਦੀ ਸਜ਼ਾ ਤੇ ਜੇਲ੍ਹਾਂ ਅੰਦਰ ਲੰਮੀਆਂ ਕੈਦਾਂ ਕੱਟਣ ਵਾਲੇ ਸਿੰਘਾਂ ਦੀ ਗਿਣਤੀ ਬਹੁਤ ਲੰਮੀ ਹੈ ਜਿਸ ਦੀ ਪੂਰੀ ਪੂਰੀ ਸੰਭਾਲ ਕਰਨ ਦੀ ਜ਼ੁਮੇਂਵਾਰੀ ਸ਼੍ਰੋਮਣੀ ਅਕਾਲੀ ਦਲ ਦੀ ਹੈ।

ਲਾਹੌਰ ਸਾਜ਼ਸ਼ ਕੇਸ ਵਿਚ ੧੬ ਬਹਾਦਰ ਸਪੂਤਾਂ ਨੂੰ ਉਮਰ ਕੈਦ ਦੀ ਸਜ਼ਾ ਦਿਤੀ ਗਈ ਸੀ, ਜਿਨ੍ਹਾਂ ਵਿਚ ਬਾਬਾ ਸੋਹਣ ਸਿੰਘ ਜੀ ਭਕਨਾ, ਬਾਬਾ ਵਸਾਖਾ ਸਿੰਘ ਜੀ, ਬਾਬਾ ਗੁਰਮੁਖ ਸਿੰਘ ਜੀ, ਬਾਬਾ ਸ਼ੇਰ ਸਿੰਘ ਜੀ, ਸੰਤ ਰਣਧੀਰ ਸਿੰਘ ਜੀ, ਸ: ਮੁਨਸ਼ਾ ਸਿੰਘ ਜੀ 'ਦੁਖੀ', ਬਾਬਾ ਜਵਾਲਾ ਸਿੰਘ ਜੀ, ਸ੍ਰਦਾਰ ਹਰਨਾਮ ਸਿੰਘ ਜੀ 'ਟੁੰਡੀਲਾਟ' ਆਦਿ ਦੇ ਨਾਮ ਖਾਸ ਵਰਨਣ ਯੋਗ ਹਨ।

ਸ੍ਰਦਾਰ ਅਜੀਤ ਸਿੰਘ ਜੀ, ਲਾਲਾ ਲਾਜਪਤ ਰਾਏ ਜੀ ਅਤੇ ਲਾਲਾ ਹਰਦਿਆਲ ਜੀ ਗ਼ਦਰ ਵਿਚ ਹਿੱਸਾ ਲੈਣ ਲਈ ਅਮ੍ਰੀਕਾ ਤੋਂ ਭਾਰਤ ਵਾਪਸ ਨਹੀਂ ਸਨ ਆਏ।

ਪਿੰਡ ਰੂੜੀ ਬਾਬਾ, ਜ਼ਿਲਾ ਅੰਮ੍ਰਿਤਸਰ ਨੇ ਗ਼ਦਰ ਪਾਰਟੀ ਦੇ ਸ਼ਹੀਦਾਂ ਵਿਚ ਸਾਰੇ ਭਾਰਤ ਨਾਲੋਂ ਵਧ ਹਿੱਸਾ ਪਾਇਆ ਹੈ। ਸ੍ਰਦਾਰ ਭਗਤ ਸਿੰਘ ਜੀ, ਸ੍ਰਦਾਰ ਮੋਤਾ ਸਿੰਘ ਜੀ, ਸ੍ਰਦਾਰ ਤਾਰਾ ਸਿੰਘ ਜੀ, ਅਤੇ ਸ੍ਰਦਾਰ ਵਧਾਵਾ ਸਿੰਘ ਜੀ ਏਸੇ ਛੋਟੇ ਜਿਹੇ ਪਿੰਡ ਦੀ ਮਹਾਨ

ਉਪਜ ਹਨ, ਜਿਨ੍ਹਾਂ ਲਾਹੌਰ ਕੇਸ ਵਿਚ ਫਾਂਸੀ ਦੇ ਤਖਤੇ ਤੇ ਝੂਟੇ ਲਏ। ਏਸ ਪਿੰਡ ਦੀ ਮਿੱਟੀ ਨੂੰ ਪਰਨਾਮ ਕਰਨਾ ਭਾਰਤਵਾਸੀਆਂ ਦਾ ਮੁਖ ਕਰਤਵ ਬਣਦਾ ਹੈ।

ਅੰਗ੍ਰੇਜ਼ ਦਰਅਸਲ ਖੁਸ਼ ਸੀ ਕਿ ਉਸ ਨੇ ਗ਼ਦਰ ਪਾਰਟੀ ਨੂੰ ਦਬਾ ਲਿਆ, ਪਰ ਉਹੋ ਗ਼ਦਰ ਪਾਰਟੀ ਅੱਗੇ ਜਾ ਕੇ ਬੱਬਰ ਅਕਾਲੀ ਲਹਿਰ ਦੇ ਰੂਪ ਵਿਚ ਪਰਗਟ ਹੋਈ ਅਤੇ ਫੇਰ ਭਗਤ ਸਿੰਘ ਦੀ ਇਨਕਲਾਬੀ ਲਹਿਰ ਵਿਚ।

ਗ਼ਦਰ ਪਾਰਟੀ ਦੇ ਕੁਝ ਉਘੇ ਲੀਡਰਾਂ ਦੀਆਂ ਵੀ ਪਵਿਤ੍ਰ ਜੀਵਨੀਆਂ ਏਥੇ ਦੇਣੀਆਂ ਬਹੁਤ ਜ਼ਰੂਰੀ ਹਨ। ਭਾਵੇਂ ਇਨ੍ਹਾਂ ਮਹਾਂ-ਪੁਰਸ਼ ਦੇਸ਼ ਭਗਤਾਂ ਦੇ ਜੀਵਨ ਬ੍ਰਿਤਾਂਤ ਬਹੁਤ ਸੰਖੇਪ ਦਿਤੇ ਜਾ ਰਹੇ ਹਨ ਪਰ ਆਸ ਹੈ ਕਿ ਇਨ੍ਹਾਂ ਦੇ ਪਰਉਪਕਾਰੀ ਕਾਰਨਾਮੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਸਦਾ ਹੀ ਦੇਸ਼ ਪਿਆਰ ਲਈ ਉਤਸ਼ਾਹ ਦੇਂਦੇ ਰਹਿਣਗੇ। ਇਹ ਹੀ ਉਹ ਅਜ਼ਾਦੀ ਦੀ ਸ਼ਮ੍ਹਾ ਦੇ ਪ੍ਰਵਾਨੇ ਸਨ, ਜਿਨ੍ਹਾਂ ਦੇਸ਼ ਤੋਂ ਹਜ਼ਾਰਾਂ ਮੀਲ ਦੂਰ ਜਾ ਕੇ ਬੜੇ ਵਜਦ ਵਿਚ ਇਹ ਗੀਤ ਗਾਇਆ ਸੀ:

ਕਿਸੇ ਆਖਿਆ ਜਾਇ ਪਤੰਗ ਤਾਈਂ
ਵੇਖ ਦੀਉੜੇ ਬੱਤੀਆਂ ਬਲੀਆਂ ਨੇ।
ਕੰਨੀ ਪਈ ਸੂ ਝੱਟ ਤਿਆਰ ਹੋਇਆ,
ਕਹਿੰਦਾ ਸਾਡੀਆਂ ਵੀ ਜਾਨਾਂ ਚਲੀਆਂ ਨੇ।

ਕਿੰਨੇ ਦੁਖ ਦੀ ਗੱਲ ਹੈ ਕਿ "ਰਾਣੀ ਝਾਂਸੀ" ਦੇ ਗੁਣ ਗਾਉਣ ਵਾਲੇ ਕਿਸ ਬੇਰਹਿਮੀ ਨਾਲ ਗ਼ਦਰ ਪਾਰਟੀ ਦੇ ਦੇਸ਼ ਭਗਤ ਸ਼ਹੀਦਾਂ ਨੂੰ ਭੁਲ ਗਏ ਹਨ। ਆਖਰ ਇਨ੍ਹਾਂ ਵੀਰਾਂ ਲਈ ਉਨ੍ਹਾਂ ਨੂੰ ਭੁਲਣਾ ਜ਼ਰੂਰੀ ਹੀ ਸੀ ਕਿਉਂਕਿ ਫਿਰਕੂ ਨੂੰ ਕੌਮਪ੍ਰਸਤ ਯਾਦ ਰਹਿ ਵੀ ਕਿਵੇਂ ਸਕਦੇ ਹਨ ਤੇ ਫੇਰ ਸਿੱਖ ਕੌਮਪ੍ਰਸਤ। ਇਨ੍ਹਾਂ ਸ਼ਹੀਦਾਂ ਨੂੰ ਯਾਦ ਕਰਨਾ ਕੇਵਲ ਸਿੱਖਾਂ ਜੈਸੇ ਬਹਾਦਰ ਨੈਸ਼ਨਲਿਸਟਾਂ ਨੂੰ ਹੀ ਬਣਦਾ ਹੈ।

# ਬਾਬਾ ਸੋਹਣ ਸਿੰਘ ਜੀ ਭਕਨਾ

੧੮੭੦-੧੯੬੮

ਕੌਮਾਂਤ੍ਰੀ ਸ਼ੋਹਰਤ ਦੇ ਮਾਲਕ ਲਾਜਪਤ ਰਾਏ ਜੀ, ਸ੍ਰਦਾਰ ਅਜੀਤ ਸਿੰਘ ਜੀ, ਪੰਡਤ ਹਰਦਿਆਲ ਜੀ ਅਤੇ ਸ੍ਰੀ ਬਰਕਤ ਉੱਲਾ ਜੀ ਆਦਿ, ਜਿਨ੍ਹਾਂ ਬੜੀ ਸ਼ਰਧਾ ਅਤੇ ਸਤਿਕਾਰ ਨਾਲ ਜਿਸ ਮਹਾਨ ਹਸਤੀ ਅਗੇ ਆਪਣੇ ਸੀਸ ਝੁਕਾਏ, ਉਹ ਪਵਿਤ੍ਰ ਤੇ ਪੂਜ ਹਸਤੀ ਸ੍ਰੀ ਬਾਬਾ ਸੋਹਣ ਸਿੰਘ ਜੀ ਭਕਨਾ ਦੀ, ਜੋ ਅਮ੍ਰੀਕਾ ਵਿਚ ਗ਼ਦਰ ਪਾਰਟੀ ਦੇ ਫ਼ਾਉਂਡਰ ਪ੍ਰੈਜ਼ੀਡੈਂਟ ਚੁਣੇ ਗਏ ਸਨ।

ਭਾਰਤ ਮਾਤਾ ਨੂੰ ਆਪਣੇ ਏਸ ਮਹਾਨ ਸਪੂਤ ਉਤੇ ਵਿਸ਼ੇਸ਼ ਅਭਿਮਾਨ ਹੈ ਜਿਸ ਦੇਸ਼ ਤੋਂ ਹਜ਼ਾਰਾਂ ਮੀਲ ਦੂਰ ਜਾ ਕੇ ਦੇਸ਼ ਦੀ ਅਜ਼ਾਦੀ ਦਾ ਐਨਾ ਉਚਾ ਢੋਲ ਵਜਾਇਆ ਕਿ ਸਾਰਾ ਸੰਸਾਰ ਚਕ੍ਰਿਤ ਰਹਿ ਗਿਆ ।

ਇਹ ਬਾਬਾ ਸੋਹਣ ਸਿੰਘ ਭਕਨਾ ਦੀ ਹੀ ਦੂਰ-ਅੰਦੇਸ਼ੀ ਸੀ ਕਿ ਇਸ ਨੇ ਆਪਣੇ ਸੂਝ ਬੂਝ ਵਾਲੇ ਵਫਾਦਾਰ ਸਾਥੀਆਂ ਨੂੰ ਭਾਰਤ ਨਾਲ ਹਮਦਰਦੀ ਕਰਨ ਵਾਲੇ ਦੇਸ਼ਾਂ ਵਿਚ ਭੇਜਿਆ ਤੇ ਉਨ੍ਹਾਂ ਦੀ ਹਿਮਾਇਤ ਹਾਸਲ ਕੀਤੀ। ਜੇ ਏਸ ਸੁਘੜ ਲੀਡਰ ਦੀਆਂ ਖੋਦੀਆਂ ਲੀਹਾਂ ਉਤੇ ਇਮਾਰਤ ਖੜੀ ਹੋ ਜਾਂਦੀ ਤਾਂ ਦੇਸ਼ ਪਹਿਲੀ ਵਿਸ਼ਵ ਜੰਗ ਦੇ ਦੌਰਾਨ ਹੀ ਆਜ਼ਾਦ ਹੋ ਜਾਂਦਾ। ਅਫਸੋਸ, ਕੁਝ ਭਾਰਤੀ ਕਾਲੀਆਂ ਭੇਡਾਂ ਹੀ ਅੰਗ੍ਰੇਜ਼ੀ ਰਾਜ ਦੀ ਉਮਰ ਕੋਈ ੩੦ ਕੁ ਸਾਲ ਹੋਰ ਵਧਾ ਗਈਆਂ ਤੇ ਅੰਗ੍ਰੇਜ਼ ਹਕੂਮਤ ਨੇ ਪਹਿਲੀ ੧੯੧੪--੧੮ ਦੀ ਲੜਾਈ ਖਤਮ ਹੋਣ ਮਗਰੋਂ ਭਾਰਤ ਉਤੇ ਦਿਲ ਖੋਲ੍ਹ ਕੇ ਜਬਰ ਤੇ ਜ਼ੁਲਮ ਢਾਹੇ।

ਆਪ ਸ੍ਰਦਾਰ ਕਰਮ ਸਿੰਘ ਜੀ ਦੇ ਇਕਲੌਤੇ ਬੱਚੇ ਸਨ।

ਆਪ ਦਾ ਜਨਮ ਜ਼ਿਲ੍ਹਾ ਅੰਮ੍ਰਿਤਸਰ ਦੇ ਇਕ ਛੋਟੇ ਜਿਹੇ ਪਿੰਡ ਵਿਚ ਜਨਵਰੀ ੧੮੭੦ ਵਿਚ ਹੋਇਆ। ਸ੍ਰਦਾਰ ਕਰਮ ਸਿੰਘ ਇਕ ਅਮੀਰ ਕਿਸਾਨ ਸੀ ਪਰ ਆਪਣੇ ਬੱਚੇ ਦੇ ਜਨਮ ਦੇ ਇਕ ਸਾਲ ਮਗਰੋਂ ਹੀ ਇਸ ਹੋਣਹਾਰ ਬੱਚੇ ਨੂੰ ਯਤੀਮ ਛਡ ਗੁਰਪੁਰੀ ਸਿਧਾਰ ਗਿਆ।

ਬਾਬਾ ਸੋਹਣ ਸਿੰਘ ਵੀ ਹਾਲਾਤ ਮੁਤਾਬਕ ਉੱਚ ਵਿਦਿਆ ਹਾਸਿਲ ਨਾ ਕਰ ਸਕਿਆ ਅਤੇ ਅਮੀਰਾਂ ਦੇ ਲਾਡਲੇ ਬੱਚਿਆਂ ਵਾਂਙੂ ਆਪਣੇ ਜਵਾਨੀ ਦੇ ਦਿਨ ਐਵੇਂ ਹੀ ਗੁਜ਼ਾਰ ਦਿਤੇ। ਆਖਰ ਆਪ ਦੀ ਸੰਗਤ ਬਾਬਾ ਕੇਸਰ ਸਿੰਘ ਜੀ ਕੂਕਾ ਨਾਲ ਹੋ ਗਈ ਅਤੇ ਉਨ੍ਹਾਂ ਬਾਬਾ ਰਾਮ ਸਿੰਘ ਜੀ ਦੀਆਂ ਦੇਸ਼ ਪਿਆਰ ਦੀਆਂ ਸਾਖ਼ੀਆਂ ਸੁਣਾ ਆਪ ਦੇ ਜੀਵਨ ਵਿਚ ਆਖਰਾਂ ਦੀ ਤਬਦੀਲੀ ਲੈ ਆਂਦੀ। ਜੇ ਇਹ ਭੀ ਕਹਿ ਦਿਤਾ ਜਾਵੇ ਕਿ ਬਾਬਾ ਕੇਸਰ ਸਿੰਘ ਜੀ ਨੇ ਏਸ ਨੌਜਵਾਨ ਦੀ ਕਾਇਆਂ ਕਲਪ ਹੀ ਕਰ ਕੇ ਰਖ ਦਿਤੀ ਤਾਂ ਵੀ ਕੋਈ ਮੁਬਾਲ਼ਗਾ ਯਾ ਅਤਿਕਥਨੀ ਨਹੀਂ ਹੋਵੇਗੀ। ਸਾਧ ਦੀ ਸੰਗਤ ਨੇ ਇਕ ਕੁਰਾਹੇ ਪਾਏ ਨੂੰ ਪਾਰਸ ਬਣਾ ਦਿਤਾ।

੧੯੦੭ ਦੇ ਨੇੜੇ ਤੇੜੇ ਬਾਬਾ ਸੋਹਣ ਸਿੰਘ ਅਮਰੀਕਾ ਚਲਾ ਗਿਆ ਅਤੇ ਕੈਲੀਫੋਰਨੀਆ ਵਿਚ ਜਾ ਡੇਰੇ ਲਾਏ। ਪਹਿਲਾਂ ਭੀ ਓਥੇ ਕਾਫੀ ਪੰਜਾਬੀ ਆਬਾਦ ਸਨ ਜੋ ਕਾਫੀ ਕਠਨਾਈਆਂ ਵਿਚੋਂ ਲੰਘ ਰਹੇ ਸਨ। ਬਾਬਾ ਸੋਹਣ ਸਿੰਘ ਕੋਲੋਂ ਆਪਣੇ ਦੇਸ਼ ਵਾਸੀਆਂ ਦੇ ਦੁਖੜੇ ਵੇਖੇ ਨਾ ਗਏ ਅਤੇ ਇਹਦੀ ਹਿਕ ਵਿਚ ਇਕ ਦਮ ਆਨੱਨ ਠਾਨੱਨ ਦੇਸ਼ ਪਿਆਰ ਦੇ ਭਾਂਬੜ ਮੱਚ ਖਲੋਤੇ। ਏਸ ਨੇ ਠਾਨ ਲਈ ਕਿ ਜਦ ਤਕ ਦੇਸ਼ ਆਜ਼ਾਦ ਨਹੀਂ ਹੋਵੇਗਾ ਤਦ ਤਕ ਹਿੰਦੀਆਂ ਦੀ ਵਿਦੇਸ਼ਾਂ ਵਿਚ ਕਦੇ ਇਜ਼ਤ ਨਹੀਂ ਹੋ ਸਕੇਗੀ। ਬਾਬਾ ਸੋਹਣ ਸਿੰਘ ਨੇ ਪੰਜਾਬੀਆਂ ਦੀਆਂ ਮੀਟਿੰਗਾਂ ਕਰਨੀਆਂ ਸ਼ੁਰੂ ਕੀਤੀਆਂ ਅਤੇ ਹਰ ਪੰਜਾਬੀ ਦੇ ਦਿਲ ਵਿਚ ਆਜ਼ਾਦੀ ਦੀ ਜੋਤ ਜਗਾਂਦਾ ਚਲਾ

ਗਿਆ। ਚਾਰ ਪੰਜ ਸਾਲ ਇਸ ਬਹਾਦਰ ਪੰਜਾਬੀ ਨੇ ਅਮਰੀਕਾ ਵਿਚ ਪੰਜਾਬੀਆਂ ਨੂੰ ਪੂਰੇ ਡਸਿਪਲਨ ਵਿਚ ਜਥੇਬੰਦ ਕਰ ਲਿਆ।

ਪਹਿਲੀ ਵਿਸ਼ਵ ਜੰਗ ਛਿੜਨ ਤੋਂ ਕਾਫੀ ਪਹਿਲਾਂ ਹੀ ਕੈਲੀਫੋਰਨੀਆ ਵਿਚ ਦੇਸ਼ ਦੀ ਆਜ਼ਾਦੀ ਦੀ ਪਹਿਲੇ ਜਥੇਬੰਦੀ "ਪੈਸੇਫਿਕ ਕੋਸਟ ਹਿੰਦੀ ਐਸੋਸੀਏਸ਼ਨ (Pasific Caost Hindi Assoc'ation) ਨਾਮ ਦੀ ਸੰਸਥਾ ਨੂੰ ਜਨਮ ਦੇ ਦਿਤਾ ਗਿਆ, ਜਿਸ ਦੇ ਪ੍ਰਧਾਨ ਸਨ ਬਾਬਾ ਸੋਹਣ ਸਿੰਘ ਜੀ ਭਕਨਾ ਅਤੇ ਦੂਜੇ ਮੁਖ ਅਧਿਕਾਰੀ ਸਨ, ਲਾਲਾ ਹਰਦਿਆਲ, ਪੰਡਤ ਕਾਂਸ਼ੀ ਰਾਸ, ਬਾਬਾ ਜਵਾਲਾ ਸਿੰਘ ਜੀ ਆਦਿ।

ਬਾਬਾ ਸੋਹਣ ਸਿੰਘ ਜੀ ਦੇ ਵਿਚਾਰ ਬਹੁਤ ਐਕਸਟ੍ਰੀਮਿਸਟ ਹੋ ਚੁਕੇ ਸਨ ਅਤੇ ਉਨ੍ਹਾਂ ਨੂੰ ਆਪਣੀ ਸੰਸਥਾ ਦਾ ਨਾਮ ਉਨ੍ਹਾਂ ਦੇ ਨਿਸ਼ਾਨਿਆਂ ਦੀ ਪੂਰਤੀ ਲਈ ਜਚ ਨਹੀਂ ਸੀ ਰਿਹਾ। ਆਪ ਅੰਗ੍ਰੇਜ਼ ਵਿਰੁਧ ਗ਼ਦਰ ਲਈ ਤੁਲ ਚੁਕੇ ਸਨ। ਆਪ ਨੇ ਇਕ ਇਕੱਤ੍ਰਤਾ ਵਿਚ ਇਸ ਸੰਸਥਾ ਦਾ ਨਾਮ ਬਦਲ ਦੇਣ ਦੀ ਤਜਵੀਜ਼ ਪੇਸ਼ ਕਰਦਿਆਂ ਫਰਮਾਇਆ ਕਿ ਮੈਂ ਆਪਣੀ ਸੰਸਥਾ ਦਾ ਐਸਾ ਨਾਮ ਰਖਣਾ ਚਾਹੁੰਦਾ ਹਾਂ ਜਿਸਨੂੰ ਸੁਣਦਿਆਂ ਹੀ ਗੋਰੀ ਹਕੂਮਤ ਦੇ ਸੀਨੇ ਵਿਚ ਗੋਲੀ ਲਗੇ ਅਤੇ ਫੇਰ ਆਪ ਨੇ ਜਥੇਬੰਦੀ ਦਾ ਨਾਮ "ਗ਼ਦਰ ਪਾਰਟੀ" ਰਖਣ ਦਾ ਸੁਝਾਓ ਪੇਸ਼ ਕੀਤਾ, ਜੋ ਸਰਬ ਸੰਮਤੀ ਨਾਲ ਪਰਵਾਨ ਹੋਇਆ ਅਤੇ ਆਪ ਹੀ ਉਸ ਗ਼ਦਰ ਪਾਰਟੀ ਦੇ ਪ੍ਰਧਾਨ ਚੁਣੇ ਗਏ।

ਯੂਰਪ ਦੇ ਅਕਾਸ਼ ਤੇ ਜੰਗ ਦੇ ਬਦਲ ਵੇਖ ਕੇ ਗ਼ਦਰ ਪਾਰਟੀ ਨੇ ਫੈਸਲਾ ਕੀਤਾ ਕਿ ਬਾਬਾ ਜੀ ਨੂੰ ਭਾਰਤ ਭੇਜਿਆ ਜਾਵੇ ਤਾਂ ਜੋ ਇਹ ਓਥੇ ਗ਼ਦਰ ਦੀਆਂ ਤਿਆਰੀਆਂ ਕਰਵਾਣ। ਕੋਮਾਗਾਟਾ ਮਾਰੂ ਜਹਾਜ਼ ਦੀ ਵੈਨਕੋਵਰ ਤੋਂ ਵਾਪਸੀ ਦੀਆਂ ਖ਼ਬਰਾਂ ਵੀ ਅਮ੍ਰੀਕਾ ਪੁਜ ਚੁਕੀਆਂ ਸਨ। ਆਪ ਦੀ ਜ਼ੁੰਮੇਂ ਇਹ ਸੇਵਾ ਵੀ ਲਗੀ ਕਿ ਆਪ

ਕੋਮਾਗਾਟਾ ਮਾਰੂ ਜਹਾਜ਼ ਦੇ ਯਾਤਰੂਆਂ ਦਾ ਖਿਆਲ ਵੀ ਰਖਣ ਤੇ ਭਾਰਤੀ ਲੀਡਰਾਂ ਨੂੰ ਮਿਲ ਕੇ ਅੰਗ੍ਰੇਜ਼ ਵਿਰੁਧ ਬਗ਼ਾਵਤ ਸ਼ੁਰੂ ਕਰਵਾਣ ਅਤੇ ਦੇਸ਼ ਦੇ ਕੋਨੇ ਕੋਨੇ ਵਿਚ ਗ਼ਦਰ ਪਾਰਟੀ ਦਾ ਪ੍ਰੋਗਰਾਮ ਫੈਲਾਣ । ਇਸ ਤੋਂ ਵਡੀ ਡੀਊਟੀ ਆਪ ਨੂੰ ਇਹ ਦਿਤੀ ਗਈ ਕਿ ਵਿਦੇਸ਼ਾਂ ਤੋਂ ਪਾਰਟੀ ਲਈ ਹਥਿਆਰ ਇਕੱਠੇ ਕੀਤੇ ਜਾਣ।

ਆਪ ਕਲਕੱਤੇ ਪੁਜਦੇ ਹੀ ਗ੍ਰਿਫਤਾਰ ਕਰ ਲਏ ਗਏ ਤੇ ਪਹਿਲੇ ਲਾਹੌਰ ਸਾਜ਼ਸ਼ ਕੇਸ ਵਿਚ ਆਪ ਨੂੰ ਫ਼ਾਂਸੀ ਦੀ ਝਟ ਹੀ ਸਜ਼ਾ ਸੁਣਾ ਦਿਤੀ ਗਈ ਪਰ ਅਪੀਲ ਵਿਚ ਸਜ਼ਾ ਉਮਰ ਕੈਦ ਵਿਚ ਬਦਲ ਦਿਤੀ ਗਈ।

ਆਪ ਨੇ ੧੬ ਲੰਬੇ ਸਾਲ ਅੰਗ੍ਰੇਜ਼ ਦੀਆਂ ਕਈ ਕਾਲ ਕੋਠੜੀਆਂ ਵਿਚ ਬਤੀਤ ਕੀਤੇ ਅਤੇ ਆਜ਼ਾਦੀ ਦੀ ਦੇਵੀ ਦੀ ਕਠਨ ਤਪੱਸਿਆ ਕੀਤੀ। ਜਦ ਸ੍ਰਦਾਰ ਭਗਤ ਸਿੰਘ ਜੀ ਗ੍ਰਿਫਤਾਰ ਕੀਤੇ ਗਏ ਤੇ ਉਨ੍ਹਾਂ ਨੂੰ ਜੇਲ੍ਹ ਅੰਦਰ ਤਸੀਹੇ ਦਿਤੇ ਤਾਂ ਆਪ ਨੇ ਉਸ ਸਮੇਂ ਉਨ੍ਹਾਂ ਮਹਾਨ ਦੇਸ਼ ਭਗਤ ਬੱਚਿਆਂ ਨਾਲ ਹਮਦਰਦੀ ਪ੍ਰਗਟ ਕਰਦੇ ਹੋਏ ਜੇਲ੍ਹ ਵਿਚ ਭੁਖ ਹੜਤਾਲ ਕੀਤੀ। ਸ੍ਰਦਾਰ ਭਗਤ ਸਿੰਘ ਜੀ ਨੇ ਆਪ ਨੂੰ ਬੇਨਤੀ ਕੀਤੀ ਕਿ ਉਹ ਬੁਢ਼ਾਪੇ ਵਿਚ ਭੁਖ ਹੜਤਾਲ ਨਾ ਕਰਨ ਪਰ ਆਪ ਨੇ ਜਵਾਬ ਦਿਤਾ "ਮੇਰਾ ਬਾਗੀ-ਆਨਾਪਨ ਅਜੇ ਜਵਾਨ ਹੈ ਤੇ ਸਦਾ ਹੀ ਜਵਾਨ ਰਹੇਗਾ।"

ਜਿਵੇਂ ਕਿ ਪਿਛੇ ਦਸਿਆ ਜਾ ਚੁਕਾ ਹੈ, ਪੰਜਾਬ ਸਾਜ਼ਸ਼ ਕੇਸ਼ ਵਿਚ ਬਾਬਾ ਜੀ ਦੇ ਸਰਗਰਮ ਸਾਥੀ ਤਾਂ ਮੌਤ ਲਾੜੀ ਨਾਲ ਵਿਆਹ ਦਿਤੇ ਗਏ ਸਨ ਤੇ ਬਾਕੀ ਕਾਲੇ ਪਾਣੀ ਤੇ ਉਮਰ ਕੈਦ ਕੀਤੇ ਗਏ ਸਨ, ਬੱਬਰ ਅਕਾਲੀ ਲਹਿਰ ਤੇ ਅਕਾਲੀ ਲਹਿਰ ਵੀ ਖ਼ਤਮ ਹੋ ਚੁਕੀ ਸੀ ਤੇ ਕੇਵਲ ਦੇਸ਼ ਅੰਦਰ ਕਾਂਗ੍ਰਸ ਹੀ ਸਰਗਰਮ ਸੀ ਜਿਸ ਦਾ ਰਾਹ ਸ਼ਾਂਤਮਈ ਵਾਲਾ ਸੀ। ਚੂੰਕਿ ਬਾਬਾ ਸੋਹਣ ਸਿੰਘ ਜੀ ਸ਼ਾਂਤੀ ਦੇ ਅਸੂਲ ਨੂੰ ਮੰਨਦੇ ਹੀ ਨਹੀਂ ਸਨ ਸੋ ਆਪ ਜਦ ਜੇਲ੍ਹ ਤੋਂ ੧੬ ਸਾਲ

ਦੀ ਕੈਦ ਭੁਗਤ ਕੇ ਰਿਹਾ ਹੋਏ ਤਾਂ ਕਾਂਗ੍ਰਸ ਤੋਂ ਮੀਲਾਂ ਦੂਰ ਰਹਿ ਕੇ ਪਹਿਲਾਂ ਗਦਰ ਪਾਰਟੀ ਦੇ ਕੈਦੀਆਂ ਦੀ ਰਿਹਾਈ ਦੇ ਕੰਮ ਵਿਚ ਜੁਟ ਗਏ ਤੇ ਨਾਲ ਹੀ ਆਪ ਨੇ ਕਿਸਾਨਾਂ ਨੂੰ ਜਥੇਬੰਦ ਕਰਨਾ ਸ਼ੁਰੂ ਕਰ ਦਿਤਾ। ਆਪ ਨੇ ਕਈ ਕਿਸਾਨ ਮੋਰਚਿਆਂ ਦੀ ਅਗਵਾਈ ਕੀਤੀ।

ਦੂਜੀ ਵਿਸ਼ਵ ਜੰਗ ਛਿੜਨ ਤੇ ਆਪ ਨੂੰ ਮੁੜ ਗ੍ਰਿਫਤਾਰ ਕਰ ਲਿਆ ਗਿਆ ਕਿਉਂਕਿ ਅੰਗਰੇਜ਼ ਨੂੰ ਆਪ ਤੋਂ ਬਹੁਤ ਵਡਾ ਖ਼ਤਰਾ ਹੁੰਦਾ ਸੀ। ਆਪ ੧੯੪੫ ਤਕ ਜੇਲ੍ਹ ਵਿਚ ਰਹੇ। ਜਦ ਆਪ ਦਿਉਲੀ ਕੈਂਪ ਵਿਚੋਂ ਰਿਹਾ ਕੀਤੇ ਗਏ ਤਾਂ ਆਸ ਕੀਤੀ ਜਾ ਰਹੀ ਸੀ ਕਿ ਕਾਂਗ੍ਰਸ ਆਪ ਦਾ ਵਡਾ ਸਨਮਾਨ ਕਰੇਗੀ ਪਰ ਅਸੂਲਨ ਮਤਭੇਦ ਕਾਰਨ ਦੇਸ਼ ਭਗਤੀ ਦਾ ਖਿਆਲ ਤਕ ਨਾ ਕੀਤਾ ਗਿਆ ਤੇ ਕਾਂਗ੍ਰਸੀ ਲੀਡਰ ਆਪ ਤੋਂ ਦੂਰ ਦੂਰ ਹੀ ਰਹੇ।

ਆਪ ਨੇ ਆਜ਼ਾਦ ਦੇਸ਼ ਅੰਦਰ ਕਿਸਾਨਾਂ ਦੀ ਰਜਵੀਂ ਸੇਵਾ ਕੀਤੀ ਅਤੇ ਕਮਿਊਨਿਸਟ ਪਾਰਟੀ ਦੇ ਵੀ ਉਘੇ ਲੀਡਰ ਬਣੇ। ਦਸੰਬਰ ੧੯੬੮ ਵਿਚ ਇਹ ਕੁਰਬਾਨੀ ਦਾ ਪੁਤਲਾ, ਸੱਚਾ ਤੇ ਸੁੱਚਾ ਦੇਸ਼ ਭਗਤ ੯੯ ਸਾਲ ਦੀ ਆਯੂ ਸਫਲ ਕਰ ਸਰੀਰ ਤਿਆਗ ਗਿਆ।



ਸ੍ਰੀਮਾਨ ਡਾ: ਮਥਰਾ ਸਿੰਘ ਜੀ ਸ਼ਹੀਦ

# ਡਾਕਟਰ ਮਥੁਰਾ ਸਿੰਘ ਜੀ ਸ਼ਹੀਦ

੧੮੮੩-੧੯੧੭

ਪਤਾ ਨਹੀਂ ਕੋਈ ਭੁਲੜ ਕਵੀ ਕਿਸ ਧਿਆਨ ਵਿਚ ਕਹਿ ਗਿਆ ਕਿ ਸ਼ਹੀਦਾਂ ਦੀਆਂ ਚਿਤਾਂ ਤੇ ਹਰ ਸਾਲ ਮੇਲੇ ਲਗਣਗੇ ਪਰ ਸਾਡੇ ਅਨੇਕ ਸਿੱਖ ਸ਼ਹੀਦ ਤਾਂ ਦੇਸ਼ ਵਾਸੀਆਂ ਨੂੰ ਚਿਤ ਚੇਤੇ ਵੀ ਨਹੀਂ ਅਤੇ ਜਿਨ੍ਹਾਂ ਵਿਚੋਂ ਇਕ ਹਨ ਸਾਡੇ ਢੁਡਿਆਲ, ਜ਼ਿਲਾ ਜਿਹਲਮ ਦੇ ਜੰਮ ਪਲ ਪੂਜ ਡਾਕਟਰ ਮਥਰਾ ਸਿੰਘ ਜੀ।

ਇਹ ਕੋਈ ਜ਼ਰੂਰੀ ਨਹੀਂ ਕਿ ਹਰ ਗਲ ਵਾਸਤੇ ਸ੍ਰਕਾਰ ਦੇ ਮੂੰਹ ਵਲ ਝਾਕਿਆ ਜਾਵੇ। ਸਿੱਖਾਂ ਦਾ ਵੀ ਆਪਣਾ ਕੁਝ ਫਰਜ਼ ਬਣਦਾ ਹੈ। ਸਿੱਖਾਂ ਨੇ ਆਪਣੇ ਸ਼ਹੀਦਾਂ ਲਈ ਹੁਣ ਤਕ ਕੀ ਕੀਤਾ ਹੈ? ਕੋਈ ਸਿੱਖ ਆਗੂ ਇਸ ਸਾਧੇ ਜਿਹੇ ਪ੍ਰਸ਼ਨ ਦਾ ਉੱਤਰ ਦੇ ਸਕਦਾ ਹੈ?

ਆਪ ਜੀ ਦੇ ਪੂਜ ਪਿਤਾ ਦਾ ਨਾਮ ਭਾਈ ਹਰੀ ਸਿੰਘ ਜੀ ਸੀ। "ਭਾਈ" ਦਾ ਪਦ ਦਸਦਾ ਹੈ ਕਿ ਆਪ ਦੇ ਪਿਤਾ ਜੀ ਦਾ ਇਲਾਕੇ ਵਿਚ ਭਾਰੀ ਸਤਿਕਾਰ ਸੀ ਅਤੇ ਉਨ੍ਹਾਂ ਦੀ ਰਹਿਣੀ ਬਹਿਣੀ ਗੁਰਸਿੱਖਾਂ ਵਾਲੀ ਸੀ। ਡਾਕਟਰ ਸਾਹਿਬ ਦਾ ਜਨਮ ੧੮੮੩ ਵਿਚ ਹੋਇਆ ਅਤੇ ਆਪ ਨੇ ਚਕਵਾਲ ਖਾਲਸਾ ਹਾਈ ਸਕੂਲ ਤੋਂ ਦਸ ਜਮਾਤਾਂ ਪਾਸ ਕਰ ਕੇ ੧੮ ਸਾਲ ਦੀ ਆਯੂ ਵਿਚ ਹੀ ਰਾਵਲਪਿੰਡੀ ਦੀ ਇਕ ਪ੍ਰਸਿਧ ਕੈਮਿਸਟ ਫਰਮ 'ਡਾਕਟਰ ਜਗਤ ਸਿੰਘ ਐਂਡ ਸਨਜ਼' ਕੋਲ ਨੌਕਰੀ ਕਰ ਲਈ। ਡਾਕਟਰ ਜਗਤ ਸਿੰਘ ਜੀ ਖੁਦ ਬੜੇ ਉਚੇ ਇਖਲਾਕ ਦੇ ਗੁਰਸਿੱਖ ਸਨ, ਸੋ ਉਨ੍ਹਾਂ ਦੀ ਸੰਗਤ ਵਿਚ ਡਾਕਟਰ ਮਥਰਾ ਸਿੰਘ ਉਤੇ ਸਿੱਖੀ ਰੰਗਣ ਹੋਰ ਵੀ ਚੜ੍ਹ ਗਈ। ਕੁਝ ਸਾਲ ਰਾਵਲਪਿੰਡੀ ਵਿਚ ਨੌਕਰੀ ਕਰਨ ਮਗਰੋਂ ਆਪ ਨੇ ਆਪਣੀ ਵਖਰੀ ਕੈਮਿਸਟ ਸ਼ਾਪ ਨੌਸ਼ਹਿਰੇ ਜਾ ਖੋਲ੍ਹੀ ਤੇ ਆਪ ਡਾਕਟਰ ਕਰ ਕੇ ਝਟ ਪ੍ਰਸਿਧ ਹੋ ਗਏ।

੧੯੧੩ ਵਿਚ ਆਪ ਦੀ ਧਰਮ ਪਤਨੀ ਅਤੇ ਇਕੋ ਇਕ ਬੱਚੀ ਚਲਾਣਾ ਕਰ ਗਏ। ਆਪ ਉਪਰਾਮ ਹਾਲਤ ਵਿਚ ਹੀ ਭਾਰਤ ਛਡ ਸ਼ੰਘਾਈ ਚਲੇ ਗਏ ਅਤੇ ਉਥੇ ਜਾ ਦੁਆਈਆਂ ਦੀ ਦੁਕਾਨ ਖੋਲ੍ਹ ਦਿਤੀ। ਕੁਝ ਸਮਾਂ ਮਿਹਨਤ ਨਾਲ ਪੈਸਾ ਕਮਾ ਆਪ ਅਮਰੀਕਾ ਪਹੁੰਚ ਗਏ। ਅਮਰੀਕਾ ਵਿਚ ਆਪ ਜੀ ਨੂੰ ਉਤਰਨ ਦੀ ਆਗਿਆ ਵੀ ਮਿਲ ਗਈ ਪਰ ਆਪ ਦੇ ਬਾਕੀ ਸਾਥੀਆਂ ਨੂੰ ਉਥੇ ਉਤਰਨ ਨਾ ਦਿਤਾ ਗਿਆ। ਆਪ ਵੀ ਆਪਣੇ ਸਾਥੀਆਂ ਦਾ ਸਾਥ ਨਿਭਾਂਦੇ ਹੋਏ ਸ਼ੰਘਾਈ ਆ ਗਏ ਅਤੇ ਆਉਂਦਿਆਂ ਹੀ ਸਰਕਾਰ ਦੀ ਧਕੇਸ਼ਾਹੀ ਵਿਰੁਧ ਜ਼ਬਰਦਸਤ ਪ੍ਰਚਾਰ ਸ਼ੁਰੂ ਕਰ ਦਿਤਾ।

ਕੁਝ ਸਮਾਂ ਮਗਰੋਂ ਡਾਕਟਰ ਸਾਹਿਬ ਨੂੰ ਇਹ ਪਤਾ ਲਗਾ ਕਿ ਬਾਬਾ ਗੁਰਦਿਤ ਸਿੰਘ ਜੀ ਆਪਣਾ ਪ੍ਰਾਈਵੇਟ ਜਹਾਜ਼ ਕਰਾਏ ਤੇ ਲੈ ਕੈਨੇਡਾ ਜਾ ਰਹੇ ਹਨ। ਉਨ੍ਹਾਂ ਦਿਨਾਂ ਵਿਚ ਆਪ ਦਾ ਛੋਟਾ ਭਰਾ ਸੁਦਾਰ ਲਾਭ ਸਿੰਘ ਵੀ ਆਪ ਪਾਸ ਸ਼ੰਘਾਈ ਹੀ ਆ ਚੁਕਾ ਸੀ। ਦੋਹਾਂ ਕੋਸ਼ਿਸ਼ ਕੀਤੀ ਕਿ ਕੋਮਾਗਾਟਾ ਮਾਰੂ ਵਿਚ ਕੈਨੇਡਾ ਜਾਇਆ ਜਾਵੇ ਪਰ ਜਦ ਹਾਂਗਕਾਂਗ ਪੁਜੇ ਤਾਂ ਜਹਾਜ਼ ਅਗੋਂ ਜਾ ਚੁਕਾ ਸੀ। ਆਪ ਨੇ ਹਾਂਗਕਾਂਗ ਹੀ ਗ਼ਦਰ ਪਾਰਟੀ ਦਾ ਕੰਮ ਸਰਗਰਮੀ ਨਾਲ ਸ਼ੁਰੂ ਕਰ ਦਿਤਾ ਤੇ ਗ਼ਦਰ ਅਖਬਾਰ ਦੇ ਪਰਚੇ ਮੰਗਵਾ ਕੇ ਵੰਡਣੇ ਸ਼ੁਰੂ ਕਰ ਦਿਤੇ। ਆਪ ਦਾ ਦੂਰ ਪੂਰਬ ਏਸ਼ੀਆ ਵਿਚ ਘਰ ਘਰ ਨਾਮ ਪ੍ਰਸਿਧ ਹੋ ਗਿਆ।

ਬਦਕਿਸਮਤੀ ਨਾਲ ਕੋਮਾਗਾਟਾ ਮਾਰੂ ਜਹਾਜ਼ ਨੂੰ ਵੀ ਕੈਨੇਡਾ ਕੰਢੇ ਨਾ ਲਗਣ ਦਿਤਾ ਗਿਆ ਅਤੇ ਬਾਬਾ ਗੁਰਦਿਤ ਸਿੰਘ ਜੀ ਤੇ ਉਨ੍ਹਾਂ ਦੇ ਸਾਰੇ ਸਾਥੀ ਵਾਪਸ ਮੋੜ ਦਿਤੇ ਗਏ। ਇਹ ਖਬਰ ਸੁਣਦੇ ਹੀ ਡਾਕਟਰ ਸਾਹਿਬ ਦੀ ਹਿਕ ਵਿਚ ਸਰਕਾਰ ਵਿਰੁਧ ਭਾਂਬੜ ਬਲ ਪਏ ਅਤੇ ਆਪ ਨੇ ਆਪਣੇ ਕੁਝ ਸਰਗਰਮ ਸਾਥੀਆਂ ਸਮੇਤ ਫੈਸਲਾ ਕੀਤਾ ਕਿ ਕੋਮਾਗਾਟਾ ਮਾਰੂ ਜਹਾਜ਼ ਵਿਚ ਸਵਾਰ ਹੋ ਕੇ ਹਿੰਦੁ-

ਸਤਾਨ ਵਾਪਸ ਜਾਇਆ ਜਾਵੇ ਅਤੇ ਦੇਸ਼ ਵਿਚ ਪੁਜਕੇ ਗਦਰ ਪਾਰਟੀ ਦੇ ਪ੍ਰੋਗਰਾਮ ਮੁਤਾਬਕ ਸਰਕਾਰ ਦਾ ਤਖਤਾ ਉਲਟਾਇਆ ਜਾਵੇ।

ਸਰਕਾਰ ਨੂੰ ਆਪ ਦੇ ਪਲਾਨ ਦੀ ਸੂਹ ਮਿਲ ਗਈ ਤੇ ਕੌਮਾ-ਗਾਟਾ ਮਾਰੂ ਜਹਾਜ਼ ਨੂੰ ਸ਼ੰਘਾਈ ਤੋਂ ਹਾਂਗਕਾਂਗ ਠਹਿਰਨ ਹੀ ਨਾ ਦਿਤਾ ਗਿਆ ਤੇ ਸਿਧਾ ਕਲਕਤੇ ਭੇਜ ਦਿਤਾ। ਡਾਕਟਰ ਸਾਹਿਬ ਤੇ ਉਨ੍ਹਾਂ ਦੇ ਸਾਥੀ ਦੂਜੇ ਜਹਾਜ਼ ਵਿਚ ਸਵਾਰ ਹੋ ਕਲਕਤੇ ਪੁਜੇ। ਉਥੇ ਉਨ੍ਹਾਂ ਨੂੰ ਪਤਾ ਲਗਾ ਕਿ ਇਕ ਹੀ ਦਿਨ ਪਹਿਲਾਂ ਬਜ ਬਜ ਘਾਟ ਉਤੇ ਕੌਮਾਗਾਟਾ ਮਾਰੂ ਜਹਾਜ਼ ਦੀਆਂ ਸਵਾਰੀਆਂ ਨੂੰ ਗੋਲੀ ਨਾਲ ਭੁੰਨ ਦਿਤਾ ਗਿਆ ਹੈ। ਕਲਕਤੇ ਬੰਦਰਗਾਹ ਉਤੇ ਆਪ ਦੀ ਅਤੇ ਆਪ ਦੇ ਸਾਥੀਆਂ ਦੀ ਤਲਾਸ਼ੀ ਲਈ ਗਈ। ਦੋ ਸਜਣਾਂ ਕੋਲੋਂ ਗ਼ਦਰ ਦੇ ਪਰਚੇ ਮਿਲੇ ਜਿਨ੍ਹਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ ਤੇ ਬਾਕੀ ਸਾਰਿਆਂ ਨੂੰ ਅੰਮ੍ਰਿਤਸਰ ਭੇਜ ਦਿਤਾ।

ਡਾਕਟਰ ਸਾਹਿਬ ਨੇ ਪੰਜਾਬ ਵਿਚ ਆ ਕੇ ਆਪਣੇ ਬਾਗ਼ੀ ਸਾਥੀਆਂ ਨਾਲ ਮਿਲ ਅੰਗ੍ਰੇਜ਼ ਵਿਰੁਧ ਸਾਜ਼ਸ਼ਾਂ ਘੜਨੀਆਂ ਸ਼ੁਰੂ ਕੀਤੀਆਂ। ਆਪ ਚੂੰਕਿ ਕੈਮਿਸਟ ਸਨ, ਏਸ ਲਈ ਆਪ ਨੇ ਬੰਬ ਬਨਾਣ ਦੀ ਸੇਵਾ ਆਪਣੇ ਹੱਥ ਵਿਚ ਲੈ ਲਈ। ਕਈ ਸ੍ਰਕਾਰ ਪ੍ਰਸਤ ਸੋਧੇ। ਅੰਗ੍ਰੇਜ਼ ਸ੍ਰਕਾਰ ਨੇ ਆਪ ਦੀ ਗ੍ਰਿਫਤਾਰੀ ਲਈ ਬੜੇ ਬੜੇ ਇਨਾਮ ਰਖੇ ਪਰ ਆਪ ਬੜੀ ਬਹਾਦਰੀ ਨਾਲ ਕਾਬਲ ਜਾ ਪਹੁੰਚੇ। ਕਾਬਲ ਵਿਚ ਆਪ ਦਾ ਸ਼ਾਹਾਨਾ ਸਵਾਗਤ ਹੋਇਆ ਅਤੇ ਆਪ ਚੀਫ਼ ਮੈਡੀਕਲ ਅਫਸਰ ਨੀਅਤ ਕੀਤੇ ਗਏ।

ਪ੍ਰਸਿਧ ਦੇਸ਼ ਭਗਤ ਰਾਜਾ ਮਹਿੰਦਰ ਪ੍ਰਤਾਪ ਜੀ ਅਤੇ ਸ੍ਰੀ ਬਰਕਤ ਉਲਾ ਜੀ ਨਾਲ ਆਪ ਦਾ ਕਾਬਲ ਵਿਚ ਮੇਲ ਹੋਇਆ। ਉਨ੍ਹਾਂ ਦੀ ਪ੍ਰੇਰਨਾ ਤੇ ਵਿਦੇਸ਼ੀ ਸਹਾਇਤਾ ਲਈ ਆਪ ਜਰਮਨੀ ਗਏ ਤੇ ਕਈ ਵਾਰੀ ਈਰਾਨ ਦਾ ਵੀ ਆਪ ਨੇ ਦੌਰਾ ਕੀਤਾ।

ਦੇਸ਼ ਦੀ ਆਜ਼ਾਦੀ ਦੀ ਲਗਨ ਵਿਚ ਆਪ ਦੀਵਾਨੇ ਹੋਏ ਦੌੜਦੇ ਫਿਰਦੇ ਸਨ ।

ਈਰਾਨ ਤੋਂ ਆਪ ਨੇ ਰੂਸ ਜਾਣ ਦਾ ਪ੍ਰੋਗਰਾਮ ਬਣਾਇਆ ਪਰ ਰੂਸ ਜਾਂਦੇ ਤਾਸ਼ਕੰਦ ਵਿਚ ਹੀ ਆਪ ਕਿਸੇ ਦੇਸ਼-ਧ੍ਰੋਹੀ ਦੀ ਦੀ ਮੁਖਬਰੀ ਕਾਰਨ ਗ੍ਰਿਫਤਾਰ ਕੀਤੇ ਗਏ, ਅਤੇ ਈਰਾਨ ਸ਼ਨਾਖਤ ਵਾਸਤੇ ਲੈ ਆਂਦੇ ਗਏ।

ਕਾਬਲ ਤੇ ਈਰਾਨ ਦੇ ਦੇਸ਼ ਭਗਤ ਸਾਥੀਆਂ ਬਹੁਤ ਰੁਪਿਆ ਵੀ ਖਰਚਿਆ ਤੇ ਹਰ ਪ੍ਰਕਾਰ ਦਾ ਜ਼ੋਰ ਵੀ ਲਾਇਆ ਕਿ ਆਪ ਨੂੰ ਹਿੰਦ ਸ੍ਰਕਾਰ ਦੇ ਹਵਾਲੇ ਨਾ ਕੀਤਾ ਜਾਵੇ ਪਰ ਗੁਰੂ ਦਸਮੇਸ਼ ਦੇ ਬੀਰ ਸਪੁਤ੍ਰ ਦੀ ਸ਼ਹੀਦੀ ਉਡੀਕ ਕਰ ਰਹੀ ਸੀ ਸੋ ਆਪ ਨੂੰ ਲਾਹੌਰ ਜੇਲ੍ਹ ਵਿਚ ਲੈ ਆਂਦਾ ਅਤੇ ਜੇਲ੍ਹ ਅੰਦਰ ਹੀ ਆਪ ਵਿਰੁਧ ਗੁਪਤ ਮੁਕੱਦਮਾ ਚਲਾਇਆ ਗਿਆ ਤੇ ਫ਼ਾਂਸੀ ਦੀ ਸਜ਼ਾ ਤੁਰਤ ਹੀ ਦੇ ਦਿਤੀ ਗਈ।

੨੭ ਮਾਰਚ ੧੯੧੭ ਦੇ ਮਨਹੂਸ ਦਿਨ ਬਿਨਾਂ ਆਪ ਦੇ ਛੋਟੇ ਭਰਾ ਸ੍ਰਦਾਰ ਲਾਭ ਸਿੰਘ ਨੂੰ ਮਿਲਣ ਦੀ ਆਗਿਆ ਦੇਣ ਦੇ ਆਪ ਨੂੰ ਫ਼ਾਂਸੀ ਤੇ ਲਟਕਾ ਦਿਤਾ ਗਿਆ ।

ਗਿਆਨੀ ਗੁਰਮੁਖ ਸਿੰਘ ਜੀ ਮੁਸਾਫਰ, ਐਮ. ਪੀ. ਆਪਣੀ ਪੁਸਤਕ, 'ਵੀਹਵੀ ਸਦੀ ਦੇ ਸ਼ਹੀਦ', ਵਿਚ ਲਾਭ ਸਿੰਘ ਜੀ ਦੀ ਡਾਕਟਰ ਸਾਹਿਬ ਨਾਲ ਲਾਹੌਰ ਜੇਲ੍ਹ ਵਿਚ ਇਕ ਮੁਲਾਕਾਤ ਦਾ ਹਾਲ ਐਉਂ ਲਿਖਦੇ ਹਨ :

"ਲਾਭ ਸਿੰਘ ਜੀ ਦਸਦੇ ਹਨ ਕਿ ਸਾਰੇ ਰਿਸ਼ਤੇਦਾਰਾਂ ਨੂੰ ਤਲਾਸ਼ੀਆਂ ਲੈ ਕੇ ਡਰਾ ਦਿਤਾ ਗਿਆ ਸੀ। ਉਹ ਦਸਦੇ ਹਨ ਕਿ ਜਦ ਮੈਂ ਮੁਲਾਕਾਤ ਲਈ ਗਿਆ, ਡਾਕਟਰ ਜੀ ਗੁਟਕੇ ਤੋਂ ਪਾਠ ਕਰ ਰਹੇ ਸਨ। ਜਦ ਮੈਂ ਬੁਲਾਇਆ ਤਾਂ ਉਹਨਾਂ ਘਾਰ ਦੀ ਖਬਰ ਪੁਛੀ ਤੇ ਕਿਹਾ ਕਿ ਇਕ ਮੁਲਾਕਾਤ ਹੋਰ ਹੋਵੇਗੀ, ਹੋਰ ਕੋਈ ਆਵੇ

ਨ ਆਵੇ ਚਾਚਾ ਜੀ ਨੂੰ ਨਾਲ ਲੈ ਆਉਣਾ । ਮੇਰੀਆਂ ਅੱਖਾਂ ਵਿਚ ਅਥਰੂ ਆ ਗਏ, ਤਾਂ ਉਹਨਾਂ ਕਿਹਾ ਮੇਰੀ ਕੁਰਬਾਨੀ ਤੁਹਾਡੇ ਖਾਨਦਾਨ ਦੀ ਸ਼ਾਨ ਵਧਾਏਗੀ, ਰੋਣਾ ਨਹੀਂ ਚਾਹੀਦਾ ।"

ਲਾਭ ਸਿੰਘ ਦਸਦਾ ਹੈ ਕਿ ਡਾਕਟਰ ਸਾਹਿਬ ਨੂੰ ਇਸ ਗੱਲ ਤੇ ਬੜਾ ਫ਼ਖਰ ਸੀ ਕਿ ਜੁਗ ਗਰਦ ਪਾਰਟੀ ਨੇ ਬੰਬ ਬਨਾਣ ਦਾ ਜੋ ਕੰਮ ਉਨ੍ਹਾਂ ਦੇ ਸਪੁਰਦ ਕੀਤਾ ਸੀ ਉਹ ਉਨ੍ਹਾਂ ਨੇ ਸਫ਼ਲਤਾ ਨਾਲ ਕੀਤਾ। ਲਾਭ ਸਿੰਘ ਨੇ ਰਹਿਮ ਦੀ ਅਰਜ਼ੀ ਵਾਸਤੇ ਪੁਛਿਆ ਤਾਂ ਡਾਕਟਰ ਸਾਹਿਬ ਨੇ ਆਪਣੇ ਮਖ਼ਸੂਸ ਅੰਦਾਜ਼ ਵਿਚ ਕਿਹਾ, "ਇਸ ਸਰਕਾਰ ਪਾਸ ਰਹਿਮ ਦੀ ਦਰਖਾਸਤ ਕਰਨਾ ਮੈਂ ਸੁਪਨੇ ਵਿਚ ਵੀ ਨਹੀਂ ਸੋਚ ਸਕਦਾ ।" ਡਾਕਟਰ ਸਾਹਿਬ ਨੇ ਲਾਭ ਸਿੰਘ ਨੂੰ ਕਿਹਾ, "੨੨ ਹਜ਼ਾਰ ਰੁਪਿਆ ਤੇ ਕਪੜੇ ਜਾਮਾ ਤਲਾਸ਼ੀ ਵਿਚ ਹਨ, ਦਰਖਾਸਤ ਕਰ ਕੇ ਲੈ ਲੈਣੇ ।" ਅਖੀਰ ਤੇ ਮੁਲਾਕਾਤ ਕਰਾਣ ਵਾਲੇ ਅਫਸਰ ਨੂੰ ਡਾਕਟਰ ਜੀ ਨੇ ਕਿਹਾ ਕਿ ਆਪਣੇ ਇਸ ਨਿਕੇ ਭਰਾ ਨੂੰ ਜੋ ਮੇਰੇ ਬੱਚਿਆਂ ਵਰਗਾ ਹੈ, ਇਕ ਜਫੀ ਪਾਣ ਦੀ ਆਗਿਆ ਦਿਤੀ ਜਾਵੇ, ਸ਼ਹੀਦ ਡਾਕਟਰ ਦੀ ਇਸ ਮੰਗ ਨੂੰ ਵੀ ਪੂਰਾ ਨਾ ਕੀਤਾ ਗਿਆ । ਲਾਭ ਸਿੰਘ ਜੀ ਦਸਦੇ ਹਨ ਕਿ ਜਾਮਾ ਤਲਾਸ਼ੀ ਦ ਕਪੜੇ ਤੇ ਮਿਲ ਗਏ ਪਰ ਰੁਪਿਆਂ ਬਾਬਤ ਕਿਹਾ ਗਿਆ ਕਿ ਕਾਨੂੰਨੀ ਮਸ਼ਵਰਾ ਲੈ ਕੇ ਫੈਸਲਾ ਕਰਾਂਗੇ । ਉਹ ਰੁਪਿਆ ਹੁਣ ਤਕ ਨਹੀਂ ਮਿਲਿਆ, ਨਾ ਉਸ ਸਰਕਾਰ ਨੇ ਦਿਤਾ ਨਾ ਆਪਣੀ ਸਰਕਾਰ ਨੇ ।

# ਸ: ਕਰਤਾਰ ਸਿੰਘ ਸਰਾਭਾ 'ਸ਼ਹੀਦ'

੧੮੯੬-੧੯੧੬

ਗ਼ਦਰ ਪਾਰਟੀ ਨੇ ਭਾਰਤ ਮਾਤਾ ਦੀ ਆਜ਼ਾਦੀ ਲਈ ਸਭ ਤੋਂ ਛੋਟੇਰੀ ਉਮਰ ਦਾ ਬਾਲ-ਸ਼ਹੀਦ ਜੋ ਭੇਂਟ ਕੀਤਾ, ਉਹ ਸੀ ਲੁਧਿਆਣੇ ਦੇ ਜ਼ਿਲੇ ਦਾ ਸੂਰਬੀਰ ਸਰਦਾਰ ਕਰਤਾਰ ਸਿੰਘ ਜੀ ਸਰਾਭਾ । ਧੰਨ ਧੰਨ ਹੈ ਉਹ ਪਿੰਡ 'ਸਰਾਭਾ' ਤੇ ਧੰਨ ਧੰਨ ਹਨ ਸਰਦਾਰ ਕਰਤਾਰ ਸਿੰਘ ਜੀ ਦੇ ਮਾਤਾ ਪਿਤਾ ਜਿਨ੍ਹਾਂ ਐਸਾ ਸਪੂਤ ਪੈਦਾ ਕੀਤਾ, ਜਿਸ ਅੰਗ੍ਰੇਜ਼ ਰਾਜ ਦਾ ਸਿੰਘਾਸਨ ਹਿਲਾ ਦਿਤਾ । ਆਪ ਦੇ ਪਿਤਾ ਸਰਦਾਰ ਮੰਗਲ ਸਿੰਘ ਜੀ ਦੀ ਬਦਨਸੀਬੀ ਦੇਖੋ ਕਿ ਉਹਨਾਂ ਨੂੰ ਉਹ ਦਿਨ ਵੇਖਣਾ ਹੀ ਨਸੀਬ ਨਾ ਹੋਇਆ ਜਦ ਆਪ ਦੇ ਲਾਡਲੇ ਬੱਚੇ ਨੇ ਮੌਤ ਰਾਣੀ ਨਾਲ ਫ਼ਾਂਸੀ ਦੇ ਉਡਣ ਖਟੋਲੇ ਤੇ ਚੜ੍ਹ ਕੇ ਜਫੀਆਂ ਪਾਣੀਆਂ ਸਨ ।

ਸਰਦਾਰ ਕਰਤਾਰ ਸਿੰਘ ਜਮਾਂਦਰੂ ਹੀ ਬੜਾ ਤਿੱਖਾ ਸੀ । ਸਕੂਲ ਦੇ ਸਾਰੇ ਬੱਚੇ ਓਹਨੂੰ ਆਪਣਾ ਲੀਡਰ ਮੰਨਦੇ ਸਨ । ਉਹ ਕਿਸੇ ਨਾਲ ਧੱਕਾ ਬਰਦਾਸ਼ਤ ਹੀ ਨਹੀਂ ਸੀ ਕਰ ਸਕਦਾ । ਸਕੂਲ ਦੇ ਮਾਸਟਰ ਵੀ ਉਹਦੇ ਅਨੋਖੇ ਲਛਣ ਵੇਖ ਵੇਖ ਹੈਰਾਨ ਹੁੰਦੇ ਸਨ ।

ਸਰਦਾਰ ਕਰਤਾਰ ਸਿੰਘ ਅਜੇ ਯਾਰ੍ਹਵੀਂ ਜਮਾਤ ਵਿਚ ਹੀ ਪੜ੍ਹਦਾ ਸੀ ਕਿ ਉਨ੍ਹਾਂ ਦੇ ਪਿਤਾ ਗੁਰਪੁਰੀ ਸਿਧਾਰ ਗਏ । ਘਰ ਦਾ ਜ਼ਿਮੀਂਦਾਰਾ ਵਾਹਵਾਹ ਸੀ, ਸੋ ਇਹ ਕਿਰਾਇਆ ਭਾੜਾ ਲੈ ੧੯੧੦ ਵਿਚ ਕੇਵਲ ੧੪ ਸਾਲਾਂ ਦੀ ਬਾਲੜੀ ਉਮਰੇ ਹੀ ਅਮਰੀਕਾ ਚਲਾ ਗਿਆ । ਸੈਨਫਰਾਂਸਿਸਕੋ ਪਹੁੰਚਦਿਆਂ ਹੀ ਗ਼ਦਰ ਪਾਰਟੀ ਵਾਲਿਆਂ ਨਾਲ ਇਹਦਾ ਮੇਲ ਹੋ ਗਿਆ । ਏਸ ਇਉਂ ਮਹਿਸੂਸ ਕੀਤਾ ਜਿਵੇਂ ਇਹਨੂੰ ਕੋਈ ਸਦੀਆਂ ਦੀ ਵਿਛੜੀ ਅਮੋਲ ਵਸਤੂ ਮਿਲ ਗਈ



ਸ੍ਰ: ਕਰਤਾਰ ਸਿੰਘ ਸਰਾਭਾ ਸ਼ਹੀਦ
(੧੭ ਸਾਲ ਦੀ ਆਯੂ ਵਿਚ)

ਹੈ। ਇਹ ਦਿਨਾਂ ਵਿਚ ਆਪਣੇ ਸਾਥੀਆਂ ਦਾ ਹਰਮਨ ਪਿਆਰਾ ਬੱਚਾ ਬਣ ਗਿਆ ਤੇ ਜਿਧਰੋਂ ਲੰਘਦਾ ਲੋਕ ਇਹਦੇ ਰਾਹ ਵਿਚ ਅੱਖਾਂ ਵਿਛਾ ਦੇਂਦੇ।

ਏਸ ਨੇ ਆਪਣੀ ਪੇਟ ਪੂਜਾ ਲਈ ਹਵਾਈ ਜਹਾਜ਼ਾਂ ਦੀ ਮੁਰੰਮਤ ਦਾ ਕੰਮ ਸ਼ੁਰੂ ਕੀਤਾ ਤੇ ਦੇਸ਼ ਭਗਤੀ ਦੇ ਖੇਤਰ ਵਿਚ ਜਦ ਗ਼ਦਰ ਅਖਬਾਰ ਸ਼ੁਰੂ ਹੋਇਆ ਤਾਂ ਇਸ ਤੀਖਣ ਬੁੱਧੀ ਵਾਲੇ ਚੁਲਬਲੇ ਹੋਨ-ਹਾਰ ਨੇ ਉਸ ਦੀ ਦੇਖ ਭਾਲ ਸੰਭਾਲ ਲਈ। ਕਿਹਾ ਜਾਂਦਾ ਹੈ ਕਿ ਗ਼ਦਰ ਨਿਕਲਿਆ ਹੀ ਸ੍ਰਦਾਰ ਕਰਤਾਰ ਸਿੰਘ ਜੀ ਦੀ ਪ੍ਰੇਰਨਾ ਨਾਲ ਸੀ ਅਤੇ ਲਾਲਾ ਹਰਦਿਆਲ ਜੀ ਨੇ ਏਸ ਨੌਜਵਾਨ ਬੱਚੇ ਵਿਚ ਆਖਰਾਂ ਦੀ ਹਿੰਮਤ, ਜੁਰਅਤ ਤੇ ਲਗਨ ਵੇਖ ਗ਼ਦਰ ਜਾਰੀ ਕਰਨ ਲਈ ਇਸ ਦੀ ਪ੍ਰੋੜ੍ਹਤਾ ਕਰ ਦਿਤੀ ਅਤੇ ਉਹਦੇ ਨਾਲ ਹੀ ਗ਼ਦਰ ਜਾਰੀ ਕੀਤਾ ਗਿਆ।

ਪਹਿਲੀ ਵਿਸ਼ਵ ਜੰਗ ਵਿਚ ਬਾਬਾ ਸੋਹਣ ਸਿੰਘ ਜੀ ਭਕਨਾ ਆਦਿ ਨੇ ਜਦ ਫੈਸਲਾ ਕੀਤਾ ਕਿ ਦੇਸ਼ ਵਾਪਸ ਜਾ ਕੇ ਬਗਾਵਤ ਸ਼ੁਰੂ ਕਰ ਦੇਣੀ ਚਾਹੀਦੀ ਹੈ ਤਾਂ ਤੂਫਾਨਾਂ ਨੂੰ ਚੀਰਦਾ ਹੋਇਆ ਇਹ ਬੱਚਾ ਵੀ ਅੰਗਰੇਜ਼ਾਂ ਦੀਆਂ ਅੱਖਾਂ ਵਿਚ ਘੱਟਾ ਪਾ ਦੇਸ਼ ਪਰਤ ਆਇਆ। ਬਗ਼ਾਵਤ ਦੇ ਜੋ ਜੋ ਪਲਾਨ ਗਦਰ ਪਾਰਟੀ ਨੇ ਅਮਰੀਕਾ ਵਿਚ ਬਣਾਏ ਤੇ ਵਿਦੇਸ਼ਾਂ ਨਾਲ ਮਿਲ ਕੇ ਤੇ ਖਾਸ ਕਰ ਜਰਮਨੀ ਦੀ ਸਹਾ-ਇਤਾ ਨਾਲ ਅੰਗ੍ਰੇਜ਼ ਰਾਜ ਖਤਮ ਕਰਨ ਦੇ ਜੋ ਮਨਸੂਬੇ ਤਿਆਰ ਕੀਤੇ ਗਏ ਉਨ੍ਹਾਂ ਵਿਚ ਇਕ ਇਸ ਬੱਚੇ ਦਾ ਰੋਸ਼ਨ ਦਿਮਾਗ ਵੀ ਕੰਮ ਕਰ ਰਿਹਾ ਸੀ।

ਸ੍ਰਦਾਰ ਕਰਤਾਰ ਸਿੰਘ ਨੇ ਭਾਰਤ ਪੁਜ ਕੇ ਪੰਜਾਬ ਨੂੰ ਜੰਗ ਦਾ ਮੈਦਾਨ ਬਣਾ ਦਿਤਾ। ਹਥਿਆਰ ਇਕੱਠੇ ਕਰਨ ਲਈ ਆਪਣੇ ਨਾਲ ਕੁਝ ਐਸੇ ਦੇਸ਼ ਭਗਤ ਬਹਾਦਰ ਸਾਥੀ ਚੁਣੇ, ਜਿਨ੍ਹਾਂ ਸਰਕਾਰੀ ਅਸਥਾਨਾਂ ਤੇ ਡਾਕੇ ਮਾਰ ਕੇ ਬਦਲੇ ਲਈ ਹਥਿਆਰ ਜਮ੍ਹਾਂ ਕਰਨੇ ਸ਼ੁਰੂ ਕਰ ਦਿਤੇ। ੨੧ ਫਰਵਰੀ ੧੯੧੫ ਦਾ ਦਿਨ ਇਕੋ ਵਕਤ ਸਾਰੇ

ਦੇਸ਼ ਅੰਦਰ ਬਗ਼ਾਵਤ ਕਰਨ ਦਾ ਮਿਥਿਆ ਗਿਆ ਸੀ। ਸਰਦਾਰ ਕਰਤਾਰ ਸਿੰਘ ਉਸ ਦਿਨ ਦੀ ਉਡੀਕ ਵਿਚ ਸੀ ਜਦ ਸੁੱਤੇ ਹੋਏ ਅੰਗ੍ਰੇਜ਼ਾਂ ਨੂੰ ਵਲੈਤ ਪਹੁੰਚਾ ਦਿਤਾ ਜਾਏਗਾ ਤੇ ਭਾਰਤ ਮਾਤਾ ਦੀਆਂ ਗੁਲਾਮੀ ਦੀਆਂ ਜ਼ੰਜੀਰਾਂ ਕੱਟ ਦਿਤੀਆਂ ਜਾਣਗੀਆਂ, ਪਰ ਘਰ ਦਾ ਭੇਤੀ ਲੰਕਾ ਢਾਹੇ, ਵਾਲੀ ਗਲ ਹੋਈ ਤੇ ਗ਼ਦਰ ਪਾਰਟੀ ਦੀ ਸਾਰੀ ਸਾਜ਼ਸ਼ ਕਿਸੇ ਕਾਲੀ ਭੇਡ ਨੇ ਸਰਕਾਰ ਨੂੰ ਸਮੇਂ ਤੋਂ ਪਹਿਲਾਂ ਹੀ ਜਾ ਦਸੀ। ਬਸ ਸਾਰੇ ਦੇਸ਼ ਅੰਦਰ ਬਾਗ਼ੀਆਂ ਦੀਆਂ ਗ੍ਰਿਫਤਾਰੀਆਂ ਸ਼ੁਰੂ ਹੋ ਗਈਆਂ। ਧੜਾ ਧੜ ਨੌਜਵਾਨ ਦੇਸ਼ ਭਗਤ ਗ੍ਰਿਫਤਾਰ ਕਰ ਲਏ ਗਏ। ਸਰਦਾਰ ਸਰਾਭਾ ਉਨ੍ਹਾਂ ਦਿਨਾਂ ਵਿਚ ਰਾਸ ਬਿਹਾਰੀ ਬੋਸ ਜੀ ਨਾਲ ਲਾਹੌਰ ਵਿਚ ਸੀ। ਰਾਸ ਬਿਹਾਰੀ ਜੀ ਨੇ ਆਪ ਨੂੰ ਸਲਾਹ ਦਿਤੀ ਕਿ ਉਹ ਤੁਰੰਤ ਦੇਸ਼ ਵਿਚੋਂ ਬਾਹਿਰ ਨਿਕਲ ਜਾਣ ਤੇ ਬਾਹਿਰ ਰਹਿ ਕੇ ਅਗਵਾਈ ਕਰਨ। ਸਰਦਾਰ ਕਰਤਾਰ ਸਿੰਘ ਉਸ ਸਮੇਂ ਤੇ ਆਪਣੇ ਬਜ਼ੁਰਗ ਦੀ ਗਲ ਮੰਨ ਕੇ ਸ਼ਾਇਦ ਕਾਬਲ ਵਲ ਕਿਤੇ ਭਜ ਨਿਕਲਿਆ ਪਰ ਉਹਦੀ ਜਵਾਨ ਹਿੱਕ ਵਿਚ ਆਪਣੇ ਸਾਥੀਆਂ ਦੀ ਐਸੀ ਚੁਭਵੀਂ ਪੀੜ ਉਠੀ ਕਿ ਉਹ ਉਨ੍ਹਾਂ ਤੋਂ ਦੂਰ ਬਹੁਤਾ ਸਮਾਂ ਲੁਕ ਕੇ ਬੈਠ ਨਾ ਸਕਿਆ ਤੇ ਝਟ ਹੀ ਵਾਪਸ ਪਰਤ ਆਇਆ ਤੇ ਸਰਗੋਧੇ ਪਹੁੰਚ ਕੇ ਗ੍ਰਿਫਤਾਰ ਹੋ ਗਿਆ। ਗ੍ਰਿਫਤਾਰੀ ਸਮੇਂ ਦਸਿਆ ਜਾਂਦਾ ਹੈ ਕਿ ਉਸ ਦੀ ਜ਼ਬਾਨ ਤੇ ਇਹ ਸ਼ੇਰ ਸੀ :

ਦਰੇ ਤਦਬੀਰ ਮੇਂ ਸਰ ਫੋੜਨਾ ਸ਼ੀਵਾ ਰਹਾ ਅਪਨਾ,
ਵਸੀਲੇ ਹਾਥ ਹੀ ਆਏ ਨਾ ਕਿਸਮਤ ਆਜ਼ਮਾਈ ਕੇ।

ਆਪ ਦੇ ਨਾਲ ਫਰਾਰ ਹੋਣ ਵੇਲੇ ਸਰਦਾਰ ਹਰਨਾਮ ਸਿੰਘ ਜੀ ਟੁੰਡੀਲਾਟ ਅਤੇ ਸਰਦਾਰ ਜਗਤ ਸਿੰਘ ਜੀ ਵੀ ਸਨ ਅਤੇ ਉਹ ਵੀ ਸਰਾਭਾ ਜੀ ਦੇ ਨਾਲ ਹੀ ਵਾਪਸ ਆ ਗਏ ਤੇ ਉਹ ਵੀ ਗ੍ਰਿਫਤਾਰ ਕਰ ਲਏ ਗਏ। ਸਾਰੇ ਸਾਥੀਆਂ ਦਾ ਲਾਹੌਰ ਸੈਂਟਰਲ ਜੇਲ੍ਹ ਵਿਚ ਮੁਕੱਦਮਾ ਚਲਿਆ। ਸਰਦਾਰ ਕਰਤਾਰ ਸਿੰਘ ਸਰਾਭਾ ਨੇ ਆਪਣੇ ਸਾਰੇ ਜੁਰਮ ਬਹਾਦਰਾਂ ਵਾਂਗ ਇਕਬਾਲ ਕੀਤੇ। ਮੈਜਿਸਟਰੇਟ ਨੂੰ ਏਸ

ਬੱਚੇ ਦੀ ਛੋਟੀ ਉਮਰ ਵੇਖ ਕੇ ਦਿਲ ਵਿਚ ਪਿਆਰ ਆਇਆ ਅਤੇ ਉਸ ਨੇ ਕਿਹਾ,*"ਕਰਤਾਰ ਸਿੰਘ, ਤੂੰ ਜਾਣਦਾ ਹੈਂ ਕਿ ਤੇਰੇ ਇਸ ਇਕਬਾਲ ਜਰਮ ਦੀ ਸਜ਼ਾ ਕੀ ਹੈ ?" ਤਾਂ ਉਸ ਸ਼ੇਰ ਨੇ ਜਵਾਬ ਦਿਤਾ "ਹਾਂ, ਖੂਬ ਜਾਣਦਾ ਹਾਂ–ਮੌਤ ਯਾ ਉਮਰ ਕੈਦ। ਪਰ ਜਜ ਸਾਹਿਬ ਮੈਨੂੰ ਫ਼ਾਂਸੀ ਦੀ ਹੀ ਸਜਾ ਦੇਣੀ ਤਾਂ ਜੋ ਮੈਂ ਮੁੜ ਜਨਮ ਲੈ ਕੇ ਫੇਰਾ ਆਜ਼ਾਦੀ ਦੀ ਸ਼ਮ੍ਹਾਂ ਤੇ ਜਲ ਮਰਾਂ। ਜੇ ਮੈਨੂੰ ਵਾਹਿਗੁਰੂ ਨੇ ਇਸਤਰੀ ਦਾ ਜਨਮ ਦਿਤਾ ਤਾਂ ਮੈਂ ਬਾਗੀ ਬਚਿਆਂ ਨੂੰ ਜਨਮ ਦਿਆਂਗੀ।" ਜੱਜ ਉਸ ਦਾ ਦਲੇਰਾਨਾ ਜਵਾਬ ਸੁਣ ਕਲਮ ਨੂੰ ਮੂੰਹ ਵਿਚ ਪਾ ਬੈਠ ਪਰ ਉਹ ਕਰ ਹੀ ਕੀ ਸਕਦਾ ਸੀ। ਜੱਜ ਤਾਂ ਉਸ ਸਮੇਂ ਸ੍ਰਕਾਰ ਦੇ ਹੁਕਮ ਮੁਤਾਬਕ ਫੈਸਲੇ ਦੇਂਦੇ ਸਨ। ਸਰਾਭਾ ਜੀ ਨੂੰ ਫਾਂਸੀ ਦੀ ਸਜ਼ਾ ਸੁਣਾਈ ਗਈ, ਜੋ ਕਰਤਾਰ ਨੇ 'ਕਰਤਾਰ' ਵਿਚ ਲੀਨ ਹੋਣ ਲਈ ਖਿੜੇ ਮਥੇ ਮੁਸਕਰਾਂਦੇ ਹੋਏ ਸੁਣੀ।

ਫਾਂਸੀ ਚੜ੍ਹਨ ਵਾਲਿਆਂ ਦੇ ਇਤਹਾਸ ਵਿਚ ਅਨੋਖੀ ਗੱਲ ਜੋ ਆਪ ਨੇ ਕਰ ਵਿਖਾਈ ਉਹ ਇਹ ਸੀ ਕਿ ਫਾਂਸੀ ਦਾ ਰੱਸਾ ਜਲਾਦਾਂ ਨੇ ਨਹੀਂ ਉਨ੍ਹਾਂ ਆਪ ਆਪਣੇ ਗਲ ਵਿਚ ਪਾਇਆ ਤੇ ਮੌਤ ਲਾੜੀ ਨੂੰ ਵਰ ਲਿਆ। ਦਸਿਆ ਜਾਂਦਾ ਹੈ ਕਿ ਜੇਲ੍ਹ ਅੰਦਰ ਭਾਵੇਂ ਆਪ ਨੇ ਕੁਝ ਦਿਨ ਰੋਸ ਵਿਚ ਭੁਖ ਹੜਤਾਲ ਵੀ ਕੀਤੀ ਸੀ ਪਰ ਆਪ ਦਾ ੧੪ ਪੌਂਡ ਵਜ਼ਨ ਵਧਿਆ ਸੀ। ਇਸ ਦਾ ਮੁਖ ਕਾਰਨ ਸ਼ਹੀਦੀ ਦੀ ਖੁਸ਼ੀ ਸੀ ਜੋ ਕੇਵਲ ਗੁਰੂ ਦਸਮੇਸ਼ ਪਿਤਾ ਦੇ ਹੀ ਅਨਖੀਲੇ ਕਿਸੇ ਸਿੱਖ ਨੂੰ ਪ੍ਰਾਪਤ ਹੋ ਸਕਦੀ ਹੈ।

ਆਪ ੧੯੧੬ ਵਿਚ ਕੇਵਲ ੨੦ ਸਾਲਾਂ ਦੀ ਬਾਲੜੀ ਉਮਰੇ ਸ਼ਹੀਦੀ ਪਾ ਗਏ।

---

*ਗ਼ਦਰ ਪਾਰਟੀ ਦੇ ਕਾਂਡ ਵਿਚ ਸਫਾ ੭੬ ਉਤੇ ਸ੍ਰੀ ਮਨਮਥ ਨਾਥ ਗੁਪਤਾ ਦੀ ਪੁਸਤਕ 'ਹਿਸਟਰੀ ਆਫ ਦੀ ਇੰਡੀਅਨ ਰੈਵੋਲੀ-ਊਸ਼ਨਰੀ ਮੋਵਮੈਂਟ" ਵਿਚੋਂ ਅੰਗਰੇਜ਼ੀ ਵਿਚ ਸ੍ਰਦਾਰ ਕਰਤਾਰ ਸਿੰਘ ਜੀ ਦੇ ਬਿਆਨ ਦਾ ਹਵਾਲਾ ਆ ਚੁਕਾ ਹੈ।

# ਡਾਕਟਰ ਅਰੂੜ ਸਿੰਘ ਜੀ 'ਸ਼ਹੀਦ'

੧੮੯੦-੧੯੧੭

ਐਸੀਆਂ ਮੋਟੀਆਂ ਤੇਜਸਵੀ ਅੱਖਾਂ ਜੇ ਸ਼ੇਰ ਵੇਖੇ ਤੇ ਦਹਿਲ ਜਾਵੇ, ਐਸਾ ਨੂਰਾਨੀ ਚਿਹਰਾ ਕਿ ਹਿਮਾਲਾ ਦੀ ਖੁੰਦਰ ਵਿਚ ਬੈਠਾ ਕੋਈ ਸੰਨਿਆਸੀ ਵੇਖੇ ਤੇ ਆਪ ਮੁਹਾਰੇ ਸੀਸ ਝੁਕਾ ਦੇਵੇ, ਐਸੀ ਭਰਵੀਂ ਡੀਲ ਡੌਲ ਕਿ ਰੁਸਤਮ ਵੇਖੇ ਤੇ ਅਸ਼ ਅਸ਼ ਕਰ ਉਠੇ, ਐਸਾ ਬਹਾਦਰ ਦਿਲ ਕਿ ਮੌਤ ਵੇਖ ਸੰਭਲ ਨਾ ਸਕੇ। ਇਹ ਸੀ ਡਾਕਟਰ ਅਰੂੜ ਸਿੰਘ ਦੀ ਮੂਰਤ।

ਇਹ ਕੇਵਲ ੨੬ ਸਾਲਾਂ ਦੀ ਜਵਾਨ ਆਯੂ ਵਿਚ ਫਾਂਸੀ ਦਾ ਰੱਸਾ ਚੁੰਮਣ ਵਾਲਾ ਬਾਂਕਾ ਦੇਸ਼ ਭਗਤ ਸ਼ਹੀਦ ਵੀ ਜਲੰਧਰ ਦੇ ਪਿੰਡ ਸੰਘੋਵਾਲ ਦਾ ਹੀ ਵਸਨੀਕ ਸੀ ਜਿਥੋਂ ਦਾ ਕਿ ਸ਼ਹੀਦ ਬੰਤਾ ਸਿੰਘ ਸੀ।

ਕੇਵਲ ਪਿੰਡ ਦੀਆਂ ਪੰਜ ਜਮਾਤਾਂ ਪਾਸ ਸੰਸਾਰ ਨੇ ਕੋਈ ਡਾਕ-ਟਰ ਵੇਖਿਆ ਸੁਣਿਆ ਹੋਵੇਗਾ ਤਾਂ ਉਹ ਗੁਰੂ ਦਾ ਦੁਲਾਰਾ ਅਰੂੜ ਸਿੰਘ ਗਾਈਆਂ ਮੱਝਾਂ ਨੂੰ ਪਿਆਰ ਕਰਨ ਵਾਲਾ ਪੰਜ ਜਮਾਤਾਂ ਪਾਸ ਕਰ ਕੇ ਸਲੋਤਰੀ-ਕੰਪੌਡਰ ਬਣ ਗਿਆ ਪਰ ਹਰਮਨ ਪਿਆਰਾ ਐਸਾ ਹੋਇਆ ਕਿ ਸਾਰੇ ਇਲਾਕੇ ਵਿਚ ਡਾਕਟਰ ਕਰਕੇ ਪ੍ਰਸਿਧ ਹੋ ਗਿਆ।

ਡਾਕਟਰ ਅਰੂੜ ਸਿੰਘ ਜੀ ਦੇ ਜੀਵਨ ਵਿਚ ਪਲਟਾ ਲਿਆ-ਉਣ ਵਾਲਾ ਸ਼ਹੀਦ ਬੰਤਾ ਸਿੰਘ ਹੀ ਸੀ। ਸ਼ਹੀਦ ਬੰਤਾ ਸਿੰਘ ਜੀ ਦੀਆਂ ਦੇਸ਼ ਦੀ ਆਜ਼ਾਦੀ ਲਈ ਬਾਗੀਆਨਾਂ ਸਰਗਰਮੀਆਂ ਨੇ ਇਸ ਗਭਰੂ ਨੂੰ ਬਹੁਤ ਹੀ ਪ੍ਰਭਾਵਤ ਕੀਤਾ ਅਤੇ ਡਾਕਟਰ ਸਾਹਿਬ ਨੇ ਨੌਕਰੀ ਛਡ ਦਿਤੀ ਅਤੇ ਹਿੰਸਕ ਕਾਰਵਾਈਆਂ ਵਿਚ ਕੁਦ ਪਏ।

ਅੰਗਰੇਜ਼ ਸਰਕਾਰ ਆਪ ਦੀਆਂ ਸਰਗਰਮੀਆਂ ਬਰਦਾਸ਼ਤ ਨਾ ਕਰ ਸਕੀ ਤੇ ਆਪ ਦੇ ਵਾਰੰਟ ਗ੍ਰਿਫਤਾਰੀ ਕਢਵਾ ਦਿਤੇ ਗਏ।



ਸ੍ਰੀਮਾਨ ਡਾ: ਅਰੂੜ ਸਿੰਘ ਜੀ ਸ਼ਹੀਦ

ਬੰਬਾਂ ਨਾਲ ਖੇਡਣ ਵਾਲਾ ਨੌਜਵਾਨ ਪੁਲਸ ਦੀਆਂ ਅੱਖਾਂ ਵਿਚ ਘੱਟਾ ਪਾ ਕੇ ਰੂਹ ਪੋਸ਼ ਹੋ ਗਿਆ ਤੇ ਲਗਪਗ ਢਾਈ ਸਾਲ ਅੰਡਰ ਗਰਾਊਂਡ ਰਹਿ ਕੇ ਸਰਕਾਰੀ ਝੋਲੀ ਚੁਕਾਂ ਤੇ ਪੁਲਸ ਕਰਮਚਾਰੀਆਂ ਨੂੰ ਪਾਰ ਬੁਲਾਂਦਾ ਰਿਹਾ। ਦਸਿਆ ਜਾਂਦਾ ਹੈ ਕਿ ਆਪ ਨੇ ਮਫ਼ਰੂਰੀ ਦੀ ਹਾਲਤ ਵਿਚ ਇਕ ਗ਼ਦਾਰ ਤੇ ਸਤ ਪੁਲਸੀਏ ਮੌਤ ਤੇ ਘਾਟ ਉਤਾਰੇ। ਕਈ ਥਾਵਾਂ ਤੇ ਰੇਲ ਦੀਆਂ ਪਟੜੀਆਂ ਉਖਾੜੀਆਂ ਤੇ ਕਈ ਥਾਵਾਂ ਤੇ ਤਾਰ ਦੇ ਖੰਭੇ ਪੁਟੇ ਤੇ ਤਾਰਾਂ ਕਟੀਆਂ। ਪਰ ਸ਼ਾਨ ਵੇਖੋ, ਡਾਕਟਰ ਸਾਹਿਬ ਜਦ ਵੀ ਲੁਕ ਛੁਪ ਕੇ ਕਿਸੇ ਗੁਰਦਵਾਰੇ ਜਾ ਮੱਥਾ ਟੇਕਦੇ ਤਾਂ ਇਹੋ ਅਰਦਾਸ ਕਰਦੇ ਕਿ ਗੁਰੂ ਉਹਨਾਂ ਨੂੰ ਬਹਾਦਰੀ ਵਾਲੀ ਮੌਤ ਬਖਸ਼ੇ। ਆਪ ਦੀ ਤੀਬਰ ਇੱਛਾ ਸੀ ਕਿ ਯਾ ਸਰਕਾਰ ਦਾ ਮੁਕਾਬਲਾ ਕਰਦਾ ਗੋਲੀ ਨਾਲ ਸ਼ਹੀਦੀ ਪਾਵਾਂ ਯਾ ਫਾਂਸੀ ਦੇ ਤਖਤੇ ਤੇ ਲਟਕਾਂ।

ਆਪ ਦਾ ਇਕ ਮਿਤ੍ਰ ਲਾਹੌਰ ਜੇਲ੍ਹ ਵਿਚ ਬੰਦ ਸੀ। ਆਪ ਅਕਸਰ ਖੁਫੀਆ ਢੰਗ ਨਾਲ ਉਸ ਨੂੰ ਮਿਲਣ ਕਦੇ ਕਦੇ ਲਾਹੌਰ ਜਾਇਆ ਕਰਦੇ ਸਨ। ਇਕ ਦਿਨ ਡਾਕਟਰ ਸਾਹਿਬ ਜੇਲ੍ਹ ਦੇ ਫਾਟਕ ਅਗੇ ਟਹਿਲ ਰਹੇ ਸਨ ਕਿ ਪੁਲਸ ਨੂੰ ਆਪ ਉਤੇ ਸ਼ਕ ਹੋ ਗਿਆ। ਆਪ ਜੀ ਨੂੰ ਘੇਰਾ ਪਾ ਕੇ ਫੜ ਲਿਆ ਗਿਆ ਤੇ ਲਾਹੌਰ ਸਾਜ਼ਸ਼ ਕੇਸ ਦੂਜੀ ਦੇ ਮੁਲਜ਼ਮਾਂ ਦੇ ਨਾਲ ਆਪ ਉਤੇ ਕਤਲ ਤੇ ਲਾਰਡ ਹਾਰਡਿੰਗ ਉਤੇ ਦਿੱਲੀ ਵਿਚ ਬੰਬ ਮਾਰਨ ਆਦਿ ਦੇ ਕਈ ਕੇਸ ਖੜੇ ਕੀਤੇ ਗਏ। ਡਾਕਟਰ ਸਾਹਿਬ ਨੇ ਅਦਾਲਤ ਵਿਚ ਆਪਣੀ ਸਫਾਈ ਦੇਣ ਤੋਂ ਇਨਕਾਰ ਕਰ ਦਿਤਾ ਤੇ ਜੋ ਜੋ ਝੂਠੇ ਸਚੇ ਦੂਸ਼ਣ ਵੀ ਸਰਕਾਰ ਲਗਾਂਦੀ ਗਈ, ਆਪ ਇਕਬਾਲ ਕਰਦੇ ਗਏ।

ਦੂਜਾ ਸਪਲੀਮੈਂਟਰੀ ਸਾਜ਼ਸ਼ ਕੇਸ ਕੁਝ ਲੰਬਾ ਸਮਾਂ ਹੀ ਲੈ ਗਿਆ। ਇਹ ੮ ਨਵੰਬਰ ੧੯੧੬ ਨੂੰ ਸ਼ੁਰੂ ਹੋਇਆ ਸੀ ਅਤੇ ਜਿਸ ਦਾ ਫੈਸਲਾ ੫ ਜਨਵਰੀ ੧੯੧੭ ਨੂੰ ਸੁਣਾਇਆ ਗਿਆ ਸੀ, ਜਿਸ ਵਿਚ ਡਾਕਟਰ ਸਾਹਿਬ ਨੂੰ ਉਨ੍ਹਾਂ ਦੀ ਅਰਦਾਸ ਅਨੁਕੂਲ ਫ਼ਾਂਸੀ ਦੀ

ਸਜ਼ਾ ਦਿਤੀ ਗਈ ਸੀ।

ਆਪ ਨੇ ਫ਼ਾਂਸੀ ਦੀ ਸਜ਼ਾ ਖਿੜੇ ਮਥੇ ਸੁਣੀ ਤੇ ਜੇਲ੍ਹ ਕੋਠੜੀ ਵਿਚ ਵਾਹਿਗੁਰੂ ਦਾ ਲਖ ਲਖ ਸ਼ੁਕਰ-ਗੁਜ਼ਾਰ ਕੀਤਾ ਤੇ ਨਿਸਚਿੰਤ ਹੋ ਕੇ ਸੌਂ ਗਏ। ਆਪ ਦੇ ਜੇਲ੍ਹ ਦੇ ਕੁਝ ਸਾਥੀਆਂ ਦੇ ਕਥਨ ਮੁਤਾਬਕ ਆਪ ਓਸ ਰਾਤ ਭੀ ਲਾਪ੍ਰਵਾਹ ਗੂੜ੍ਹੀ ਨੀਂਦ ਸੁਤੇ ਰਹੇ ਜਦ ਦੂਜੀ ਸਵੇਰ ਉਨ੍ਹਾਂ ਫਾਂਸੀ ਦੇ ਰੱਸੇ ਨੂੰ ਫੁਲ-ਮਾਲਾ ਸਮਝ ਆਪਣੇ ਗਲੇ ਦਾ ਸ਼ਿੰਗਾਰ ਬਨਾਣਾ ਸੀ।

ਇਹ ਗ਼ਦਰ ਪਾਰਟੀ ਦੇ ਦੂਲ੍ਹੇ ਸਿੱਖ ਨੌਜਵਾਨ ਸ਼ਹੀਦ ਖੱਚੇ ਹੀ ਸਨ ਜਿਨ੍ਹਾਂ ਦੀਆਂ ਦੇਸ਼ ਦੀ ਆਜ਼ਾਦੀ ਲਈ ਦਿਤੀਆਂ ਕੁਰਬਾਨੀਆਂ ਦੇ ਕਾਰਨ ਭਾਰਤ ਹੀ ਨਹੀਂ ਅੱਜ ਸੰਸਾਰ ਦੇ ਸਾਰੇ ਗੁਲਾਮ ਦੇਸ਼ ਆਜ਼ਾਦ ਹਨ।

ਸ੍ਰਦਾਰ ਪਾਲ ਸਿੰਘ ਦਾ ਸਪੁਤ੍ਰ ਆਪਣਾ ਕੌਲ ਪਾਲ ਗਿਆ ਤੇ ਸਦਾ ਲਈ ਅਮਰ ਹੋ ਗਿਆ।

# ਗੁਰਦਵਾਰਾ ਰਿਕਾਬ ਗੰਜ ਸਾਹਿਬ ਦੀ ਦੀਵਾਰ ਦਾ ਮੋਰਚਾ

ਇਕ ਪਾਸੇ ਕੋਮਾਗਾਟਾ ਮਾਰੂ ਜਹਾਜ਼ ਦੀ ਦੁਰਘਟਨਾ, ਦੂਜੇ ਪਾਸੇ ਪਹਿਲੀ ਵਿਸ਼ਵ ਜੰਗ, ਤੀਜੇ ਪਾਸੇ ਗ਼ਦਰ ਪਾਰਟੀ ਦੇ ਦੇਸ਼ ਭਗਤਾਂ ਦੀਆਂ ਸਰਗਰਮੀਆਂ ਤੇ ਚੋਥੇ ਪਾਸੇ ਸ੍ਰਕਾਰ ਅੰਗ੍ਰੇਜ਼ੀ ਵਲੋਂ ਗੁਰਦਵਾਰਾ ਰਿਕਾਬ ਗੰਜ ਸਾਹਿਬ, ਦਿੱਲੀ, ਦੀ ਛੇੜ ਛਾੜ।

ਗੁਰਦਵਾਰਾ ਰਿਕਾਬ ਗੰਜ ਸਾਹਿਬ ਦੇ ਮੋਰਚੇ ਦਾ ਸਵਾਲ ਸਾਹਮਣੇ ਆਉਂਦੇ ਹੀ ਪ੍ਰਸਿਧ ਦੇਸ਼ ਭਗਤ ਲੀਡਰ ਸ੍ਰਦਾਰ ਸਰਦੂਲ ਸਿੰਘ 'ਕਵੀਸ਼ਰ' ਦਾ ਨਾਮ ਅੱਖਾਂ ਅਗੇ ਆਉਂਦਾ ਹੈ। ਸ੍ਰਦਾਰ ਕਵੀਸ਼ਰ ਜੀ ਨੇ ਅਕਾਲੀ ਪਾਰਟੀ ਵਿਚ ਰਹਿ ਕੇ ਅਤੇ ਕਾਂਗ੍ਰਸ ਵਿਚ ਜਾ ਕੇ ਦੇਸ਼ ਦੀ ਜੋ ਸੇਵਾ ਕੀਤੀ ਉਹ ਕਿਸੇ ਜਾਣ ਪਛਾਣ ਦੀ ਮੁਥਾਜ ਨਹੀਂ। ਆਪ ਨਾਲ ਮਤਭੇਦ ਰਖਣ ਵਾਲਿਆਂ ਭੀ ਆਪ ਦੀ ਹਸਤੀ ਨੂੰ ਪੰਡਤ ਜਵਾਹਰ ਲਾਲ ਜੀ ਨਹਿਰੂ ਦੇ ਕੈਲੇਬਰ ਦਾ ਮੰਨਿਆ ਹੈ।

੧੯੪੬ ਵਿਚ ਜਦ ਪਾਕਿਸਤਾਨ ਦੀ ਮੰਗ ਬਹੁਤ ਜ਼ੋਰ ਪਕੜ ਗਈ ਸੀ ਤਾਂ ਪੰਜਾਬ ਵਿਚੋਂ ਦੇਸ਼ ਭਗਤ ਸਿਖਾਂ ਵਲੋਂ "ਅਖੰਡ ਭਾਰਤ" ਦੀ ਆਵਾਜ਼ ਉਠੀ ਜਿਸ ਦਾ ਵੱਧ ਚੜ੍ਹ ਕੇ ਪ੍ਰਚਾਰ ਕਰਨ ਵਾਲੇ ਬਾਬਾ ਖੜਕ ਸਿੰਘ ਜੀ ਤੇ ਸ੍ਰਦਾਰ ਕਵੀਸ਼ਰ ਜੀ ਸਨ। ਰਾਵਲਪਿੰਡੀ ਦੇ ਕੰਪਨੀ ਬਾਗ਼ ਦੇ ਖੁਲ੍ਹੇ ਮੈਦਾਨ ਵਿਚ ਸਿੰਘ ਸਭਾ ਦੀ ਛਤ੍ਰ ਛਾਇਆ ਹੇਠ 'ਅਖੰਡ ਭਾਰਤ' ਕਾਨਫ੍ਰੰਸ ਬੜੀ ਉਚ ਪੱਧਰ ਤੇ ਕੀਤੀ ਗਈ। ਸ੍ਰਦਾਰ ਉਤਮ ਸਿੰਘ ਜੀ ਦੁਗਲ ਅਤੇ ਸ੍ਰਦਾਰ ਬੁੱਧ ਸਿੰਘ ਜੀ ਬਜ਼ਾਜ਼ ਕਾਨਫ੍ਰੰਸ ਦੇ ਮੁਖੀ ਆਰਗੇਨਾਈਜ਼ਰ ਸਨ। ਕਵੀਸ਼ਰ ਸਾਹਿਬ ਪ੍ਰਧਾਨਗੀ ਕਰਨ ਲਾਹੌਰ ਤੋਂ ਤਸ਼ਰੀਫ ਲਿਆਏ। ਉਨ੍ਹਾਂ ਨਾਲ ਪ੍ਰਸਿਧ ਬਾਗ਼ੀ ਜਰਨੈਲ ਮਾਸਟਰ ਮੋਤਾ ਸਿੰਘ ਜੀ ਅਤੇ ਫਤਹ ਦੇ ਮਾਲਕ ਸ੍ਰਦਾਰ ਲਾਭ ਸਿੰਘ ਜੀ ਨਾਰੰਗ ਵੀ ਸਨ। ਮੈਂ

ਬਾਹਰੋਂ ਆਏ ਮੁਮਤਾਜ਼ ਮਹਿਮਾਨਾਂ ਦਾ ਸ਼ਾਨਦਾਰ ਰੀਸਿਪਸ਼ਨ ਕੀਤਾ, ਰਾਵਲਪਿੰਡੀ ਦੀਆਂ ਲਗ ਪਗ ਸਭ ਅਗਾਂਹ ਵਧੂ ਸ਼ਖ਼ਸੀਅਤਾਂ ਸ਼ਾਮਲ ਸਨ। ਮੇਰੀ ਕਵੀਸ਼ਰ ਸਾਹਿਬ ਨਾਲ ਉਹ ਪਹਿਲੀ ਮੁਲਾਕਾਤ ਸੀ ਅਤੇ ਮਾਸਟਰ ਮੋਤਾ ਸਿੰਘ ਜੀ ਦੇ ਭੀ ਮੈਂ ਉਸ ਸਮੇਂ ਪਹਿਲੀ ਵਾਰੀ ਹੀ ਦਰਸ਼ਨ ਦਿਤੇ ਸਨ ਅਤੇ ਉਨ੍ਹਾਂ ਦੀਆਂ ਇੱਬਰ ਅਕਾਲੀ ਲਹਿਰ ਦੀਆਂ ਸਾਖੀਆਂ ਉਨ੍ਹਾਂ ਦੇ ਹੀ ਮੁਖਾਰਬਿੰਦ ਤੋਂ ਸੁਣੀਆਂ ਸਨ।

ਟੇਬਲ ਟਾਕ ਵਿਚ ਕਵੀਸ਼ਰ ਸਾਹਿਬ ਨੇ ਗੱਲ ਗੁਰਦਵਰਾ ਰਿਕਾਬ ਗੰਜ ਸਾਹਿਬ ਦੇ ਮੋਰਚੇ ਦੀ ਛੇੜ ਦਿਤੀ। ਉਨ੍ਹਾਂ ਫਰਮਾਇਆ ਕਿ ਪਹਿਲੀ ਵਿਸ਼ਵ ਜੰਗ ਤੋਂ ਪਹਿਲਾਂ ਵਾਇਸਰੀਗਲ ਲਾਜ (ਹੁਣ ਰਾਸ਼ਟਰਪਤੀ ਭਵਨ) ਬਨਾਣ ਵੇਲੇ ਮੱਕਾਰ ਅੰਗਰੇਜ਼ ਨੇ ਇਹ ਟੋਹਣ ਲਈ (ਆਪ ਅੰਗਰੇਜ਼ ਸਰਕਾਰ ਲਈ ਕਾਫੀ ਘ੍ਰਿਣਾ ਦੇ ਸ਼ਬਦ ਵਰਤਦੇ ਸਨ) ਕਿ ਸਿੱਖਾਂ ਦੀ ਅਣਖ ਜ਼ਿੰਦਾ ਹੈ ਕਿ ਮਰ ਚੁਕੀ, ਸ਼ਰਾਰਤਨ ਗੁਰਦਵਾਰਾ ਰਿਕਾਬ ਗੰਜ ਸਾਹਿਬ ਦੀ ਬਾਊਂਡਰੀ ਵਾਲ ਨੂੰ ਤੋੜਿਆ ਸੀ ਕਿਉਂਕਿ ਉਸ ਸਮੇਂ ਸਿਖਾਂ ਦੇ ਲੀਡਰ 'ਚੀਫੀਏ' ਹੁੰਦੇ ਸਨ ਪਰ ੧੯੨੦ ਵਿਚ ਆ ਕੇ ਜਦ ਕੌਮ ਦੀ ਵਾਗ-ਡੋਰ ਇਕ ਸ਼ੇਰ ਮਰਦ ਜਰਨੈਲ ਬਾਬਾ ਖੜਕ ਸਿੰਘ ਨੇ ਸੰਭਾਲੀ ਤਾਂ ਮੈਨੂੰ ਸ਼ਹੀਦੀ ਜੱਥਾ ਦਿੱਲੀ ਲੈ ਜਾਣ ਦਾ ਐਲਾਨ ਕਰਨ ਵਿਚ ਬਹੁਤ ਤਾਕਤ ਮਿਲੀ ਅਤੇ ਮੋਰਚਾ ਤੁਰਤ ਸਰ ਹੋ ਗਿਆ। ਹੁਣ ਅਖੰਡ ਭਾਰਤ ਦੇ ਹਕ ਵਿਚ ਮੁੜ ਬਾਬਾ ਜੀ ਅਗਵਾਈ ਕਰ ਰਹੇ ਹਨ। ਜੇ ਕਾਂਗ੍ਰਸ ਬਾਬਾ ਜੀ ਦਾ ਸਾਥ ਦੇ ਗਈ ਤਾਂ ਭਾਰਤ ਅਖੰਡ ਹੀ ਰਹੇਗਾ ਅਤੇ ਜਿਨਾਹ ਦੇ ਮਨਸੂਬੇ ਚਕਨਾਚੂਰ ਹੋ ਕੇ ਰਹਿਣਗੇ।

ਡਾਕਟਰ ਸੰਗਤ ਸਿੰਘ ਜੀ ਐਮ. ਏ. ਪੀ. ਐਚ. ਡੀ., ਨੇ ਇਕ ਪੁਸਤਕ ਦਿੱਲੀ ਦੀ ਦੇਸ਼ ਭਗਤਾਂ ਬਾਰੇ ਬੜੀ ਭਾਰੀ ਖੋਜ ਨਾਲ ਲਿਖੀ ਹੈ ਜਿਸ ਵਿਚ ਗੁਰਦਵਾਰਾ ਰਿਕਾਬ ਗੰਜ ਸਾਹਿਬ ਦੇ ਮੋਰਚੇ ਉਤੇ ਇਕ ਪੂਰਾ ਕਾਂਡ ਹੈ। ਮੈਨੂੰ ਕਵੀਸ਼ਰ ਜੀ ਦੇ ਇਸ਼ਾਰਾ ਮਾਤ੍ਰ

ਦਸੇ ਪਿਛੋਕੜ ਤੋਂ ਪੂਰਾ ਭਰੋਸਾ ਹੋਇਆ ਹੈ ਕਿ ਡਾਕਟਰ ਸਾਹਿਬ ਦੀ ਪੁਸਤਕ ਵਿਚ ਜੋ ਹਾਲਾਤ ਦਰਜ ਹਨ ਉਹ ਸੌ ਫੀਸਦੀ ਠੀਕ ਹਨ।

ਆਪ ਨੇ ਲਿਖਿਆ ਹੈ ਕਿ ਚੀਫ ਖਾਲਸਾ ਦੀਵਾਨ ਗਰਮ ਧੜੇ ਦੇ ਵਿਰੁਧ ਸੀ, ਜਿਸ ਦੇ ਆਗੂ ਸ੍ਰਦਾਰ ਸਰਦੂਲ ਸਿੰਘ ਜੀ ਕਵੀਸ਼ਰ, ਸ੍ਰਦਾਰ ਹਰਚੰਦ ਸਿੰਘ ਜੀ ਲਾਇਲਪੁਰੀ ਤੇ ਮਾਸਟਰ ਸੁੰਦਰ ਸਿੰਘ ਜੀ ਲਾਇਲਪੁਰੀ ਆਦਿ ਹੁੰਦੇ ਸਨ।

ਪੁਰਾਣੀ ਦਿੱਲੀ ਵਲੋਂ ਅੰਗਰੇਜ਼ ਵਾਇਸਰਾਇ ਦੀ ਕੋਠੀ ਨੂੰ ਬਦਲ ਕੇ ਜਦ ਨਵੀਂ ਦਿੱਲੀ ਵਲ ਲਿਆਉਣ ਦੀ ਤਜਵੀਜ਼ ਪਾਸ ਹੋਈ ਤਾਂ ਵਾਇਸਰੀਗਲ ਲਾਜ ਲਈ ਗੁਰਦਵਾਰਾ ਰਿਕਾਬ ਗੰਜ ਸਾਹਿਬ ਦੇ ਨੇੜੇ ਥਾਂ ਚੁਣੀ ਗਈ। ਨਕਸ਼ਾ ਬਨਾਣ ਵਾਲਿਆਂ ਇਸ ਮਹਾਨ ਬਿਲਡਿੰਗ ਦੀ ਹਦ ਏਨੀ ਵਧਾ ਲਿਆਂਦੀ ਕਿ ਗੁਰਦਵਾਰਾ ਰਿਕਾਬ ਗੰਜ ਦੀ ਫਸੀਲ ਦੀ ਦੀਵਾਰ ਵੀ ਵਿਚ ਹੀ ਪਾ ਲਈ ਗਈ।

੧੯੧੨ ਵਿਚ ਅੰਗਰੇਜ਼ ਨੇ ਭੁਲੇਖਾ ਖਾ, ਕਿ ਸ਼ਾਇਦ ਸਿੰਘਾਂ ਦਾ ਖੂਨ ਠੰਡਾ ਪੈ ਚੁਕਾ ਹੈ, ਪਵਿਤਰ ਤੇ ਇਤਿਹਾਸਿਕ ਗੁਰਦਵਾਰੇ ਦੀ ਫਸੀਲ ਢਾਹ ਦਿਤੀ। ਝੋਲੀ ਚੁਕ ਸਰਕਾਰ ਪ੍ਰਸਤੀਏ ਸਰਦਾਰ ਤੇ ਚੁਪ ਰਹੇ ਪਰ ਪੰਜਾਬ ਦੇ ਇਕ ਚੰਗੇ ਧਨਾਢ ਜ਼ਿਮੀਦਾਰ ਸ੍ਰਦਾਰ ਹਰਚਰਨ ਸਿੰਘ ਜੀ ਲਾਇਲਪੁਰੀ ਕੋਲੋਂ ਇਹ ਨਿਰਾਦਰੀ ਬਰਦਾਸ਼ਤ ਨਾ ਹੋਈ ਅਤੇ ਉਨ੍ਹਾਂ ਅੰਗਰੇਜ਼ ਸਰਕਾਰ ਵਿਰੁਧ ਜਹਾਦ ਖੜਾ ਕਰ ਦਿਤਾ। ਆਪ ਦੀ ਆਵਾਜ਼ ਪਿਛੇ ਝਟ ਹੀ ਸ੍ਰਦਾਰ ਤੇਜਾ ਸਿੰਘ ਜੀ ਸਮੁੰਦਰੀ, ਸ੍ਰਦਾਰ ਦਾਨ ਸਿੰਘ ਜੀ ਅਤੇ ਮਾਸਟਰ ਸੁੰਦਰ ਸਿੰਘ ਜੀ ਲਾਇਲਪੁਰੀ ਆਦਿ ਡੱਟ ਕੇ ਖੜੇ ਹੋ ਗਏ। ਸ੍ਰਦਾਰ ਸਰਦੂਲ ਸਿੰਘ ਜੀ ਕਵੀਸ਼ਰ, ਜੋ ਜਮਾਂਦਰੂ ਗਰਮ ਖਿਆਲੀਏ ਸਨ ਅਤੇ ਜਿਨ੍ਹਾਂ ਕਾਂਗ੍ਰਸ ਹਾਈ ਕਮਾਂਡ ਵਿਚ ਰਹਿ ਕੇ ਮਗਰੋਂ ਗਾਂਧੀ ਜੀ ਅਤੇ ਸੁਭਾਸ਼ ਚੰਦਰ ਬੋਸ ਜੀ ਨਾਲ ਦੇਸ਼ ਦੀ ਆਜ਼ਾਦੀ ਦੀ ਬਹੁਤ ਕੁਰਬਾਨੀਆਂ ਦੇ ਕੇ ਜੰਗ ਲੜੀ, ਸ੍ਰਦਾਰ ਹਰਚੰਦ ਸਿੰਘ ਜੀ

ਤੋਂ ਪਿਛੇ ਨਾ ਰਹਿ ਸਕੇ ਅਤੇ ਅੰਗ੍ਰੇਜ਼ ਨੇ ਗੁਰਦਵਾਰਾ ਰਕਾਬ ਗੰਜ ਸਾਹਿਬ ਦੀ ਫਸੀਲ ਦੀ ਦੀਵਾਰ ਢਾਹ ਕੇ, ਜੋ ਪਹਿਲੀ ਸਮੁੱਚੇ ਪੰਥ ਨਾਲ ਸਿਧੀ ਟਕਰ ਲਈ, ਉਸ ਵਿਚ ਆ ਨਿਤਰੇ।

ਦਿੱਲੀ ਵਿਚ ਉਨ੍ਹਾਂ ਦਿਨਾਂ ਅੰਦਰ ਸਿੱਖਾਂ ਦੀ ਬਹੁਤ ਘਟ ਆਬਾਦੀ ਸੀ। ਵਡੇ ਵਡੇ ਠੇਕੇਦਾਰ ਜ਼ਰੂਰ ਸਿੱਖ ਸਨ ਪਰ ਉਨ੍ਹਾਂ ਦੇ ਹਾਲਾਤ ਉਨ੍ਹਾਂ ਨੂੰ ਸ੍ਰਕਾਰ ਵਿਰੁਧ ਜ਼ਬਾਨ ਖੋਲ੍ਹਣ ਦੀ ਆਗਿਆ ਨਹੀਂ ਸਨ ਦੇਂਦੇ। ਉਹ ਸ੍ਰਕਾਰ ਪ੍ਰਸਤੀ ਕਾਰਨ ਸ੍ਰਦਾਰ ਬਹਾਦਰ ਤੇ ਰਾਏ ਬਹਾਦਰ ਬਣਨ ਵਾਲਿਆਂ ਵਿਚੋਂ ਸਨ। ਇਸ ਪਹਿਲੇ ਤੇ ਅਹਿਮ ਮੋਰਚੇ ਦਾ ਭਾਰ ਸਾਰਾ ਪੰਜਾਬ ਉਤੇ ਹੀ ਪਿਆ।

ਦੋ ਕੁ ਸਾਲ ਰਗੜੇ ਝਗੜੇ ਵਿਚ ਹੀ ਨਿਕਲ ਗਏ। ਸ੍ਰਕਾਰ ਝੁਕਣ ਵਲ ਨਹੀਂ ਦਿਸ ਰਹੀ ਸੀ। ਸ੍ਰਕਾਰ ਪ੍ਰਸਤੀਆਂ ਅੰਗ੍ਰੇਜ਼ ਨੂੰ ਤਸੱਲੀ ਦੇ ਰਖੀ ਸੀ ਕਿ ਮੁੱਠੀ ਭਰ ਗਰਮ ਧੜੇ ਮਗਰ ਪੰਥ ਨਹੀਂ ਹੈ। ਇਸ ਵਿਚਾਰਧਾਰਾ ਦਾ ਸਬੂਤ ਚੀਫ ਖਾਲਸਾ ਦੀਵਾਨ ਨੇ ਆਪਣੀ ੧੯੧੪ ਦੀ ਜਲੰਧਰ ਵਿਖੇ ਹੋਈ ਐਜੂਕੇਸ਼ਨਲ ਕਾਨਫ੍ਰੰਸ ਵਿਚ ਦਿਤਾ ਜਦ ਸ੍ਰਦਾਰ ਹਰਚੰਦ ਸਿੰਘ ਜੀ ਲਾਇਲਪੁਰੀ ਨੇ ਗੁਰਦਵਾਰਾ ਰਿਕਾਬ ਗੰਜ ਸਾਹਿਬ ਦੇ ਮੋਰਚੇ ਬਾਰੇ ਇਕ ਮਤਾ ਰਖਣਾ ਚਾਹਿਆ ਪਰ ਉਨ੍ਹਾਂ ਨੂੰ ਆਗਿਆ ਨਾ ਦਿਤੀ ਗਈ ਅਤੇ ਜਦ ਉਨ੍ਹਾਂ ਕਾਨਫ੍ਰੰਸ ਦੇ ਸਮਾਗਮ ਵਿਚ ਆਪਣੇ ਵਿਚਾਰ ਰਖਣ ਦਾ ਯਤਨ ਕੀਤਾ ਤਾਂ ਉਨ੍ਹਾਂ ਨੂੰ ਸਖਤੀ ਨਾਲ ਬਿਠਾ ਦਿਤਾ ਗਿਆ। ਉਹ ਵਾਕਆਊਟ ਕਰ ਗਏ।

ਸ੍ਰਦਾਰ ਹਰਚੰਦ ਸਿੰਘ ਜੀ ਜੋ ਮਤਾ ਪੇਸ਼ ਕਰਨਾ ਚਾਹੁੰਦੇ ਸਨ ਉਸ ਦੇ ਸ਼ਬਦ ਗ਼ੈਰ-ਕਾਨੂੰਨੀ ਨਹੀਂ ਸਨ। ਆਪ ਦਾ ਮਤਾ ਕੁਝ ਇਸ ਢੰਗ ਦਾ ਸੀ: "ਗੁਰਦਵਾਰਾ ਰਕਾਬ ਗੰਜ ਸਾਹਿਬ ਦੀ ਫਸੀਲ ਦੀ ਦੀਵਾਰ ਢਾਹ ਤੇ ਸ੍ਰਕਾਰ ਨੇ ਸਾਰੇ ਸਿੱਖ ਜਗਤ ਵਿਚ ਬੈਚੈਨੀ ਪੈਦਾ ਕੀਤੀ ਹੈ ਅਤੇ ਗੁਰੂ ਤੇਗ ਬਹਾਦਰ, ਹਿੰਦ ਦੀ ਚਾਦਰ, ਦੇ

ਪਵਿਤ੍ਰ ਗੁਰਦਵਾਰੇ ਦਾ ਅਪਮਾਨ ਕੀਤਾ ਹੈ। ਸ੍ਰਕਾਰ ਆਪਣੀ ਗਲਤੀ ਦੀ ਮਾਫੀ ਪੰਥ ਕੋਲੋਂ ਮੰਗੇ ਤੇ ਢਾਹੀ ਹੋਈ ਦੀਵਾਰ ਤੁਰਤ ਮੁੜ ਬਣਵਾਏ ਤਾਂ ਜੋ ਪੰਥ ਵਿਚ ਗ਼ਮ ਤੇ ਗੁਸੇ ਦੀ ਲਹਿਰ ਫੈਲੀ ਹੋਈ ਹੈ ਉਹ ਸ਼ਾਂਤ ਹੋ ਸਕੇ।"

ਉਹ ਇਕ ਆਮ ਸਾਧਾਰਨ ਮਤਾ ਸੀ ਤੇ ਸ਼ਾਇਦ ਸ੍ਰਦਾਰ ਹਰਚੰਦ ਸਿੰਘ ਜੀ ਨੇ ਇਹ ਸਮਝਦੇ ਹੋਏ ਕਿ ਚੀਫ ਖਾਲਸਾ ਦੀਵਾਨ ਦੇ ਕਰਮਚਾਰੀ ਟੋਡੀ ਹਨ, ਬੜੇ ਨਰਮ ਸ਼ਬਦਾਂ ਵਿਚ ਮਤਾ ਤਿਆਰ ਕੀਤਾ ਹੋਵੇ, ਪਰ ਅਫਸੋਸ ਸ੍ਰਦਾਰ ਸੁੰਦਰ ਸਿੰਘ ਜੀ ਮਜੀਠੀਆ ਨੇ ਉਹ ਮਤਾ ਵੀ ਪੇਸ਼ ਨਾ ਹੋਣ ਦਿਤਾ ਅਤੇ ਜਦ ਰੋਸ ਕਾਰਨ ਸ੍ਰਦਾਰ ਹਰਚੰਦ ਸਿੰਘ ਜੀ ਕਾਨਫ੍ਰੰਸ ਦੇ ਪੰਡਾਲ ਵਿਚੋਂ ਬਾਹਰ ਵਾਕ ਅਊਟ ਕਰ ਕੇ ਨਿਕਲੇ ਤਾਂ ਆਪ ਪਿਛੇ ਕੇਵਲ ਮਾਸਟਰ ਸੁੰਦਰ ਸਿੰਘ ਜੀ, ਸ੍ਰਦਾਰ ਤੇਜਾ ਸਿੰਘ ਸੀ ਸਮੁੰਦਰੀ ਅਤੇ ਉਨ੍ਹਾਂ ਦੇ ਕੁਝਕੁ ਲਾਇਲਪੁਰ ਦੇ ਹੋਰ ਸਾਥੀ ਹੀ ਸਨ। ਐਜੂਕੇਸ਼ਨਲ ਕਾਨਫ੍ਰੰਸ ਨੇ ਅਮਲੀ ਰੂਪ ਵਿਚ ਅੰਗ੍ਰੇਜ਼ ਨੂੰ ਆਪਣੇ ਫੈਸਲੇ ਤੇ ਆਕੜ ਕੇ ਡਟੇ ਰਹਿਣ ਲਈ ਸਹਿਯੋਗ ਦਿਤਾ।

ਉਨ੍ਹਾਂ ਦਿਨਾਂ ਵਿਚ ਹੀ ਕੋਮਾ ਗਾਟਾ ਮਾਰੂ ਦੀ ਦੁਰਘਟਨਾ ਹੋ ਗਈ। ਫੇਰ ਪੰਜਾਬ ਵਿਚ ਗ਼ਦਰ ਪਾਰਟੀ ਦੀਆਂ ਸਰਗਰਮੀਆਂ ਵਧ ਗਈਆਂ। ਜਰਮਨ ਜੰਗ ਵੀ ਧੂੰਆਂ ਧਾਰ ਰੂਪ ਧਾਰਨ ਗਈ। ਗਰਮ ਧੜੇ ਦੇ ਸਿੱਖ ਸਵਾਏ ਪੈਟੀਸ਼ਨਜ਼ ਭੇਜਣ ਦੇ ਹੋਰ ਕੋਈ ਜ਼ਬਰਦਸਤ ਕਦਮ ਚੁਕਣ ਲਈ ਅਗੇ ਨਾ ਆ ਸਕੇ ਪਰ ਇਹ ਜ਼ਰੂਰ ਸੀ ਕਿ ਉਨ੍ਹਾਂ ਅੱਗ ਧੁਖਦੀ ਰਖੀ, ਬੁਝਣ ਨਾ ਦਿਤੀ।

ਜੰਗ ਦੇ ਮਗਰੋਂ ਜਦ ਸ੍ਰਦਾਰ ਹਰਚੰਦ ਸਿੰਘ ਜੀ ਅਤੇ ਸ੍ਰਦਾਰ ਕਵੀਸ਼ਰ ਜੀ ਨੇ ਮੋਰਚਾ ਗਰਮ ਕਰਨਾ ਚਾਹਿਆ ਤਾਂ ਝਟ ਹੀ ਜਲ੍ਹਿਆਂ ਵਾਲੇ ਬਾਗ਼ ਦੀ ਦੁਰਘਟਨਾ ਆ ਵਾਪਰੀ। ਹਾਲਾਤ ਹੋਰ ਹੀ ਵਿਗੜ ਗਏ।

ਜਲ੍ਹਿਆਂ ਵਾਲੇ ਬਾਗ਼ ਦੀ ਜਾਗ੍ਰਤ ਵਿਚੋਂ ਸਿੱਖ ਲੀਗ ਨੂੰ ਜਨਮ ਮਿਲਿਆ। ਅਕਤੂਬਰ ੧੯੨੦ ਵਿਚ ਲਾਹੌਰ ਸਿੱਖ ਲੀਗ ਦਾ ਸਾਲਾਨਾ ਸਮਾਗਮ ਸ੍ਰਦਾਰ ਖੜਕ ਸਿੰਘ ਜੀ ਦੀ ਪ੍ਰਧਾਨਗੀ ਹੇਠ ਹੋਇਆ। ਉਹ ਦੇਸ਼ ਦੀ ਆਜ਼ਾਦੀ ਦੀ ਜੰਗ ਦਾ ਇਤਹਾਸਿਕ ਸਮਾਗਮ ਸੀ ਜਿਸ ਵਿਚ ਗਾਂਧੀ ਜੀ, ਮੋਤੀ ਲਾਲ ਜੀ ਨਹਿਰੂ, ਪੰਡਤ ਮਦਨ ਮੋਹਨ ਮਾਲਵੀਆ ਜੀ, ਡਾਕਟਰ ਕਿਚਲੂ ਸਾਹਿਬ, ਮੌਲਾਨਾ ਸ਼ੌਕਤ ਅਲੀ-ਮੁਹੰਮਦ ਅਲੀ ਆਦਿ ਪ੍ਰਸਿਧ ਭਾਰਤੀ ਨੇਤਾ ਸ਼ਾਮਲ ਹੋਏ ਸਨ। ਸਿੱਖ ਲੀਗ ਨੇ ਸ੍ਰਕਾਰ ਨਾਲ ਨਾ-ਮਿਲਵਰਤਣ ਦਾ ਮਤਾ ਸਰਬ ਸੰਮਤੀ ਨਾਲ ਪਾਸ ਕੀਤਾ। ਸ੍ਰਦਾਰ ਸਰਦੂਲ ਸਿੰਘ ਜੀ ਕਵੀਸ਼ਰ ਨੇ ਗੁਰਦਵਾਰਾ ਰਕਾਬ ਗੰਜ ਸਾਹਿਬ ਦੀ ਦੀਵਾਰ ਬਨਾਣ ਲਈ ਇਕ ਸੌ ਸਿੰਘਾਂ ਦੇ ਸ਼ਹੀਦੀ ਜਥੇ ਦੀ ਮੰਗ ਕੀਤੀ ਜਿਸ ਵਿਚ ਸ੍ਰਦਾਰ ਸੋਹਣ ਸਿੰਘ ਜੀ ਜੋਸ਼, ਮਾਸਟਰ ਸੁੰਦਰ ਸਿੰਘ ਜੀ ਲਾਇਲਪੁਰੀ, ਸ੍ਰਦਾਰ ਹਰਚੰਦ ਸਿੰਘ ਜੀ ਲਾਇਲਪੁਰੀ, ਸ੍ਰਦਾਰ ਤੇਜਾ ਸਿੰਘ ਜੀ ਸਮੁੰਦ੍ਰੀ ਆਦਿ ਸਭ ਗਰਮ ਆਗੂਆਂ ਆਪਣੇ ਨਾਮ ਪੇਸ਼ ਕੀਤੇ। ਪਹਿਲੀ ਦਸੰਬਰ ੧੯੨੦ ਨੂੰ ਦਿੱਲੀ ਪੁਜ ਕੇ ਦੀਵਾਰ ਦੀ ਉਸਾਰੀ ਦਾ ਮੋਰਚਾ ਅਰੰਭ ਕਰਨ ਦੀ ਤਾਰੀਖ ਨੀਯਤ ਕਰ ਲਈ ਗਈ ਅਤੇ ਸ਼ਹੀਦੀ ਜਥੇ ਦੇ ਮੈਂਬਰਾਂ ਨੂੰ ਸਿਰਾਂ ਤੇ ਕਫਨ ਬੰਨ੍ਹ ਕੇ ਪੂਰਨ ਤੌਰ ਤੇ ਸ਼ਾਂਤਮਈ ਅਸੂਲ ਦੀ ਪਾਲਣਾ ਕਰਦੇ ਹੋਏ ਦਿੱਲੀ ਪੁਜਣ ਦਾ ਐਲਾਨ ਕਰ ਦਿਤਾ ਗਿਆ। ਝੋਲੀ ਚੁਕ ਸ੍ਰਦਾਰ ਆਪਣੇ ਡਰਾਇੰਗ ਰੂਮਾਂ ਵਿਚ ਬੈਠੇ ਰੱਬ ਦੇ ਰੰਗ ਵੇਖਣ ਲਗ ਪਏ। ਸ੍ਰਕਾਰ ਦਾ ਤਖਤ ਹਿਲ ਗਿਆ।

ਸ੍ਰਦਾਰ ਕਵੀਸ਼ਰ ਜੀ ਤੇ ਉਨ੍ਹਾਂ ਦੇ ਜਥੇ ਦੇ ਦਿੱਲੀ ਪੁਜਣ ਤੋਂ ਪਹਿਲਾਂ ਹੀ ਮਹਾਰਾਜਾ ਰਿਪੁਦਮਨ ਸਿੰਘ ਜੀ ਵਾਲੀਏ ਨਾਭਾ ਦਿੱਲੀ ਪੁਜ ਗਏ ਤੇ ਉਨ੍ਹਾਂ ਪੰਥ ਦੀ ਜਾਗ੍ਰਤ ਤੋਂ ਵਾਇਸਰਾਇ ਨੂੰ ਭੈ-ਭੀਤ ਕਰ ਦਿਤਾ। ਸ੍ਰਦਾਰ ਖੜਕ ਸਿੰਘ ਜੀ ਦੇ ਵਿਚਾਰ ਉਹ ੧੯੧੫ ਦੀ ਸਿੱਖ

ਐਜੂਕੇਸ਼ਨਲ ਕਾਨਫ੍ਰੰਸ *ਤਰਨ ਤਾਰਨ ਸਮੇਂ ਤੋਂ ਹੀ ਜਾਣਦਾ ਸੀ ਜੋ ਉਨ੍ਹਾਂ ਪ੍ਰਧਾਨ ਹੁੰਦਿਆਂ ਚੀਫ ਖਾਲਸਾ ਦੀਵਾਨ ਦੀ ਅੰਗ੍ਰੇਜ਼ ਦੀ ਜਿਤ ਦੀ ਅਰਦਾਸ ਨੂੰ ਰੋਕ ਕੇ ਪ੍ਰਗਟ ਕੀਤੇ ਸਨ । ਵਾਇਸਰਾਇ ਸਿੱਖਾਂ ਨਾਲ ਮੱਥਾ ਲਾਣ ਤੋਂ ਘਬਰਾ ਉਠਿਆ ਤੇ ਜਥੇ ਦੇ ਦਿੱਲੀ ਆਉਣ ਤੋਂ ਪਹਿਲਾਂ ਹੀ ਅੰਗ੍ਰੇਜ਼ ਸ੍ਰਕਾਰ ਨੇ ਗੋਡੇ ਟੇਕ ਦਿਤੇ ਤੇ ਪਵਿੱਤਰ ਦੀਵਾਰ ਉਸਾਰ ਦੇਤੀ ।

ਇਹ ਖਾਲਸੇ ਦੀ ਪਹਿਲੀ ਸ਼ਾਨਦਾਰ ਜਿੱਤ ਸੀ ਜਿਸ ਸ੍ਰਕਾਰ ਦੇ ਵਕਾਰ ਨੂੰ ਮਿੱਟੀ ਵਿਚ ਰੋਲ ਦਿਤਾ ਅਤੇ ਦੇਸ਼ ਦੀ ਆਜ਼ਾਦੀ ਦੀ ਮੰਜ਼ਲ ਨੂੰ ਨੇੜੇ ਲੈ ਆਂਦਾ ।

---

* ਪੂਰਾ ਹਾਲ ਬਾਬਾ ਖੜਕ ਸਿੰਘ ਜੀ ਦੀ ਜੀਵਨੀ ਵਿਚ ਅਗੈ ਵੇਖੋ ।

# ਅਕਾਲੀ ਲਹਿਰ

ਸਿੱਖ ਨੂੰ ਮਾਡਰਨ ਅਤੇ ਪ੍ਰਾਗਰੈਸਿਵ ਇੰਡੀਅਨ ਦੇ ਰੂਪ ਵਿਚ ਭਾਵੇਂ ਹਰ ਪਖ ਤੋਂ ਵੇਖਿਆ ਜਾ ਸਕਦਾ ਹੈ ਪਰ ਅਕਾਲੀ ਲਹਿਰ ਵਿਚ ਸਮੁੱਚੀ ਸਿੱਖ ਕੌਮ ਜਿਵੇਂ ਉਭਰ ਕੇ ਸੰਸਾਰ ਦੇ ਸਾਹਮਣੇ ਆਈ। ਉਸ ਦਾ ਵਿਸ਼ਵ-ਇਤਹਾਸ ਵਿਚ ਆਪਣਾ ਵਿਸ਼ੇਸ਼ ਅਸਥਾਨ ਹੈ। ਸਿੱਖਾਂ ਦੀਆਂ ਅਦੁਤੀ ਤੇ ਲਾਸਾਨੀ ਕੁਰਬਾਨੀਆਂ ਤੋਂ ਭਾਰਤ ਹੀ ਨਹੀਂ ਸੰਸਾਰ ਦਾ ਹਰ ਛੋਟਾ ਵੱਡਾ ਦੇਸ਼ ਪ੍ਰਭਾਵਤ ਹੋਇਆ ਅਤੇ ਇਸ ਪੁਸਤਕ ਦੇ ਲੇਖਕ ਨੂੰ ਉਤ੍ਰੀ ਵੀਤਨਾਮ ਦੇ ਇਕ ਉਚ ਡਿਪਲੋਮੈਟ ਨੇ ਦਸਿਆ ਕਿ ਉਨ੍ਹਾਂ ਦੇ ਅਮ੍ਰੀਕਾ ਵਿਰੁਧ ਹੋਏ ਯੁਧ ਵਿਚ ਦਿਤੀਆਂ ਕੁਰਬਾਨੀਆਂ ਉਤੇ ਸਿੱਖਾਂ ਦੀਆਂ ਕੁਰਬਾਨੀਆਂ ਦੀ ਛਾਪ ਸੀ। ਸਿੱਖ ਦਾ ਜ਼ਮਾਨੇ ਨਾਲ ਢਲ ਜਾਣਾ ਅਤੇ ਹਰ ਵਾਤਾਵਰਨ ਮੁਤਾਬਕ ਆਪਣੇ ਆਪ ਨੂੰ ਐਡਜੱਸਟ ਕਰ ਲੈਣਾ ਇਹਦੇ ਮਾਡਰਨ ਹੋਣ ਦਾ ਸਬੂਤ ਹੈ ਅਤੇ ਹਰ ਖੇਤ੍ਰ ਵਿਚ, ਖੇਤੀ ਬਾੜੀ, ਵਿਉਪਾਰ, ਫੈਕਟਰੀ ਅੰਦਰ, ਮਿਲ ਵਿਚ, ਫੌਜ ਵਿਚ ਯਾ ਐਡਮਨਿਸਟ੍ਰੇਸ਼ਨ ਵਿਚ, ਜਿਥੇ ਵੀ ਵੇਖੋ ਸਿੱਖ ਅਗਾਂਹ ਵਧੂ ਦਿਸਦਾ ਹੈ ਅਤੇ ਇਹ ਸਪੋਰਟਸ ਅਤੇ ਦੇਸ਼ ਪਿਆਰ ਦੇ ਮੈਦਾਨਾਂ ਵਿਚ ਭੀ ਵੈਸਾ ਹੀ ਅਗਾਂਹ ਵਧੂ ਵੇਖਿਆ ਜਾਂਦਾ ਹੈ। ਭਾਰਤ ਨੂੰ ਸਿੱਖ ਉਤੇ ਖਾਸ ਅਭਿਮਾਨ ਹੋਣਾ ਚਾਹੀਦਾ ਹੈ। ਸਿੱਖ ਨੇ ਨਿਜੀ ਤੌਰ ਤੇ ਯਾ ਮਜਮੂਹੀ ਤੌਰ ਤੇ ਦੇਸ਼ ਦਾ ਨਾਮ ਦੁਨੀਆਂ ਦੇ ਕੋਨੇ ਕੋਨੇ ਵਿਚ ਉੱਚਾ ਕੀਤਾ ਹੈ। ਅਕਾਲੀ ਲਹਿਰ ਵਿਚ ਸਿੱਖ ਦੀਆਂ

ਕੁਰਬਾਨੀਆਂ ਨੇ ਮਨੁੱਖਤਾ ਨੂੰ ਅਸ਼ਰਫਉਲ ਮਖ਼ਲੂਕਾਤ ਅਖਵਾਣ ਦਾ ਮਾਣ ਦਿਤਾ ਹੈ ਅਤੇ ਜ਼ੁਲਮ ਨੂੰ ਸਬਰ ਅਗੇ ਝੁਕਦਾ ਸਪੱਸ਼ਟ ਵਿਖਾ-ਇਆ ਗਿਆ ਹੈ।

ਕਈ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਸੰਸਾਰ ਦੇ ਗੁਲਾਮ ਦੇਸ਼ਾਂ ਅੰਦਰ ਆਜ਼ਾਦੀ ਦੀ ਤੜਪ ਰੂਸੀ ਇਨਕਲਾਬ ਦੇ ਕਾਰਨ ਪੈਦਾ ਹੋਈ। ਉਹ ਇਤਿਹਾਸਕਾਰ ਸ਼ਾਇਦ ਇਹ ਭੁਲ ਜਾਂਦੇ ਹਨ ਕਿ ਬਾਬਾ ਰਾਮ ਸਿੰਘ ਜੀ ਸਮੇਂ ਲੈਨਿਨ, (ਜਨਮ ੨੨ ਅਪ੍ਰੈਲ ੧੮੭੦) ਰੂਸ ਦਾ ਮਹਾਨ ਇਨਕਲਾਬੀ ਆਗੂ, ਅਜੇ ਸਿਆਸੀ ਮੈਦਾਨ ਵਿਚ ਪੈਦਾ ਹੀ ਨਹੀਂ ਸੀ ਹੋਇਆ। ਦਰਅਸਲ ਹਕੀਕਤ ਇਹ ਹੈ ਕਿ ਸਿੱਖ ਰਾਜ ਦੇ ਅਰੰਭ ਤੋਂ ਹੀ ਸੰਸਾਰ ਦੇ ਗੁਲਾਮ ਦੇਸ਼ ਸਿੱਖਾਂ ਵਲ ਵੇਖਾ ਵੇਖੀ ਆਜ਼ਾਦੀ ਦੇ ਸੁਪਨੇ ਲੈਣ ਲਗ ਪਏ ਅਤੇ ਸਿੱਖਾਂ ਦੀਆਂ ਅਮ੍ਰੀਕਾ-ਕੈਨੇਡਾ ਤੇ ਦੂਰ ਪੂਰਬ-ਏਸ਼ੀਆ ਦੀਆਂ ਸਰਗਰਮੀਆਂ ਨੇ ਗੁਲਾਮ ਦੇਸ਼ਾਂ ਅੰਦਰ ਆਜ਼ਾਦੀ ਦੇਵੀ ਦੀ ਪੂਜਾ ਲਈ ਉਤਸ਼ਾਹ ਪੈਦਾ ਕਰ ਦਿਤਾ। ਹੁਣ ਘਰ ਦਾ ਜੋਗੀ ਜੋਗੜਾ ਕਹਿਣ ਦਾ ਜ਼ਮਾਨਾ ਜਾਂਦਾ ਰਿਹਾ ਹੈ ਅਤੇ ਅੱਜ ਅਸੀਂ ਡੰਕੇ ਦੀ ਚੋਟ ਨਾਲ ਕਹਿ ਸਕਦੇ ਹਾਂ ਕਿ ਇਨਕਲਾਬ ਦੀ ਜਵਾਲਾ ਰੂਸ ਨੇ ਨਹੀਂ, ਭਾਰਤੀ ਸਿੱਖਾਂ ਨੇ ਪ੍ਰਚੰਡ ਕੀਤੀ ਸੀ, ਅਤੇ ਉਹ ਜਵਾਲਾ ਭਿਆਨਕ ਅੱਗ ਦਾ ਰੂਪ ਅਕਾਲੀ ਲਹਿਰ ਵਿਚ ਧਾਰਨ ਕਰ ਗਈ, ਜਿਸ ਅੰਤ ਅੰਗ੍ਰੇਜ਼ਾਂ ਦੇ ਪੈਰਾਂ ਦੀਆਂ ਸੋਹਲ ਤਲੀਆਂ ਝੁਲਸ ਦਿਤੀਆਂ ਤੇ ਅੰਗ੍ਰੇਜ਼ ਨੂੰ ਹਿੰਦੁਸਤਾਨ ਵਿਚੋਂ ਨਿਕਲ ਜਾਣਾ ਪਿਆ।

ਅਕਾਲੀ ਲਹਿਰ ਨੂੰ ਇਕ ਛੋਟੇ ਜਿਹੇ ਕਾਂਡ ਵਿਚ ਅੰਕਤ ਕਰਨਾ, ਇਸ ਮਹਾਨ ਲਹਿਰ ਨਾਲ ਬੇਇਨਸਾਫੀ ਹੈ ਪਰ ਇਸ ਪੁਸਤਕ ਦਾ ਮੰਤਵ ਕੇਵਲ ਇਹੋ ਹੈ ਕਿ ਮੌਕੇ ਮੌਕੇ ਆਜ਼ਾਦੀ ਦੀ ਸ਼ਮ੍ਹਾਂ ਤੇ ਸੜ ਮਰਨ ਵਾਲੇ ਸਿੱਖ ਪਰਵਾਨਿਆਂ ਵਲ ਤੀਖਣ ਅਸ਼ਾਰਾ ਕੀਤਾ ਜਾ ਸਕੇ ਤਾਂ ਜੋ ਭੁਲੜ ਇਤਿਹਾਸਕਾਰ ਸਿੱਖਾਂ ਦੀਆਂ ਕੁਰਬਾਨੀਆਂ ਨੂੰ

ਅੱਖੋਂ ਉਹਲੇ ਕਰਨ ਸਮੇਂ ਛਾਤੀ ਤੇ ਪੱਥਰ ਰਖਣ ਤੇ ਮੱਥੇ ਤੇ ਵਿਰਕੂ ਲਿਖਵਾਣ ਲਈ ਮਜਬੂਰ ਹੋ ਜਾਣ।

ਅਕਾਲੀ ਲਹਿਰ ਦਾ ਦੂਜਾ ਨਾਮ ਹੈ ਗੁਰਦਵਾਰਾ ਸੁਧਾਰ ਲਹਿਰ। ਅੰਗ੍ਰੇਜ਼ ਸ੍ਰਕਾਰ ਨੇ ਸਿੱਖਾਂ ਨੂੰ ਕਮਜ਼ੋਰ ਕਰਨ ਲਈ ਸਿੱਖਾਂ ਦੇ ਗੁਰਦਵਾਰਿਆਂ ਵਿਚ ਮਹੰਤਾਂ ਰਾਹੀਂ ਆਪਣਾ ਦਖ਼ਲ ਦੇ ਰਖਿਆ ਸੀ ਅਤੇ ਮਹੰਤ ਇਹ ਸਮਝਦੇ ਹੋਏ ਕਿ ਗੋਰੀ ਸ੍ਰਕਾਰ ਉਨ੍ਹਾਂ ਦੀ ਪਿੱਠ ਤੇ ਹੈ, ਧਰਮ ਅਸਥਾਨਾਂ ਵਿਚ ਸਨਮਾਨਿਆ ਕਰਦੇ ਸਨ। ਜਲ੍ਹਿਆਂ ਵਾਲੇ ਬਾਗ਼ ਦੀ ਦੁਰਘਟਨਾ ਮਗਰੋਂ ਪੰਥ ਦਰਦੀ ਤੇ ਦੇਸ਼ ਪਿਆਰ ਵਾਲੇ ਸਿੱਖ ਆਗੂਆਂ ਨੇ ਮਹੰਤਾਂ ਹਥੋਂ ਗੁਰਦਵਾਰੇ ਆਜ਼ਾਦ ਕਰਵਾਣ ਦਾ ਬੀੜਾ ਚੁਕ ਲਿਆ। ਇਹ ਸਿੱਖ ਲੀਡਰਾਂ ਦੀ ਬਹੁਤ ਡੂੰਘੀ ਸੋਚੀ ਸਮਝੀ ਹੋਈ ਚਾਲ ਸੀ। ਸਿੱਖ ਆਗੂ ਸਮਝਦੇ ਸਨ ਕਿ ਗੁਰ-ਦਵਾਰਿਆਂ ਦੇ ਆਜ਼ਾਦ ਹੋਣ ਨਾਲ ਸਿੱਖ ਕੌਮ ਮਜ਼ਬੂਤ ਹੋਵੇਗੀ ਤੇ ਆਜ਼ਾਦੀ ਦੀ ਜੰਗ ਤੇਜ਼ੀ ਨਾਲ ਲੜੀ ਜਾ ਸਕੇਗੀ। ਦੂਜੇ, ਗੁਰ-ਦਵਾਰਿਆਂ ਦੀ ਜਿੱਤ ਨਾਲ ਦੇਸ਼ ਵਾਸੀਆਂ ਦੇ ਹੌਸਲੇ ਵਧਣਗੇ ਤੇ ਅੰਗ੍ਰੇਜ਼ ਸ੍ਰਕਾਰ ਦਾ ਰਾਜ ਦਾ ਤੇਜ਼ ਘਟੇਗਾ। ਸੋ ਗੁਰਦਵਾਰਾ ਸੁਧਾਰ ਲਹਿਰ ਅੰਗ੍ਰੇਜ਼ ਲਈ ਚੈਲੰਜ ਬਣ ਗਈ। ਇਸ ਲਹਿਰ ਦੇ ਮੋਢੀ ਸਨ ਝਬਾਲੀਏ ਵੀਰ-ਸ੍ਰਦਾਰ ਅਮਰ ਸਿੰਘ ਝਬਾਲ, ਸ੍ਰਦਾਰ ਜਸਵੰਤ ਸਿੰਘ ਝਬਾਲ ਅਤੇ ਸ੍ਰਦਾਰ ਸਰਮੁਖ ਸਿੰਘ ਝਬਾਲ। 'ਝਬਾਲ' ਅੰਮ੍ਰਿਤਸਰ ਦੇ ਜ਼ਿਲ੍ਹੇ ਵਿਚ ਇਕ ਛੋਟਾ ਜਿਹਾ ਪਿੰਡ ਹੈ, ਜਿਸ ਦਾ ਨਾਮ ਇਨ੍ਹਾਂ ਤਿੰਨ ਸੱਕੇ ਭਰਾਵਾਂ ਨੇ ਸਾਰੇ ਜਗ ਵਿਚ ਰੋਸ਼ਨ ਕਰ ਦਿਤਾ। ਇਨ੍ਹਾਂ ਤਿੰਨ ਸੂਰਬੀਰਾਂ ਦੀ ਸੁੱਚਜੀ ਅਗਵਾਈ ਨੇ ਸ੍ਰ: ਕਰਤਾਰ ਸਿੰਘ ਝੱਬਰ, ਸ੍ਰ: ਤੇਜਾ ਸਿੰਘ ਭੁੱਚਰ, ਸ੍ਰ: ਖੜਕ ਸਿੰਘ (ਮਗਰੋਂ ਬਾਬਾ) ਸ੍ਰ: ਤੇਜਾ ਸਿੰਘ ਸਮੁੰਦ੍ਰੀ, ਸ੍ਰ: ਬ: ਮਹਿਤਾਬ ਸਿੰਘ, ਸ: ਹਰਬੰਸ ਸਿੰਘ ਸੀਸਤਾਨੀ, ਬਾਬਾ ਮਦਨ ਸਿੰਘ ਗਾਗਾ, ਮਾਸਟਰ ਤਾਰਾ ਸਿੰਘ, ਗਿਆਨੀ ਸ਼ੇਰ ਸਿੰਘ, ਸ੍ਰ: ਮੰਗਲ ਸਿੰਘ ਆਦਿ ਜੈਸੇ ਕੁਰਬਾਨੀ ਵਾਲੇ ਸ੍ਰਦਾਰਾਂ ਨੂੰ ਮੈਦਾਨ ਵਿਚ ਲੈ ਆਂਦਾ।

ਰੂਸ ਦੇ ਇਨਕਲਾਬ ਨੇ ਸੰਸਾਰ ਵਿਚ ਤੇ ਖਾਸ ਕਰ ਭਾਰਤ ਵਿਚ ਇਹ ਭੁਲੇਖਾ ਪਾ ਰਖਿਆ ਹੈ ਕਿ ਰੂਸ ਹੀ ਸੰਸਾਰ ਵਿਚ ਜਾਗ੍ਰਤ ਲਿਆਉਣ ਵਾਲਾ ਦੇਸ਼ ਹੈ। ਇਹ ਬਿਲਕੁਲ ਮੁਬਾਲਗ਼ਾ ਹੈ। ਰੂਸ ਦਾ ਇਨਕਲਾਬ ਜ਼ਾਰਸ਼ਾਹੀ ਵਿਰੁਧ ਸੀ, ਘਟੇਲੂ ਜਦੋਜਹਿਦ ਸੀ, ਨਾ ਕਿ ਕਿਸੇ ਵਿਦੇਸ਼ੀ ਹਕੂਮਤ ਵਿਰੁਧ ਜੰਗ। ਅਗਰ ਵਿਦੇਸ਼ੀ ਹਕੂ-ਮਤ ਵਿਰੁਧ ਸਾਰੇ ਦੇ ਸਾਰੇ ਗੁਲਾਮ ਦੇਸ਼ਾਂ ਵਿਚੋਂ ਸਭ ਤੋਂ ਪਹਿਲਾਂ ਕਿਸੇ ਨੇ ਸਿਰ ਚੁਕਿਆ ਤਾਂ ਉਹ ਸੀ ਭਾਰਤ ਅਤੇ ਭਾਰਤ ਦਾ ਵੀ ਕੇਵਲ ਸਿੱਖ। ਇਹ ਇਤਿਹਾਸਿਕ ਸਚਾਈ ਹੈ ਜੋ ਝੁਠਲਾਈ ਨਹੀਂ ਜਾ ਸਕਦੀ। ਸਿੱਖਾਂ ਨੇ ਪਹਿਲਾਂ ਮੁਗ਼ਲਾਂ ਵਿਰੁਧ ਬਗ਼ਾਵਤ ਕੀਤੀ ਅਤੇ ਮਗਰੋਂ ਅੰਗ੍ਰੇਜ਼ਾਂ ਵਿਰੁਧ। ਤਦ ਪੰਜਾਬ ਦੇ ਪ੍ਰਸਿਧ ਇਤਿਹਾਸਕਾਰ ਕਵੀ ਸ਼ਾਹ ਮੁਹੰਮਦ ਨੇ ਬੜੀ ਉੱਚੀ ਆਵਾਜ਼ ਵਿਚ ਇਹ ਕਿਹਾ ਸੀ:

ਸ਼ਾਹ ਮੁਹੰਮਦਾ ਸਿੰਘਾਂ ਫਰੰਗੀਆਂ ਦੇ,
ਵਾਂਗ ਨਿੰਬੂਆਂ ਲਹੂ ਨਿਚੋੜ ਦਿਤੇ।

ਉਸ ਸਮੇਂ ਲੈਨਿਨ ਦੇ ਪੈਦਾ ਹੋਣ ਦੀ ਵੀ ਰੂਸ ਵਿਚ ਕਿਸੇ ਜੋਤਸ਼ੀ ਨੇ ਪੇਸ਼ੀਨਗੋਈ ਨਹੀਂ ਸੀ ਕੀਤੀ। ਇਹ ਨਿਰੋਲ ਹਕੀਕਤ ਹੈ ਕਿ ਰੂਸ ਨੇ ਕਦੇ ਵੀ ਕਿਸੇ ਵਿਦੇਸ਼ੀ ਹਕੂਮਤ ਵਿਰੁਧ ਆਵਾਜ਼ ਨਹੀਂ ਉਠਾਈ ਤੇ ਨਾ ਹੀ ਕਦੇ ਕਿਸੇ ਗੁਲਾਮ ਦੇਸ਼ ਨਾਲ ਹਮਦਰਦੀ ਪ੍ਰਗਟ ਕੀਤੀ। ਜੋ ਸੋਸ਼ਲਇਜ਼ਮ ਲੈਨਿਨ ਰੂਸ ਵਿਚ ਲਿਆਉਣਾ ਚਾਹੁੰਦਾ ਸੀ ਅਤੇ ਲਿਆਇਆ, ਉਸ ਤੋਂ ਕਿਤੇਂ ਵਧ ਸਮਾਜਵਾਦ ਸ਼ੇਰੇ ਪੰਜਾਬ ਨੇ ਅਮਲੀ ਰੂਪ ਵਿਚ ਪੰਜਾਬੀਆਂ ਨੂੰ ਦਿਤਾ। ਇਸ ਦਾ ਕਾਰਨ ਸੀ, ਕਿਉਂਕਿ ਸਮਾਜਵਾਦ ਦੀ ਨੀਂਹ ਕਾਰਲਮਾਰਕਸ ਨੇ ਤੇ ਲੈਨਿਨ ਨੇ ਨਹੀਂ ਰਖੀ ਬਲਕਿ ਗਰੀਬ ਨਿਵਾਜ਼ ਗੁਰੂ ਨਾਨਕ ਸਾਹਿਬ ਨੇ ੧੫ਵੀਂ ਸਦੀ ਵਿਚ ਹੀ ਆਪਣੇ ਕਰ ਕੰਵਲਾਂ ਨਾਲ ਰਖ ਦਿਤੀ ਸੀ। ਕੀ ਮਲਕ ਭਾਗੋ ਦੀ ਸਾਖੀ ਤੋਂ ਵੱਧ ਕੋਈ ਸਮਾਜਵਾਦ ਦੀ ਮਿਸਾਲ ਰੂਸ ਪੇਸ਼ ਕਰ ਸਕਦਾ ਹੈ? ਪਾਪ ਦੀ ਕਮਾਈ ਵਾਲੇ ਸਰਮਾਏਦਾਰ ਦੀ ਲੁੱਚੀ-ਪੂੜੀ ਨੂੰ ਮਜ਼-

ਲੂਮ ਦੇ ਖ਼ੂਨ ਵਿਚ ਗੜੁੱਚ ਦਸਣਾ ਤੇ ਗਰੀਬੜੇ ਭਾਈ ਲਾਲੋ ਕ੍ਰਿਤੀ ਦੇ ਮੋਟੇ ਕੋਧਰੇ ਦੇ ਡਖੱਲੇ ਨੂੰ ਦੁੱਧ ਦੀਆਂ ਧਾਰਾਂ ਕਹਿਣਾ ਤੇ ਕ੍ਰਿਤੀਆਂ ਨੂੰ ਆਪਣੀ ਛਾਤੀ ਨਾਲ ਲਾ ਕੇ ਉੱਚਾ ਮਾਣ ਬਖ਼ਸ਼ਣਾ ਕੇਵਲ ਗੁਰੂ ਨਾਨਕ ਦੇ ਹਿਸੇ ਹੀ ਆਇਆ ਹੈ। ਰੂਸ ਨੇ ਸਮਾਜਵਾਦ ਦੀ ਸਿਖਿਆ ਹੀ ਸਿੱਖੀ ਵਿਚੋਂ ਲਈ ਹੈ ਜਿਸ ਦਾ ਸਬੂਤ ਇਕ ਅਖਰ 'ਕਾਮਰੇਡ' ਵਿਚੋਂ ਪ੍ਰਤੱਖ ਮਿਲਦਾ ਹੈ, ਜੋ "ਭਾਈ" ਦਾ ਤਰਜਮਾ ਹੈ। ਗੁਰੂ ਨਾਨਕ ਸਾਹਿਬ ਨੇ 'ਭਾਈ' ਸ਼ਬਦ ਪਹਿਲਾਂ ਬਾਲੇ ਲਈ ਵਰਤਿਆ, ਫੇਰ ਮਰਦਾਨੇ ਲਈ ਅਤੇ ਫੇਰ ਲਾਲੋ ਲਈ। ਬਸ, ਗੁਰੂ ਘਰ ਵਿਚ ਭਾਈ ਪਦ ਪ੍ਰਧਾਨ ਹੋ ਗਿਆ। ਸਿੱਖਾਂ ਨੂੰ ਅਤੇ ਸਮੁੱਚੇ ਭਾਰਤ ਨੂੰ ਇਹ ਕਹਿਣ ਵਿਚ ਫ਼ਖ਼ਰ ਹੋਣਾ ਚਾਹੀਦਾ ਹੈ ਕਿ ਵਿਦੇਸ਼ੀ ਰਾਜ ਵਿਰੁਧ ਫੈਸਲਾਕੁਨ ਜੰਗ ਲੜਨ ਦੀ ਜਾਚ ਸਿਖਾਂ ਨੇ ਸਿਖਾਈ ਅਤੇ ਜ਼ਾਤ, ਪਾਤ, ਮਜ਼ਹਬ ਤੇ ਕੌਮਾਂ ਦੇ ਵਿਤਕਰੇ ਸਿੱਖਾਂ ਨੇ ਖ਼ਤਮ ਕੀਤੇ, ਧਰਮ-ਰੰਗੀ (ਧਰਮ-ਹੀਨ ਨਹੀਂ) ਸਮਾਜਵਾਦ ਵੰਡੀ ਅਤੇ ਫ਼ਿਰਾਨੇਟੀ ਆਫ ਲੇਬਰ ਦਾ ਸਬਕ ਸਿੱਖਾਂ ਨੇ ਦਿਤਾ। ਬੱਸ ਇਹੋ ਸਿੱਖਾਂ ਦਾ ਮਾਡਰਨ ਤੇ ਪ੍ਰਾਗਰੈਸਿਵ ਹੋਣ ਦਾ ਚਿੰਨ੍ਹ ਹੈ। ਜੇ ਇਤਿਹਾਸਕਾਰ ਰਸੀਅਨ ਰੈਵੋਲੀਊਸ਼ਨ ਦੀ ਖੋਜ ਕਰਨ ਦੇ ਨਾਲ ਨਾਲ ਸਿੱਖ ਰੈਵੋਲੀਊਸ਼ਨ ਦੀ ਖੋਜ ਵੀ ਕਰ ਲੈਂਦੇ ਤਾਂ ਉਹ ਕਿਸੇ ਵੀ ਟਪਲੇ ਵਿਚ ਨਾ ਪੈਂਦੇ।

ਦੇਸ਼ ਦੀ ਆਜ਼ਾਦੀ ਦੀ ਜੰਗ ਦਰਅਸਲ ਸਿੱਖ ਸਿੰਗਲ ਹੈਂਡਿਡ ਲੜੀ ਜਾ ਰਹੇ ਸਨ, (ਕੋਈ ਟਾਵਾਂ ਟਾਵਾਂ ਗੈਰ-ਸਿੱਖ ਭੀ ਜ਼ਰੂਰ ਜੋਸ਼ ਵਿਚ ਨਿਤਰ ਆਉਂਦਾ ਸੀ) ਕਿ ਬੀਬੀ ਕਾਂਗ੍ਰਸ ਅਚਾਨਕ ਵਿਚ ਆ ਟਪਕੀ ਪਰ ਕਾਂਗ੍ਰਸ ਦਾ ਸਾਰਾ ਇਤਿਹਾਸ ਸਿੱਖਾਂ ਦੇ ਆਜ਼ਾਦੀ ਦੇ ਇਤਹਾਸ ਦੇ ਇਕ ਕਾਂਡ ਦੇ ਵੀ ਤੁਲ ਨਹੀਂ। ਦੁੱਖ ਹੀ ਇਹ ਹੈ ਕਿ ਲੋਕਾਂ ਨੇ ਧੂੰਏਂ ਦੇ ਪਹਾੜ ਖੜੇ ਕਰ ਵਾਹ ਵਾਹ ਲੈ ਲਈ ਤੇ ਸਿੱਖਾਂ ਨੇ ਆਪਣੀ ਮਿੱਝ, ਚਰਬੀ ਤੇ ਹੱਡੀਆਂ ਨਾਲ ਖੜੇ ਕੀਤੇ ਮਜ਼ਬੂਤ ਤੇ ਅਹਿੱਲ ਪਹਾੜਾਂ ਦੀ ਕਦਰ ਨਾ ਪਵਾਈ।

ਹਿਸਟ੍ਰੀ ਦੇ ਵਿਦਿਆਰਥੀਆਂ ਨੂੰ ਅਕਸਰ ਅਸ਼ੋਕ ਤੇ ਅਕਬਰ ਆਦਿ ਰਾਜਿਆਂ ਮਹਾਰਾਜਿਆਂ, ਨਪੋਲੀਅਨ ਤੇ ਨੈਲਸਨ ਆਦਿ ਜਰਨੈਲਾਂ ਦਾ ਮੁਕਾਬਲਾ ਕਰਨ ਬਾਰੇ ਪ੍ਰਸ਼ਨ ਪੁਛੇ ਜਾਂਦੇ ਹਨ। ਕੀ ਅੱਜ ਕੋਈ ਗਾਂਧੀ ਤੇ ਖੜਕ ਸਿੰਘ ਦੇ ਮੁਕਾਬਲੇ ਬਾਰੇ ਵੀ ਪ੍ਰਸ਼ਨ ਪੁਛਣ ਨੂੰ ਤਿਆਰ ਹੈ? ਮਹਾਤਮਾਂ ਗਾਂਧੀ ਕਾਂਗ੍ਰਸ ਦਾ ਆਗੂ ਸੀ ਅਤੇ ਸ੍ਰ: ਖੜਕ ਸਿੰਘ ਅਕਾਲੀ ਲਹਿਰ ਦਾ। ਇਸ ਮੁਕਾਬਲੇ ਨਾਲ ਆਗੂਆਂ ਦੀ ਦੇਸ਼ ਭਗਤੀ ਤੇ ਇਨ੍ਹਾਂ ਦੋਹਾਂ ਸੰਸਥਾਵਾਂ ਦੀ ਉੱਚਾਈ ਸਾਹਮਣੇ ਆ ਸਕਦੀ ਹੈ।

ਅਕਾਲੀ ਲਹਿਰ ਦਾ ਪਹਿਲਾ ਮੋਰਚਾ ਬਾਬੇ ਦਾ ਬੇਰ ਸਿਆਲ-ਕੋਟ ਤੋਂ ੧੯੨੦ ਵਿਚ ਸ਼ੁਰੂ ਹੋਇਆ ਸੀ। ਇਹ ਗੁਰਦਵਾਰਾ ਗੁਰੂ ਨਾਨਕ ਸਾਹਿਬ ਦੀ ਪਵਿਤ੍ਰ ਯਾਦਗਾਰ ਹੈ ਅਤੇ ਇਸ ਉਤੇ ਉਸ ਇਕ ਮਹੰਤ ਹਰਨਾਮ ਸਿੰਹੋਂ ਦਾ ਕਬਜ਼ਾ ਹੁੰਦਾ ਸੀ ਜੋ ਸ਼ਰਾਬੀ ਤੇ ਵਿਭਚਾਰੀ ਸੀ ਅਤੇ ਜੋ ਗੁਰਦਵਾਰੇ ਦੀ ਜਾਇਦਾਦ ਤਬਾਹ ਕਰ ਰਿਹਾ ਸੀ। ਸ੍ਰਕਾਰ ਅੰਗ੍ਰੇਜ਼ੀ ਮਹੰਤ ਦੀ ਪਿਠ ਤੇ ਸੀ। ਗੰਡਾ ਸਿੰਹੋਂ ਗੁਰਦਵਾਰਾ ਦਾ ਸਰਬਰਾਹ ਸੀ ਜੋ ਨਗਰ ਦਾ ਇਕ ਧਨਾਢ ਝੋਲੀ-ਚੁਕ ਸੀ।

ਝਬਾਲੀਏ ਵੀਰਾਂ ਨੇ ਸਿਆਲਕੋਟ ਪੁੱਜ ਗੰਡਾ ਸਿੰਹੇ ਤੇ ਮਹੰਤ ਵਿਰੁਧ ਬੜੇ ਜੋਸ਼ੀਲੇ ਭਾਸ਼ਨ ਦਿਤੇ। ਸ੍ਰਕਾਰ ਨੇ ਕਈ ਪੰਥ ਦਰਦੀਆਂ ਦੇ ਵਾਰੰਟ ਗ੍ਰਿਫਤਾਰੀ ਕਢੇ। ੨ ਅਕਤੂਬਰ ੧੯੨੦ ਦੀ ਸ਼ਾਮ ਨੂੰ ਇਕ ਬਹੁਤ ਵਡਾ ਦੀਵਾਨ ਸਜਿਆ ਜਿਸ ਵਿਚ ਮਤਾ ਪਾਸ ਕੀਤਾ ਗਿਆ ਕਿ ਗ੍ਰਿਫਤਾਰ ਹੋਇਆ ਸਿੰਘ ਕੋਈ ਭੀ ਜ਼ਮਾਨਤ ਤੇ ਰਿਹਾ ਨਾ ਹੋਵੇ। ਇਸ ਮਤੇ ਦੀ ਪੁਰਜ਼ੋਰ ਪ੍ਰੋੜ੍ਹਤਾ ਸ੍ਰਦਾਰ ਖੜਕ ਸਿੰਘ ਜੀ ਨੇ ਕੀਤੀ। ੩ ਅਕਤੂਬਰ ਨੂੰ ਸ੍ਰਕਾਰ ਨੇ ਪੰਜ ਪ੍ਰਸਿਧ ਸਿੱਖ ਲੀਡਰਾਂ ਦੀ ਗ੍ਰਿਫਤਾਰੀ ਲਈ ਪੁਲਸ ਭੇਜ ਦਿਤੀ। ਉਨ੍ਹਾਂ ਸੂਰਬੀਰਾਂ ਦੇ ਨਾਮ ਸਨ: ਸ੍ਰਦਾਰ ਰਾਮ ਸਿੰਘ, ਸ੍ਰਦਾਰ ਮਹਾਂ ਸਿੰਘ,

ਸ੍ਰਦਾਰ ਭਾਗ ਸਿੰਘ, ਸ੍ਰਦਾਰ ਨਾਨਕ ਸਿੰਘ ਤੇ ਸ੍ਰਦਾਰ ਜਵਾਹਰ ਸਿੰਘ ਸਿਆਲਕੋਟ ਦੇ ਖਾਲਸੇ ਨੇ ਜਲੂਸ ਦੇ ਰੂਪ ਵਿਚ ਆਪਣੇ ਆਗੂਆਂ ਨੂੰ ਅਦਾਲਤ ਵਿਚ ਪੇਸ਼ ਕੀਤਾ। ਪੰਜਾਂ ਸ੍ਰਦਾਰਾਂ ਨੇ ਹੀ ਜ਼ਮਾਨਤਾਂ ਦੇਣ ਤੋਂ ਅਦਾਲਤ ਵਿਚ ਇਨਕਾਰ ਕਰ ਦਿਤਾ। ਅਗਲੀ ਪੇਸ਼ੀ ੪ ਅਕਤੂਬਰ ਨੂੰ ਮੁਕੱਰਰ ਹੋਈ ਅਤੇ ਓਸੇ ਦਿਨ ਫੜੇ ਹੋਏ ਲੀਡਰ ਸ੍ਰਕਾਰ ਨੂੰ ਛਡਣੇ ਪੈ ਗਏ। ਸ਼ਗਨ ਖਰਾਵਾਂ ਹੋਇਆ।

ਸਿਆਲਕੋਟ ਵਿਚ ਮਿਸਟਰ ਫਾਈਸਨ ਡਿਪਟੀ ਕਮਿਸ਼ਨਰ ਲਗਾ ਹੋਇਆ ਸੀ। ਓਸ ਸਿੱਖਾਂ ਵਿਚ ਵੱਧਦੀ ਬੇਚੈਨੀ ਵੇਖ ਗੁਰਦਵਾਰਾ ਬਾਬੇ ਦੀ ਬੇਰ ਨੂੰ ਜੰਦਰਾ ਲਵਾ ਦਿਤਾ। ਸ੍ਰਕਾਰ ਖੜਕ ਸਿੰਘ, ਜੋ ਉਸ ਸਮੇਂ ਤਕ ਐਕਸਟਰੀਮਿਸਟ ਨਹੀਂ ਸੀ, ਇਹ ਧੱਕਾ ਬਰਦਾਸ਼ਤ ਨਾ ਕਰ ਸਕਿਆ, ਤੇ ਇਕ ਜੱਥਾ ਲੈ ਗੁਰਦਵਾਰੇ ਤੇ ਕਬਜ਼ਾ ਕਰਨ ਤੁਰ ਪਿਆ। ਅਗੋਂ ਫਾਈਸਨ ਹਕੂਮਤ ਦੇ ਨਸ਼ੇ ਵਿਚ ਮਸਤ ਘੋੜੇ ਤੇ ਚੜ੍ਹ, ਪੁਲਸ ਨੂੰ ਨਾਲ ਲੈ ਗੁਰਦਵਾਰੇ ਜਾ ਪੁੱਜਾ। ਜਦ ਸ੍ਰਕਾਰ ਖੜਕ ਸਿੰਘ ਜੀ ਦਾ ਜੱਥਾ ਗੁਰਦਵਾਰੇ ਪੁੱਜਾ ਤਾਂ ਪੁਲਸ ਨੇ ਰੋਕ ਲਿਆ। ਫਾਈਸਨ ਨੇ ਅਗੇ ਵੱਧ ਪਸਤੌਲ ਕੱਢ ਸ੍ਰਦਾਰ ਖੜਕ ਸਿੰਘ ਜੀ ਨੂੰ ਕਿਹਾ ਕਿ ਤੁਸੀਂ ਕਾਨੂੰਨ ਤੋੜ ਰਹੇ ਹੋ। ਅਗੋਂ ਸ੍ਰਕਾਰ ਸਾਹਿਬ ਨੇ ਸਿੱਖੀ ਠਾਠ ਨਾਲ ਜਵਾਬ ਦਿਤਾ। "ਮੈਂ ਤੇਰੇ ਨਾਲੋਂ ਵਧ ਕਾਨੂੰਨ ਜਾਣਦਾ ਹਾਂ।" ਫਾਈ-ਸਨ ਨੇ ਪਸਤੌਲ ਵਿਖਾ ਸ੍ਰਦਾਰ ਸਾਹਿਬ ਤੇ ਰੋਹਬ ਪਾਣਾ ਚਾਹਿਆ ਪਰ ਸ੍ਰਦਾਰ ਖੜਕ ਸਿੰਘ ਜੀ ਨੇ ਅਗੋਂ ਆਪਣੀ ਅਚਕਨ ਦੇ ਸਾਰੇ ਬਟਨ ਖੋਲ੍ਹ ਦਿਤੇ ਤੇ ਛਾਤੀ ਸਾਹਮਣੇ ਡਾਹ ਉਹਨੂੰ ਲਲਕਾਰ ਕੇ ਕਿਹਾ ਕਿ ਚਲਾ ਗੋਲੀ। ਬਸ ਡਿਪਟੀ ਕਮਿਸ਼ਨਰ ਘੋੜਾ ਦੁੜਾ ਹਰਨ ਹੋ ਗਿਆ ਤੇ ਸ੍ਰਕਾਰ ਨੇ ਬਾਬੇ ਦੀ ਬੇਰ ਦਾ ਪਹਿਲਾ ਮੋਰਚਾ ਪੂਰੀ ਅਣਖ ਨਾਲ ਸਰ ਕਰ ਲਿਆ।

ਬਾਬੇ ਦੀ ਦੀ ਬੇਰ ਮੋਰਚੇ ਮਗਰੋਂ ਤੁਰਤ ਹੀ ਸਿੱਖਾਂ ਕੇਂਦਰੀ

ਜਥੇਬੰਦੀ ਸ਼੍ਰੋਮਣੀ ਕਮੇਟੀ ਦੇ ਰੂਪ ਵਿਚ ਬਣਾ ਲਈ ਤੇ ਪਹਿਲਾ ਜਥੇਦਾਰ ਸ੍ਰਦਾਰ ਖੜਕ ਸਿੰਘ ਚੁਣ ਲਿਆ। ਸ੍ਰਦਾਰ ਸੋਹਣ ਸਿੰਘ 'ਜੋਸ਼' ਆਪਣੀ ਪੁਸਤਕ, "ਅਕਾਲੀ ਮੋਰਚਿਆਂ ਦਾ ਇਤਿਹਾਸ," ਵਿਚ ਸ੍ਰਦਾਰ ਖੜਕ ਸਿੰਘ ਜੀ ਦੇ ਜਥੇਦਾਰ ਚੁਣੇ ਜਾਣ ਤੇ ਆਪਣੇ ਵਿਚਾਰ ਐਉਂ ਪੇਸ਼ ਕਰਦਾ ਹੈ।

"ਕੇਂਦਰੀ ਜਥੇਬੰਦੀ ਦੇ ਵਜੂਦ ਵਿਚ ਔਣ ਨਾਲ ਸਿੱਖਾਂ ਵਿਚ ਸੁਆਧੀਨਤਾ ਦੇ ਜਜ਼ਬੇ ਜ਼ੋਰ ਫੜਨ ਲਗ ਪਏ। ਗੁਰਦਵਾਰਿਆਂ ਦੀ ਹੋਣੀ ਆਪਣੇ ਹੱਥਾਂ ਵਿਚ ਲੈਣ ਤੇ ਇਹਨਾਂ ਵਿਚੋਂ ਹਾਕਮਾਂ ਦਾ ਸਾਰਾ ਅਸਰ ਰਸੂਖ਼ ਖ਼ਤਮ ਕਰਨ ਦੇ ਇਰਾਦੇ ਪਕ ਗਏ। ਸ੍ਰਦਾਰ ਖੜਕ ਸਿੰਘ ਸ਼੍ਰੋਮਣੀ ਕਮੇਟੀ ਦਾ ਪ੍ਰਧਾਨ ਬਣਨ ਨਾਲ ਸਿੱਖਾਂ ਦੀ ਵਾਗ ਡੋਰ ਅਜਿਹੇ ਆਗੂ ਦੇ ਹੱਥ ਵਿਚ ਆ ਗਈ ਜਿਹੜਾ ਅੰਗ੍ਰੇਜ਼ ਦਾ ਕਟੜ ਦੁਸ਼ਮਣ ਸੀ। ਜਿਸ ਨੇ ਸਿੱਖ ਐਜੂਕੇਸ਼ਨਲ ਕਮੇਟੀ ਦੀ ਨੌਵੀਂ ਕਾਨਫ੍ਰੰਸ (੧੯੧੫–ਤਰਨ ਤਾਰਨ) ਦਾ ਪ੍ਰਧਾਨ ਹੋਣ ਦੀ ਹੈਸੀਅਤ ਵਿਚ ਅੰਗ੍ਰੇਜ਼ ਦੇ ਜੰਗ ਵਿਚ ਜਿਤਣ ਤੇ ਸਦੀਵੀ ਰਾਜ ਦੇ ਮਤੇ ਨੂੰ ਪਾੜ ਕੇ ਰੱਦੀ ਦੀ ਟੋਕਰੀ ਵਿਚ ਸੁੱਟ ਦਿਤਾ ਸੀ ਅਤੇ ਜਿਹੜਾ ਸਿੱਖਾਂ ਨਾਲ ਅੰਗ੍ਰੇਜ਼ ਹਾਕਮਾਂ ਵਲੋਂ ਕੀਤੇ ਧੋਖਿਆਂ ਦੇ ਇਤਿਹਾਸ ਨੂੰ ਚੰਗੀ ਤਰ੍ਹਾਂ ਜਾਣਦਾ ਸੀ, ਨਿਜੀ ਲਾਭਾਂ ਖਾਤ੍ਰ ਸਿੱਖਾਂ ਨੂੰ ਵੇਚਣ ਵਾਲਿਆਂ ਦੇ ਖ਼ਿਲਾਫ ਨਫ਼ਰਤ ਕਰਦਾ ਸੀ ਅਤੇ ਸਿੱਖਾਂ ਦੀ ਨਿਘਰੀ ਹੋਈ ਸਪਿ-ਰਿਟ ਨੂੰ ਬਾਗੀ ਬਨਾਣ ਲਈ ਮੋਹਲਿਆਂ ਦੀ ਮਾਰ ਤੋਂ ਲਾ-ਪਰਵਾਹ ਹੋ ਕੇ ਉਖਲੀ ਵਿਚ ਸਿਰ ਦੇਣ ਲਈ ਤਿਆਰ ਸੀ। ਸ੍ਰਦਾਰ ਖੜਕ ਸਿੰਘ ਅਕਾਲੀ ਤਹਿਰੀਕ ਦੇ ਵਾਅ-ਮੰਡਲ ਵਿਚ ਪੈਦਾ ਹੋਈ ਨਵੀਂ ਬਾਗ਼ੀ ਸਪਿਰਿਟ ਦਾ ਦਿਹ-ਮਾਨ ਰੂਪ ਸੀ! ਅਤੇ ਉਸ ਦੀ ਬੋਲ ਚਾਲ, ਤਕਰੀਰਾਂ ਦੇ ਜੋਸ਼, ਮੁੱਛਾਂ ਦੇ ਤਾਅ ਅਤੇ ਚਿਹਰੇ ਦੇ ਜਲਾਲ ਤੋਂ ਉਸ ਬਾਗ਼ੀ ਸਪਿਰਿਟ ਦਾ ਪ੍ਰਗਟਾਅ ਹੁੰਦਾ ਸੀ।"

ਸ੍ਰਦਾਰ ਖੜਕ ਸਿੰਘ ਜੀ ਨੇ ਬਸ ਵਾਗ ਡੋਰ ਸੰਭਾਲਦੇ ਹੀ ਅੰਗ੍ਰੇਜ਼ ਸ੍ਰਕਾਰ ਦੇ ਘਰ ਅੱਗ ਲਾ ਦਿਤੀ। ਗੁਰਦਵਾਰਾ ਸੁਧਾਰ ਲਹਿਰ ਨੂੰ ਐਸਾ ਗਰਮ ਕੀਤਾ ਕਿ ਅਕਾਲੀਆਂ ਦੇ ਚਰਚੇ ਸਾਰੇ ਸੰਸਾਰ ਵਿਚ ਛਿੜ ਪਏ। ਪਹਿਲਾਂ ੧੯੨੧ ਦੇ ਚੜ੍ਹਦਿਆਂ ਹੀ ਤਰਨ ਤਾਰਨ ਦਾ ਮੋਰਚਾ ਲਗਾ ਜਿਸ ਵਿਚ ੨੬ ਜਨਵਰੀ ਦੀ ਰਾਤ ਮਹੰਤ ਹੱਥੋਂ ਕਈ ਸਿੰਘ ਫਟੜ ਹੋਏ ਅਤੇ ਦੋ ਸ਼ਹੀਦੀਆਂ ਪਾ ਗਏ। ਇਹ ਸਨ ਭਾਈ ਹਜ਼ਾਰਾ ਸਿੰਘ ਜੀ, ਪਿੰਡ ਅਲੀਦੀਨਪੁਰ, ਜ਼ਿਲ੍ਹਾ ਅੰਮ੍ਰਿਤ-ਸਰ ਅਤੇ ਭਾਈ ਹੁਕਮ ਸਿੰਘ ਜੀ, ਪਿੰਡ ਵਸਾਊਕੋਟ ਜ਼ਿਲ੍ਹਾ ਗੁਰਦਾਸ ਪੁਰ, ਦੇ ਵਸਨੀਕ। ਇਨ੍ਹਾਂ ਦੋ ਬਹਾਦਰ ਸਿੰਘਾਂ ਦੀਆਂ ਸ਼ਹੀਦੀਆਂ ਨੇ ੨੧ ਫਰਵਰੀ ਨੂੰ ਨਨਕਾਣਾ ਸਾਹਿਬ ਵਿਚ ਭਾਈ ਲਛਮਣ ਸਿੰਘ ਜੀ ਅਤੇ ਉਨ੍ਹਾਂ ਦੇ ਜਥੇ ਨੂੰ ਮਹੰਤਾਂ ਕੋਲੋਂ ਗੁਰਦਵਾਰੇ ਆਜ਼ਾਦ ਕਰ-ਵਾਣ ਲਈ ਸ਼ਹੀਦੀਆਂ ਦੇਣ ਦਾ ਉਤਸ਼ਾਹ ਦਿਤਾ।

ਤਰਨ ਤਾਰਨ ਸਾਹਿਬ ਦੇ ਪਵਿਤ੍ਰ ਗੁਰਵਾਰੇ ਦੇ ਕਬਜ਼ੇ ਵਿਚ ਸ੍ਰਦਾਰ ਤੇਜਾ ਸਿੰਘ ਜੀ ਭੁੱਚਰ ਦਾ ਬਹੁਤ ਵੱਡਾ ਹੱਥ ਸੀ। ਆਪ ਹੀ ਚਾਲ੍ਹੀ ਸਿੰਘਾਂ ਦਾ ਜੱਥਾ ਲੈ ਕੇ ਗੁਰਦਵਾਰੇ ਨੂੰ ਆਜ਼ਾਦ ਕਰਵਾਣ ਆਏ ਸਨ ਤੇ ਉਪ੍ਰੋਕਤ ਦੇ ਸਿੰਘ ਜੋ ਸ਼ਹੀਦੀਆਂ ਪਾ ਗਏ, ਆਪ ਦੇ ਹੀ ਸ਼ਹੀਦ ਜਥੇ ਵਿਚੋਂ ਸਨ। ਗਾਂਧੀ ਜੀ ਦੀ ਸ਼ਾਂਤੀ ਤਾਂ ਕਿਸੇ ਪੜਾ ਉਤੇ ਵੀ ਵੇਖੀ ਨਹੀਂ ਗਈ ਪਰ ਇਹ ਅਦੁੱਤੀ ਸ਼ਾਂਤਮਈ ਸ਼ਹੀਦੀਆਂ ਅਕਾਲੀ ਲਹਿਰ ਦੀ ਪਹਿਲੀ ਮੰਜ਼ਲ ਦੀਆਂ ਸਾਰੇ ਜੱਗ ਨੇ ਵੇਖੀਆਂ।

*ਨਨਕਾਣਾ ਸਾਹਿਬ ਵਿਚ ਲਗਪਗ ਦੋ ਸੌ ਸਿੰਘ ਜ਼ਾਲਮ ਤੇ ਪਾਪੀ ਨਰੈਣੂ ਮਹੰਤ ਹਥੋਂ ਸ਼ਹੀਦੀਆਂ ਪਾ ਗਏ। ਨਨਕਾਣਾ ਸਾਹਿਬ ਦੀ ਦੁਰਘਟਨਾ ਸਾਰੇ ਸੰਸਾਰ ਵਿਚ ਆਪਣੀ ਮਿਸਾਲ ਆਪ ਹੀ ਹੈ।

---

*ਪੂਰਾ ਵਿਸਥਾਰ ਭਾਈ ਲਛਮਣ ਸਿੰਘ ਜੀ ਸ਼ਹੀਦ ਦੀ ਜੀਵਨੀ ਵਿਚ ਅਗੇ ਆਵੇਗਾ।

ਕਾਂਗਰਸ ਮੂਵਮੈਂਟ ਵਿਚ ਸ਼ਾਇਦ ਵਾਲੰਟੀਅਰਾਂ ਦੇ ਜਿਸਮਾਂ ਉਤੇ ਬੈਂਤਾਂ ਦੀਆਂ ਡੂੰਗੀਆਂ ਲਾਸਾਂ ਵੀ ਕਦੇ ਨਾ ਪਈਆਂ ਹੋਣਗੀਆਂ ਪਰ ਅਕਾਲੀ ਲਹਿਰ ਦੇ ਪਰਵਾਨਿਆਂ ਦੇ ਮਖਣੀ ਪਲੇ ਸਰੀਰ ਟੋਕਿਆਂ ਤੇ ਗੰਡਾਸਿਆਂ ਨਾਲ ਜਨਮ ਅਸਥਾਨ ਦੇ ਅੰਦਰ ਕੀਮਾ ਕੀਮਾ ਕੀਤੇ ਗਏ ਤੇ ਜਥੇਦਾਰ ਲਛਮਣ ਸਿੰਘ ਜੀ ਨੂੰ ਜੰਡ ਨਾਲ ਬੰਨ੍ਹ ਕੇ ਤੇਲ ਪਾ ਜ਼ਿੰਦਾ ਸਾੜਿਆ ਗਿਆ। ਕੁਝ ਸਿੰਘਾਂ ਨੂੰ ਭਠੀਆਂ ਵਿਚ ਪਾ ਜਲਾ ਦਿਤਾ। ਅੰਗ੍ਰੇਜ਼ ਦੀ ਬਣਾਈ ਐਨਕਵਾਇਰੀ ਰੀਪੋਰਟ ਦਸਦੀ ਹੈ ਕਿ ਸਾਰੇ ਦਾ ਸਾਰਾ ਜੱਥਾ ਮੁਕੱਮਲ ਸ਼ਾਂਤ ਰਹਿ ਸ਼ਹੀਦੀਆਂ ਦੇ ਗਿਆ। ਮੈਂ ਚੈਲੰਜ ਕਰਦਾ ਹਾਂ ਕਿ ਸੰਸਾਰ ਦੇ ਕਿਸੇ ਵੀ ਦੇਸ਼ ਦੇ ਆਜ਼ਾਦੀ ਦੇ ਜੰਗ ਦੇ ਇਤਿਹਾਸ ਵਿਚੋਂ ਇਸ ਦੇ ਮੁਕਾਬਲੇ ਦੀ ਕੋਈ ਮਿਸਾਲ ਪੇਸ਼ ਕਰੇ। ਨਨਕਾਣਾ ਸਾਹਿਬ ਦੀ ਭਿਆਨਕ ਦੁਰਘਟਨਾ ਨੇ ਕਾਂਗਰਸੀ ਲੀਡਰਾਂ ਨੂੰ ਹੈਰਾਨ ਕਰ ਦਿਤਾ ਸੀ।

ਬਾਬੇ ਦੀ ਬੇਰ, ਤਰਨ ਤਾਰਨ ਸਾਹਿਬ ਅਤੇ ਨਨਕਾਣਾ ਸਾਹਿਬ ਦੇ ਮੋਰਚਿਆਂ ਵਿਚ ਸ੍ਰਦਾਰ ਕਰਤਾਰ ਸਿੰਘ ਜੀ ਝਬਰ ਨੇ ਭੀ ਨੁਮਾਇਆਂ ਰੋਲ ਅਦਾ ਕੀਤਾ ਹੈ। ਇਸ ਸੂਰਬੀਰ ਯੋਧੇ ਦੀਆਂ ਪੰਥਕ ਸੇਵਾਵਾਂ ਸਿੱਖ ਇਤਿਹਾਸ ਵਿਚ ਸਦਾ ਰੋਸ਼ਨ ਰਹਿਣਗੀਆਂ।

ਨਨਕਾਣਾ ਸਾਹਿਬ ਦੀ ਦੁਰਘਟਨਾ ਸਮੇਂ ਪੰਜਾਬ ਦਾ ਗਵਰਨਰ ਸਰ ਮੈਕਲੇਗਨ ਹੁੰਦਾ ਸੀ। ਉਹ ਦੁਰਘਟਨਾ ਵਾਲੇ ਦਿਨ ਰਾਵਲਪਿੰਡੀ ਦੌਰੇ ਤੇ ਗਿਆ ਹੋਇਆ ਸੀ। ਉਸਨੂੰ ਜਦ ਇਹ ਮਨਹੂਸ ਖਬਰ ਰਾਵਲਪਿੰਡੀ ਮਿਲੀ ਤਾਂ ਆਪਣੀ ਸਪੈਸ਼ਲ ਗੱਡੀ ਵਿਚ ਨਨਕਾਣਾ ਸਾਹਿਬ ਪੁੱਜਾ। ਅਗੇ ਹਜ਼ਾਰਾਂ ਸਿੰਘਾਂ ਦੀ ਹਾ ਹਾ ਕਾਰ ਮਚੀ ਹੋਈ ਸੀ। ਲਾਟ ਸਾਹਿਬ ਨੇ ਸਾਰਾ ਦ੍ਰਿਸ਼ ਅੱਖੀ ਵੇਖ, ਜਨਮ ਅਸਥਾਨ ਦੀਆਂ ਚਾਬੀਆਂ ਲੈ, ਲਾਹੌਰ ਨੂੰ ਜਾਣ ਦੀ ਤਿਆਰੀ ਕੀਤੀ, ਤਾਂ ਸ੍ਰਦਾਰ ਕਰਤਾਰ ਸਿੰਘ ਜੀ ਝਬਰ ਨੇ ਲਾਟ ਦੀ ਬਾਂਹ ਫੜ ਲਈ ਤੇ ਚਾਬੀਆਂ ਸਟੇਸ਼ਨ ਤੇ ਖੜੇ ਖੜੇ ਰਖਵਾ ਲਈਆਂ।

ਲਾਟ ਨੇ ਚਾਬੀਆਂ ਤਾਂ ਉਸ ਸਮੇਂ ਦੇ ਦਿਤੀਆਂ ਪਰ ਝਟ ਲਾਹੌਰ ਪੁਜ ਝਬਰ ਸਾਹਿਬ ਦੀ ਗ੍ਰਿਫਤਾਰੀ ਦੀ ਹਿਦਾਇਤ ਕਰ ਦਿਤੀ। ਨਨਕਾਣਾ ਕੇਸ ਵਿਚ ਝੱਬਰ ਜੀ ਨੂੰ ੧੮ ਸਾਲ ਬਾ-ਮੁਸ਼ੱਕਤ ਕੈਦ ਦੀ ਸਜ਼ਾ ਸੁਣਾਈ ਗਈ।

ਨਨਕਾਣਾ ਸਾਹਿਬ ਦੇ ਮੋਰਚੇ ਮਗਰੋਂ ਹਰਿਮੰਦਰ ਸਾਹਿਬ (ਅੰਮ੍ਰਿਤਸਰ) ਦੇ ਤੋਸ਼ਾਖਾਨੇ ਦੀਆਂ ਕੁੰਜੀਆਂ ਦਾ ਮੋਰਚਾ ਲਗ ਅਤੇ ਫੇਰ ਗੁਰੂ ਕੇ ਬਾਗ਼ ਦਾ। ਇਕ ਮੋਰਚਾ ਅਜੇ ਖ਼ਤਮ ਨਹੀਂ ਸੀ ਹੁੰਦਾ ਤੇ ਦੂਜਾ ਆਰੰਭ ਹੋ ਜਾਂਦਾ ਸੀ, ਗੁਰੂ ਦੇ ਬਾਗ ਦੇ ਮੋਰਚੇ ਮਗਰੋਂ ਨਾਭੇ ਦਾ ਮੋਰਚਾ ਸ਼ੁਰੂ ਹੋ ਗਿਆ। ਅਕਾਲੀ ਲਹਿਰ ਦੇ ਕੁਝ ਉਘੇ ਸ਼ੇਰ ਬਹਾਦਰਾਂ ਦੀਆ (ਗ਼ਦਰ ਪਾਰਟੀ ਦੇ ਆਗੂਆਂ ਵਾਂਗ) ਏਥੇ ਜੀਵਨੀਆਂ ਦੇਣੀਆਂ ਵੀ ਜ਼ਰੂਰੀ ਹਨ ਅਤੇ ਇਨ੍ਹਾਂ ਲੀਡਰਾਂ ਦੀਆਂ ਜੀਵਨੀਆਂ ਵਿਚ ਹੀ ਇਨ੍ਹਾਂ ਇਤਿਹਾਸਿਕ ਮੋਰਚਿਆਂ ਦਾ ਸੰਖੇਪ ਹਾਲ ਆ ਜਾਵੇਗਾ।

# ਸ: ਲਛਮਣ ਸਿੰਘ ਜੀ 'ਸ਼ਹੀਦ'

੧੮੭੯–੧੯੨੧

ਫਰੈਂਚ ਤੇ ਰਸ਼ੀਅਨ ਰੈਵੋਲੀਊਸ਼ਨ ਦੇ ਸ਼ਰਧਾਲੂ ਵੀਰੂ, ਅੱਖਾਂ ਤੋਂ ਮਾੜੀ ਜਿਹੀ ਪੱਟੀ ਹਟਾ ਕੇ ਅਕਾਲੀ ਇਨਕਲਾਬੀ ਇਤਿਹਾਸ ਦੇ ਸੁਨਹਿਰੀ ਪਤ੍ਰਿਆਂ ਵਲ ਵੀ ਕਿਸੇ ਵਿਹਲੇ ਸਮੇਂ ਨਿਗਾਹ ਮਾਰ ਕੇ ਦੇਖੋ। ਨਨਕਾਣਾ ਸਾਹਿਬ ਦਾ ਸ਼ਹੀਦੀ ਸਾਕਾ ਤੇ ਗੁਰੂ ਕੇ ਬਾਗ਼ ਦਾ ਮੋਰਚਾ ਸਾਰੇ ਸੰਸਾਰ ਦੇ ਇਨਕਲਾਬੀ ਇਤਿਹਾਸ ਵਿਚ ਆਪਣੀ ਮਿਸਾਲ ਆਪ ਹੀ ਹਨ।

ਸ: ਲਛਮਣ ਸਿੰਘ ਜੀ ਨਨਕਾਣਾ ਸਾਹਿਬ ਦੇ ਹੀਰੋ ਸਨ। ਆਪ ਦਾ ਪਵਿਤ੍ਰ ਨਾਮ ਸ਼ਹੀਦਾਂ ਮੁਰੀਦਾਂ ਵਿਚ ਸਿੱਖ ਹਰ ਸਮੇਂ ਅਰਦਾਸੇ ਵਿਚ ਬੜੇ ਸਤਿਕਾਰ ਤੇ ਪਿਆਰ ਨਾਲ ਲੈਂਦੇ ਹਨ।

ਸ: ਸਾਹਿਬ ਪਿੰਡ ਧਾਰੋਵਾਲੀ, ਜ਼ਿਲਾ ਗੁਰਦਾਸਪੁਰ ਵਿਚ ਸ: ਮਿਹਰ ਸਿੰਘ ਜੀ ਦੇ ਗ੍ਰਿਹਿ ਵਿਖੇ ੧੮੭੯ ਵਿਚ ਪੈਦਾ ਹੋਏ ਸਨ। ਆਪ ਦੀ ਪੂਜ ਮਾਤਾ ਹਰ ਕੌਰ ਜੀ, ਹਰਿ ਦੀ ਹੀ ਮੂਰਤੀ ਸਨ ਜਿਨ੍ਹਾਂ ਗੁਰਬਾਣੀ ਦੀਆਂ ਮਿੱਠੀਆਂ ਲੋਰੀਆਂ ਦੇ ਦੇ ਆਪਣੇ ਹੋਣਹਾਰ ਬੱਚੇ ਨੂੰ ਅਦੁਤੀ ਸ਼ਹੀਦੀ ਲਈ ਪਾਲਿਆ ਪੋਸਿਆ ਸੀ।

ਆਪ ਰਜੇ ਪੁਜੇ ਘਰਾਣੇ ਵਿਚੋਂ ਸਨ। ਆਪ ਦੇ ਪਿਤਾ ਥਾਣੇਦਾਰ ਸਨ ਅਤੇ ਉਸ ਸਮੇਂ (ਹੁਣ ਭੀ ਕਾਫੀ ਹਦ ਤਕ) ਥਾਣੇ-ਦਾਰ ਬਹੁਤ ਖੜਕੇ ਦੜਕੇ ਵਾਲਾ ਅਫਸਰ ਮੰਨਿਆ ਜਾਂਦਾ ਸੀ।

ਜਦ ਆਪ ਰੀਟਾਇਰ ਹੋਏ ਤਾਂ ਆਪ ਨੂੰ ਸਰਕਾਰ ਨੇ ੬ ਮੁਰੱਬੇ ਜ਼ਮੀਨ ਚਕ ਨੰਬਰ ੩੩, ਜ਼ਿਲਾ ਸ਼ੇਖੂਪੁਰਾ (ਪਾਕਿਸਤਾਨ) ਵਿਚ ਉਨ੍ਹਾਂ ਦੀ ਉੱਚ ਖਿਦਮਾਤ ਨੂੰ ਮੁੱਖ ਰਖਦੇ ਹੋਏ ਦਿਤੀ। ਛੇ ਮੁਰੱਬੇ ਜ਼ਮੀਨ ਦਾ ਮਾਲਕ ਇਕ ਰਈਸ ਸਰਦਾਰ ਸਮਝਿਆ ਜਾਂਦਾ ਸੀ। ਆਪ ਨੇ ਚਕ ਨੰਬਰ ੩੩ ਦਾ ਨਾਮ, ਵੱਡਾ ਜ਼ਿਮੀਦਾਰ ਹੋਣ ਦੀ ਹੈਸੀਅਤ ਵਿਚ, ਧਾਰੋਵਾਲੀ ਚਕ ੩੩ ਰਖ ਦਿਤਾ।

ਬਾਵਜੂਦ ਇਕ ਵਡੇ ਜ਼ਿਮੀਂਦਾਰ ਤੇ ਥਾਣੇਦਾਰ ਦਾ ਪੁਤ ਹੁੰਦੇ ਹੋਏ ਸ: ਲਛਮਣ ਸਿੰਘ ਜੀ ਵਿਚ ਬਚਪਨ ਤੋਂ ਹੀ ਨਿਰਮਾਨਤਾ ਸੀ ਅਤੇ ਸਿੱਖੀ ਪਿਆਰ ਆਪ ਦੀ ਰਗ ਰਗ ਵਿਚ ਕੁੱਟ ਕੁੱਟ ਭਰਿਆ ਪਿਆ ਸੀ। ਅਮੀਰਾਂ ਦੇ ਬੱਚਿਆਂ ਵਾਲੀ ਟੈਂ ਯਾ ਫੂ ਫਾਂ ਆਪ ਦੇ ਨੇੜਿਓਂ ਵੀ ਨਹੀਂ ਸੀ ਲੰਘੀ। ਥੋੜੀ ਕੁ ਪੜ੍ਹਾਈ ਮਗਰੋਂ ਹੀ ਆਪ ਆਪਣੇ ਜ਼ਿਮੀਂਦਾਰੇ ਵਿਚ ਪੈ ਗਏ। ਆਪ ਦੀ ਪੈਨ-ਪੋਰਟਰੇਟ ਗਿ: ਗੁਰਮੁਖ ਸਿੰਘ ਜੀ 'ਮੁਸਾਫਰ' ਨੇ ਆਪਣੀ ਪੁਸਤਕ 'ਵੀਹਵੀਂ ਸਦੀ ਦੇ ਸ਼ਹੀਦ' ਵਿਚ ਐਉਂ ਉਲੀਕੀ ਹੈ :

"ਆਪ ਦਾ ਸਰੀਰ ਬਹੁਤ ਰਿਸ਼ਟ ਪੁਸ਼ਟ, ਕੱਦ ਕਾਠ ਵੀ ਚੰਗਾ। ਵਜ਼ਨ ਆਪ ਦਾ ਦੋ ਮਣ ੩੫ ਸੇਰ ਤੇ ਕੱਦ ਪੂਰਾ ੬ ਫੁਟ, ਕਣਕਵੰਨਾ ਰੰਗ, ਮੱਥਾ ਚੌੜਾ, ਅੱਖਾਂ ਮੋਟੀਆਂ, ਭਰਵਾਂ ਦਾਹੜਾ। ਲਾਇਲਪੁਰੋਂ ਦੌੜਾਂ ਅਤੇ ਨੇਜ਼ਾਬਾਜ਼ੀ ਵਿਚ ਕਈ ਵਾਰੀ ਪਹਿਲਾ ਇਨਾਮ ਲੀਤਾ। ਪੰਦਰਾਂ ਹੱਥ ਲੰਮੀ ਛਾਲ ਮਾਰਿਆ ਕਰਦੇ ਸਨ। ਘੁਲਣ ਦਾ ਵੀ ਆਪ ਨੂੰ ਸ਼ੌਕ ਸੀ। ਦਸ ਫੁਟ ਉੱਚੀ ਕੰਧ ਤੇ ਉਛਲ ਕੇ ਚੜ੍ਹ ਜਾਂਦੇ ਸਨ ... ... ।"

ਸ: ਲਛਮਣ ਸਿੰਘ ਜੀ ਇਕ ਰੀਫਾਰਮਰ ਸਨ। ਆਪ ਨੇ ੧੯੧੨ ਵਿਚ ਖਾਲਸਾ ਭੁਝੰਗਣ ਅਨਾਥਲਯਾ ਆਪਣੇ ਪਿੰਡ ਵਿਚੇ ਖੋਲ੍ਹਿਆ, ਜਿਸ ਵਿਚ ਯਤੀਮ ਬੱਚੀਆਂ, ਵਿਧਵਾਵਾਂ ਤੇ ਅਛੂਤਾਂ ਦੀਆਂ

ਬੀਬੀਆਂ ਦੀ ਪਾਲਣਾ ਪੋਸਣਾ ਹੁੰਦੀ ਸੀ ਤੇ ਨਾਲ ਹੀ ਉਨ੍ਹਾਂ ਦੀ ਪੜ੍ਹਾਈ ਦਾ ਵੀ ਪ੍ਰਬੰਧ ਸੀ।

ਗੁਰੂ ਘਰ ਨਾਲ ਬਚਪਨ ਤੋਂ ਅਥਾਹ ਪ੍ਰੇਮ ਹੋਣ ਦੇ ਕਾਰਨ ਆਪ ਗੁਰਦਵਾਰਾ ਲਹਿਰ ਵਿਚ ਦਿਲਚਸਪੀ ਲੈਣ ਲਗ ਪਏ। ਨਨਕਾਣਾ ਸਾਹਿਬ ਆਪ ਦੇ ਚੱਕ ਤੋਂ ਨੇੜੇ ਹੀ ਸੀ ਸੋ ਕੁਦਰਤੀ ਤੌਰ ਤੇ ਜਨਮ ਅਸਥਾਨ ਦੇ ਪਾਪੀ ਮਹੰਤ ਨਰੈਣ ਦਾਸ (ਨਰੈਣੂ) ਦੀਆਂ ਕੁਰੀਤੀਆਂ ਤੋਂ ਆਪ ਭਲੀ ਪ੍ਰਕਾਰ ਜਾਣੂ ਸਨ। ਗੁਰਦਵਾਰੇ ਨਾਲ ਲਗੀ ਭਾਰੀ ਜਾਗੀਰ ਅਤੇ ਬੇਅੰਤ ਚੜ੍ਹਾਵੇ ਦੀ ਆਮਦਨ ਦੇ ਕਾਰਨ ਮਹੰਤ ਮਾਇਆ ਦੇ ਨਸ਼ੇ ਵਿਚ ਅੰਨ੍ਹਾ ਹੋਇਆ ਹੋਇਆ ਸੀ। ਉਸ ਨੇ ਗੁਰੂ ਨਾਨਕ ਸਾਹਿਬ ਦੇ ਪਵਿੱਤ੍ਰ ਜਨਮ ਅਸਥਾਨ ਤੇ ਵੇਸਵਾ ਨਚਾਣੀਆਂ ਸ਼ੁਰੂ ਕਰ ਰਖੀਆਂ ਸਨ ਤੇ ਵਿਭਚਾਰ ਦਾ ਬਾਜ਼ਾਰ ਗਰਮ ਕਰ ਰਖਿਆ ਸੀ। ਗਿਆਨੀ ਹੀਰਾ ਸਿੰਘ ਜੀ 'ਦਰਦ' (ਸੁਰਗਵਾਸੀ) ਨੇ ਆਪਣੀ ਪੁਸਤਕ 'ਦਰਦ ਸਨੇਹੇ' ਵਿਚ ਨਣਕਾਣਾ ਸਾਹਿਬ ਦਾ ਮਹੰਤ ਸਮੇਂ ਦਾ ਨਕਸ਼ਾ ਐਉਂ ਖਿਚਿਆ ਹੈ :

'ਤਲਵੰਡੀ ਵਿਚ ਭੰਡੀਆਂ ਨੇ ਮੱਚ ਰਹੀਆਂ,
ਰੰਡੀਆਂ ਦੇ ਨਾਚ ਹੁੰਦੇ ਵਿਚ ਮੰਡੀਆਂ ਬਾਜ਼ਾਰ ਦੇ।
... ... ... ... ...
ਵੇਖ ਭਾਈ ਬਾਲਿਆ ਤੂੰ ਰੰਗ ਕਰਤਾਰ ਦੇ।'

ਸ੍ਰਦਾਰ ਸੋਹਣ ਸਿੰਘ ਜੀ 'ਜੋਸ਼' ਆਪਣੀ ਪੁਸਤਕ "ਅਕਾਲੀ ਮੋਰਚਿਆਂ ਦਾ ਇਤਿਹਾਸ" ਵਿਚ ਨਨਕਾਣਾ ਸਾਹਿਬ ਵਿਚ ਮਹੰਤ ਨਰੈਣੂ ਦੀ ਗੁੰਡਾਗਰਦੀ ਦਾ ਐਉਂ ਜ਼ਿਕਰ ਕਰਦੇ ਹਨ :

"ਅਗਸਤ ੧੯੧੭ ਵਿਚ ਲਾਹੌਰ ਤੋਂ ਵੇਸਵਾਵਾਂ ਮੰਗਵਾਈਆਂ, ਉਹਨਾਂ ਦੇ ਨਾਚ ਜਨਮ ਅਸਥਾਨ ਅੰਦਰ ਕਰਾਏ ਅਤੇ ਉਹਨਾਂ ਦੇ ਗੰਦੇ ਗੀਤ ਸੁਣੇ। ਮਹੰਤ ਦੀ ਇਸ ਹਰਕਤ ਨੇ ਸਿੱਖ ਜਗਤ ਵਿਚ ਉਸ ਦੇ ਖਿਲਾਫ ਗੁੱਸੇ ਦੇ ਭਾਂਬੜ ਬਾਲ ਦਿਤੇ।

"੧੯੧੮ ਵਿਚ ਸਿੰਧ ਦਾ ਇਕ ਰੰਟਾਇਰਡ (ਈ. ਏ. ਸੀ.) ਅਫਸਰ, ਆਪਣੀ ਪੁਤਰੀ ਨੂੰ ਨਾਲ ਲੈ ਕੇ ਗੁਰਦਵਾਰੇ ਦੇ ਦਰਸ਼ਨਾਂ ਲਈ ਆਇਆ। ਰਾਤ ਉਸ ਨੂੰ ਗੁਰਦਵਾਰੇ ਵਿਚ ਠਹਿਰਣ ਲਈ ਥਾਂ ਦਿਤੀ ਗਈ। ਇਕ ਪਾਸੇ ਰਹਿਰਾਸ ਦਾ ਪਾਠ ਹੋ ਰਿਹਾ ਸੀ ਦੂਜੇ ਪਾਸੇ ਪੁਜਾਰੀ ਉਸ ਦੀ ੧੩ ਸਾਲਾ ਲੜਕੀ ਦੀ ਪੱਤ ਲੁੱਟ ਰਿਹਾ ਸੀ।

"ਏਸੇ ਸਾਲ ਜੜ੍ਹਾਂਵਾਲਾ (ਲਾਇਲਪੁਰ) ਦੀਆਂ ੬ ਬੀਬੀਆਂ ਪੂਰਨਮਾਸ਼ੀ ਵਾਲੇ ਦਿਨ ਚੜ੍ਹਾਵਾ ਚਾੜ੍ਹਨ ਲਈ ਆਈਆਂ ਅਤੇ ਰਾਤ ਜਨਮ ਅਸਥਾਨ ਦੇ ਅੰਦਰ ਹੀ ਰਹੀਆਂ। ਇਹਨਾਂ ਸਾਰੀਆਂ ਦੀ ਬੁਰਛੇ ਪੁਜਾਰੀਆਂ ਨੇ ਰਾਤ ਜ਼ਬਰਦਸਤੀ ਇਜ਼ਤ ਲੁੱਟੀ।

(The Gurdwara Reform Movement and the Sikh Awakening.— page 220-222)

"ਇਹ ਤਾਂ ਇਹਨਾਂ ਦੇ ਗੁਨਾਹਾਂ ਦੇ ਢੇਰ ਵਿਚੋਂ ਐਵੇਂ ਦੋ ਕੁ ਨਮੂਨੇ ਹਨ। ਇਹ ਗੁਨਾਹ ਤੇ ਜ਼ਬਰ-ਜਨਾਹ ਉਸ ਜਨਮ ਅਸਥਾਨ ਵਿਚ ਹੋ ਰਹੇ ਸਨ ਜਿਥੇ ਕੂੜ, ਕੁੱਸਤ ਤੇ ਗੁਨਾਹਾਂ ਦੇ ਖਿਲਾਫ਼ ਜਹਾਦ ਕਰਨ ਵਾਲਾ ਗੁਰੂ ਨਾਨਕ ਪੈਦਾ ਹੋਇਆ ਸੀ।"

ਸਰਦਾਰ ਲਛਮਣ ਸਿੰਘ ਜੀ ਮਹੰਤ ਦੇ ਕੁਕਰਮ ਬਹੁਤ ਸਮਾ ਬਰਦਾਸ਼ਤ ਨਾ ਕਰ ਸਕੇ ਤੇ ਨਵੰਬਰ ੧੯੨੦ ਵਿਚ ਉਨ੍ਹਾਂ ਆਪਣੇ ਪਿੰਡ ਧਾਰੋਵਾਲੀ ਵਿਚ ਇਕ ਬਹੁਤ ਵੱਡੀ ਸਿਆਸੀ ਕਾਨਫਰੰਸ ਬੁਲਾਈ ਜਿਸ ਦੀ ਹਾਜ਼ਰੀ ਲਗ ਪਗ ੩੫ ਹਜ਼ਾਰ ਦਸੀ ਜਾਂਦੀ ਹੈ, ਅਤੇ ਜਿਸ ਵਿਚ ਸਿੱਖ ਲੀਡਰਾਂ ਤੋਂ ਇਲਾਵਾ ਡਾਕਟਰ ਕਿਚਲੂ, ਆਗ਼ਾ ਮੁਹੱਮਦ ਸਫ਼ਦਰ, ਮਹਾਤਮਾ ਆਨੰਦ ਗੋਪਾਲ ਆਦਿ ਹਿੰਦੂ-ਮੁਸਲਿਮ ਲੀਡਰ ਵੀ ਸ਼ਾਮਲ ਹੋਏ। ਸਰਦਾਰ ਲਛਮਣ ਸਿੰਘ ਜੀ ਨੇ ਲੰਗਰ ਪਾਣੀ ਦਾ ਸਾਰਾ ਖਰਚਾ ਆਪ ਦਿਤਾ ਅਤੇ ਕਾਨਫਰੰਸ ਵਿਚ ਜਨਮ ਅਸਥਾਨ ਨੂੰ ਮਹੰਤ ਹਥੋਂ ਛੁਡਾਣ ਦਾ ਪ੍ਰਣ ਲਿਆ। ਉਸ ਕਾਨਫਰੰਸ ਵਿਚ ਸ: ਲਛਮਣ ਸਿੰਘ ਦਾ ਜਲਾਲ ਵੇਖਣ ਵਾਲਾ

ਸੀ। ਮੌਤ ਲਾੜੀ ਉਹਦੇ ਮੋਢਿਆਂ ਤੇ ਬੈਠੀ ਉਸ ਅਣਖੀਲੇ ਸੂਰਬੀਰ ਯੋਧੇ ਦੇ ਰੂਪ ਨੂੰ ਸ਼ਿੰਗਾਰ ਰਹੀ ਸੀ।

ਕਾਨਫਰੰਸ ਵਿਚ ਕਿਸੇ ਸਿੰਘ ਨੇ ਆ ਕੇ ਦਸਿਆ ਕਿ ਮਹੰਤ ਨੇ ਇਕ ਨਵਾਂ ਕਾਨੂੰਨ ਘੜਿਆ ਹੈ ਤੇ ਕ੍ਰਿਪਾਨ ਧਾਰੀ ਸਿੰਘ ਨੂੰ ਜਨਮ ਅਸਥਾਨ ਦੇ ਅੰਦਰ ਦਰਸ਼ਨਾਂ ਨੂੰ ਜਾਣ ਨਹੀਂ ਦਿਤਾ ਜਾਂਦਾ। ਸ: ਲਛਮਣ ਸਿੰਘ ਜੀ ਨੇ ਕਾਨਫਰੰਸ ਵਿਚ ਹੀ ਪੰਜ ਪਿਆਰੇ ਨਾਲ ਚੁਣ ਲਏ ਤੇ ਜਨਮ ਅਸਥਾਨ ਪੁਜਣ ਦਾ ਐਲਾਨ ਕਰ ਦਿਤਾ। ਇਕੱਤ੍ਰ ਹੋਈਆਂ ਸੰਗਤਾਂ ਵਿਚੋਂ ਅਨੇਕਾਂ ਸਿੰਘਾਂ ਨੇ ਭੀ ਆਪ ਦੇ ਨਾਲ ਦਾ ਫੈਸਲਾ ਕਰ ਲਿਆ ਅਤੇ ਆਪ ਕ੍ਰਿਪਾਨਾਂ ਪਹਿਨੇ ਜਨਮ ਅਸ-ਥਾਨ ਵਿਚ ਦਾਖਲ ਹੋ ਗਏ। ਪੁਲਸ ਅਫਸਰਾਂ ਦੀ ਮੌਜੂਦਗੀ ਵਿਚ ਮਹੰਤ ਦੇ ਭਾੜੇ ਦੇ ਬੁਰਛੇ ਆਪਣੀਆਂ ਬੰਦੂਕਾਂ ਦੀ ਵਰਤੋਂ ਨਾ ਕਰ ਸਕੇ।

ਸ਼੍ਰੋਮਣੀ ਕਮੇਟੀ ਨੇ ਨਨਕਾਣਾ ਸਾਹਿਬ ਸੁਧਾਰ ਦੇ ਸਿਲਸਿਲੇ ਵਿਚ ੪-੫-੬ ਮਾਰਚ ੧੯੨੧ ਨੂੰ ਨਨਕਾਣਾ ਸਾਹਿਬ ਵਿਖੇ ਕਾਨਫ੍ਰੰਸ ਰਖੀ ਅਤੇ ਇਸ ਦਾ ਪ੍ਰਬੰਧ ਸ੍ਰਦਾਰ ਤੇਜਾ ਸਿੰਘ ਜੀ ਸਮੁੰਦ੍ਰੀ ਸ੍ਰਦਾਰ ਕਰਤਾਰ ਸਿੰਘ ਜੀ ਝਬਰ ਅਤੇ ਸ੍ਰਦਾਰ ਲਛਮਣ ਸਿੰਘ ਜੀ ਧਾਰੋਵਾਲੀ ਸਪੁਰਦ ਕਰ ਦਿਤਾ। ਮਹੰਤ ਨੇ ਇਹ ਖ਼ਬਰ ਸੁਣਦਿਆਂ ਹੀ ਸ੍ਰਕਾਰ ਨਾਲ ਮਿਲ ਕੇ ਸ਼੍ਰੋਮਣੀ ਕਮੇਟੀ ਦੇ ਸਾਰੇ ਸਿੱਖ ਲੀਡਰਾਂ ਨੂੰ ਖ਼ਤਮ ਕਰ ਦੇਣ ਦਾ ਪੂਰਾ ਪੂਰਾ ਬੰਦੋਬਸਤ ਕਰ ਲਿਆ। ਮਹੰਤ ਨੇ ੧੯-੨੦ ਫਰਵਰੀ ਨੂੰ ਲਾਹੌਰ ਵਿਚ ਆਪਣੀ ਅਤਰੀ ਕਾਨਫ੍ਰੰਸ ਕਰਨ ਦੇ ਇਸ਼ਤਿਹਾਰ ਥਾਂ ਥਾਂ ਲਗਵਾ ਦਿਤੇ। ਦੂਜੇ ਪਾਸੇ ਸ੍ਰਦਾਰ ਲਛਮਣ ਸਿੰਘ ਜੀ ਨੇ ਗੁਰਦਵਾਰਾ ਸੱਚਾ ਸੌਦਾ ਵਿਖੇ ਏਕਮ ਦੇ ਮੇਲੇ ਤੇ ਸ਼ਹੀਦੀ ਜਥੇ ਦੀ ਭਰਤੀ ਦੀ ਪੁਰਜ਼ੋਰ ਤੇ ਪੁਰਅਸਰ ਅਪੀਲ ਕੀਤੀ। ਆਪ ਨੇ ਲਾਇਲਪੁਰ ਵੀ ਜਾ ਕੇ ਸ਼ਹੀਦੀ ਜਥੇ ਦੀ ਭਰਤੀ ਦੀ ਅਪੀਲ ਕੀਤੀ। ਸ੍ਰਦਾਰ ਦਲੀਪ

ਸਿੰਘ ਜੀ, ਜੋ ਆਪ ਦੇ ਨਾਲ ਹੀ ਭੱਠੀ ਵਿਚ ਸਾੜ ਕੇ ਸ਼ਹੀਦ ਕੀਤੇ ਗਏ ਸਨ, ਨੇ ਆਪ ਨੂੰ ਸਮਝਾਇਆ ਕਿ ਸ਼੍ਰੋਮਣੀ ਕਮੇਟੀ ਦੀ ਕਾਨਫ੍ਰੰਸ ਤੋਂ ਪਹਿਲਾਂ ਨਨਕਾਣਾ ਸਾਹਿਬ ਵਿਚ ਸ਼ਹੀਦੀ ਜੱਥਾ ਨਹੀਂ ਲੈ ਜਾਣਾ ਚਾਹੀਦਾ ਪਰ ਆਪ ਨੇ ਮਹੰਤ ਦੀ ਕੁਟਲ-ਨੀਤੀ ਨੂੰ ਸਮਝਦੇ ਹੋਏ ਬੜੀ ਦ੍ਰਿੜ੍ਹਤਾ ਨਾਲ ਫ਼ਰਮਾਇਆ: "ਮੇਰਾ ਫੈਸਲਾ ਹੈ ਕਿ ਅਸੀਂ ਪਹਿਲਾਂ ਇਹ ਵਾਰ ਆਪਣੇ ਸਿਰ ਤੇ ਝਲ ਲਈਏ ਤਾਂ ਜੋ ਪੰਥ ਦਾ ਚੋਣਵਾਂ ਦਿਮਾਗ਼ ਬਚ ਜਾਵੇ।"

੨੧ ਫਰਵਰੀ ੧੯੨੧ ਦੇ ਮਨਹੂਸ ਦਿਨ ਜਨਮ ਅਸਥਾਨ ਵਿਚ ਮਹੰਤ ਨੇ ਖ਼ੂਨੀ ਕਾਰਾ ਕਰ ਦਿਤਾ। ਸ੍ਰਦਾਰ ਲਛਮਣ ਸਿੰਘ ਆਪਣੇ ਸ਼ਹੀਦੀ ਜਥੇ ਨੂੰ ਨਾਲ ਲੈ ਸਵੇਰੇ ਸਵੇਰੇ ਜਨਮ ਅਸਥਾਨ ਵਿਚ ਦਾਖ਼ਲ ਹੋ ਗਿਆ। ਮਹੰਤ ਨਰੈਣੂ ਨੇ ਜਨਮ ਅਸਥਾਨ ਨੂੰ ਕਿਲ੍ਹੇ ਦਾ ਰੂਪ ਦੇ ਰਖਿਆ ਸੀ। ਦਰਸ਼ਨੀ ਡਿਉਢੀ ਦਾ ਦਰਵਾਜ਼ਾ ਤੁਰਤ ਬੰਦ ਕਰਵਾ ਦਿਤਾ ਤੇ ਗੋਲੀਆਂ ਦੀ ਤਾੜ ਤਾੜ ਸ਼ੁਰੂ ਕਰ ਦਿਤੀ। ਗੁਰੂ ਦੁਲਾਰਿਆਂ ਨੇ ਜਨਮ ਅਸਥਾਨ ਦੀ ਪਲੀਤੀ ਨੂੰ ਆਪਣੇ ਪਵ੍ਰਿਤ ਖ਼ੂਨ ਦੇ ਨਾਲ ਧੋ ਦਿਤਾ। ਅਨੇਕਾਂ ਸਿੰਘਾਂ ਨੂੰ ਕੀਮਾਂ ਕੀਮਾਂ ਕੀਤਾ ਗਿਆ। ਜਨਮ ਅਸਥਾਨ ਦੇ ਦਰਵਾਜ਼ਿਆਂ ਨੂੰ ਵੀ ਗੋਲੀਆਂ ਨਾਲ ਛਾਨਣੀ ਕੀਤਾ ਗਿਆ ਅਤੇ ਗੁਰੂ ਗ੍ਰੰਥ ਸਾਹਿਬ ਦੀ ਪਵਿਤ੍ਰ ਬੀੜ ਵੀ ਗੋਲੀਆਂ ਨਾਲ ਛਾਨਣੀ ਕੀਤੀ ਗਈ ਤੇ ਸ੍ਰਦਾਰ ਲਛਮਣ ਸਿੰਘ ਜੀ ਨੂੰ ਜੰਡ ਦੇ ਨਾਲ ਕੇਸਾਂ ਤੋਂ ਬੰਨ੍ਹ ਕੇ ਜ਼ਿੰਦਾ ਜਲਾ ਦਿਤਾ।

ਮੈਨੂੰ ਅਫਸੋਸ ਹੈ ਕਿ ਨਨਕਾਣਾ ਸਾਹਿਬ ਦੀ ਭਿਆਨਕ ਦੁਰਘਟਨਾ ਬਾਰੇ ਸਾਡੇ ਸਮਕਾਲੀ ਸਿੱਖ ਇਤਹਾਸਕਾਰਾਂ ਨੇ ਭੀ ਪੂਰੀ ਖੋਜ ਨਹੀਂ ਕੀਤੀ। ਅਜੇ ਤਕ ਦਾਹਵੇ ਨਾਲ ਕਿਹਾ ਹੀ ਨਹੀਂ ਜਾ ਸਕਦਾ ਕਿ ਸ੍ਰਦਾਰ ਲਛਮਣ ਸਿੰਘ ਜੀ ਦੇ ਜਥੇ ਵਿਚ ਕਿੰਨੇ ਸਿੰਘਾਂ ਨੂੰ ਬੇਰਹਿਮੀ ਨਾਲ ਸ਼ਹੀਦ ਕੀਤਾ ਗਿਆ। ਸ੍ਰਦਾਰ ਸ਼ਮਸ਼ੇਰ

ਸਿੰਘ ਝਬਾਲ ਨੇ ਆਪਣੀ ਪੁਸਤਕ 'ਸ਼ਹੀਦੀ ਜੀਵਨ' ਵਿਚ ਸ਼ਹੀਦਾਂ ਦੀ ਗਿਣਤੀ ਕੇਵਲ ੮੬ ਦਸੀ ਹੈ, ਜਿਸ ਨਾਲ ਮੈਂ ਸਹਿਮਤ ਨਹੀਂ। ਭਾਣਾ ਵਰਤਣ ਵਾਲੇ ਦਿਨ ਭਾਵ ੨੧-੨-੨੧ ਨੂੰ ਨਨਕਾਣਾ ਸਾਹਿਬ ਤੋਂ ਕਈ ਤਾਰਾਂ ਲਾਹੌਰ ਤੇ ਅੰਮ੍ਰਿਤਸਰ ਭੇਜੀਆਂ ਗਈਆਂ, ਜਿਨ੍ਹਾਂ ਵਿਚੋਂ ਕੁਝ ਹੇਠ ਦਿਤੀਆਂ ਜਾਂਦੀਆਂ ਹਨ ਤਾਂ ਜੋ ਅਸਲੀਅਤ ਦਾ ਪਤਾ ਲਗ ਸਕੇ :—

"ਮਹੰਤ ਨੇ ਗੁਰਦਵਾਰਾ ਜਨਮ ਅਸਥਾਨ ਵਿਚ ਬਹੁਤ ਸਾਰੇ ਸਿੱਖ ਕਤਲ ਕਰ ਦਿਤੇ ਹਨ ਤੇ ਉਨ੍ਹਾਂ ਨੂੰ ਮਿੱਟੀ ਦਾ ਤੇਲ ਪਾ ਪਾ ਕੇ ਸਾੜ ਰਿਹਾ ਹੈ, ਜਿਸ ਤੋਂ ਸ਼ਹੀਦਾਂ ਦੀ ਖੋਜ ਮਿਟ ਜਾਵੇ।"

ਸ੍ਰ: ਊਤਮ ਸਿੰਘ ਜੀ,

"ਕਤਲਆਮ ਸ਼ੁਰੂ ਹੈ ਮਿੱਟੀ ਦਾ ਤੇਲ ਪਾ ਕੇ ਸਿੱਖ ਸਾੜੇ ਜਾ ਰਹੇ ਹਨ। ਬਹੁਤ ਛੇਤੀ। ਸ੍ਰਕਾਰੀ ਮੱਦਦ ਤੇ ਆਪਣੇ ਜਥੇ ਲੈ ਕੇ ਪਹੁੰਚੋ, ਖ਼ਬਰਾਂ ਸਭ ਥਾਈਂ ਭੇਜ ਦਿਓ।"

ਸ੍ਰ: ਊਤਮ ਸਿੰਘ ਜੀ,

ਚੌਥੀ ਤਾਰ ਗੁਰਦਵਾਰਾ ਸੱਚਾ ਸੌਦਾ, ਚੂਹੜਕਾਣੇ ਭੇਜੀ ਗਈ।

"੧੫੦ ਸਿੱਖ ਨਨਕਾਣਾ ਸਾਹਿਬ ਮਾਰੇ ਤੇ ਫੂਕੇ ਸਸਕਾਰੇ ਗਏ। ਪ੍ਰਬੰਧ ਕਰੋ।"

ਸਤਵੀਂ ਤਾਰ : 'ਸਿਖਾਂ ਨੇ ਬਿਲਕੁਲ ਹੱਥ ਨਹੀਂ ਚੁਕਿਆ। ਲਗ ਪਗ ੧੫੦ ਸਿੰਘ ਮਰੇ ਗਏ ਤੇ ਤੇਲ ਪਾ ਸਾੜੇ ਗਏ। ਡਿਪਟੀ ਕਮਿਸ਼ਨਰ ਪਹੁੰਚ ਗਿਆ ਹੈ। ਫੌਜ ਆ ਰਹੀ ਹੈ। ਛੇਤੀ ਅਪੜੋ।"

ਸ੍ਰਦਾਰ ਅਮਰ ਸਿੰਘ ਜੀ ਐਡੀਟਰ ਲਾਇਲ ਗਜ਼ਟ (ਮਗਰੋਂ ਸ਼ੇਰੇ ਪੰਜਾਬ) ਨੇ, ਜੋ ਲਾਹੌਰ ਤੋਂ ਉਸੇ ਦਿਨ ਨਨਕਾਣਾ ਸਾਹਿਬ ਪਹੁੰਚ ਗਏ ਸਨ, ਆਪਣੀ ਤਾਰ ਵਿਚ ਜੋ ਉਸ ਦਿਨ ਦੀ ਦਸਵੀਂ ਤਾਰ ਸੀ, ਐਉਂ ਖ਼ਬਰ ਦਿਤੀ :

"ਖਿਆਲ ਹੈ ਕਿ ੧੯੫ ਸਿੰਘ ਕਤਲ ਕੀਤੇ ਗਏ ਹਨ। ੫ ਜ਼ਖ਼ਮੀ ਹਸਪਤਾਲ ਵਿਚ ਹਨ। ਮਜਿਸਟ੍ਰੇਟ ਨੇ ਜਨਮ ਅਸਥਾਨ ਤੇ ਕਬਜ਼ਾ ਕਰ ਲਿਆ ਹੈ। ਕਿਹਾ ਜਾਂਦਾ ਹੈ ਕਿ ਬਾਵਿਆਂ ਤੇ ਹੋਰਨਾਂ ਰਲ ਕੇ ਭਾਰੀ ਸਾਜ਼ਸ਼ ਕੀਤੀ ਹੈ। ਮਹੰਤ ਨਰੈਣ ਦਾਸ ਤੇ ਉਸਦੇ ਚੇਲੇ ਤੇ ੨੧ ਪਠਾਣ ਗ੍ਰਿਫਤਾਰ ਕਰ ਕੇ ਸਪੈਸ਼ਲ ਗੱਡੀ ਵਿਚ ਲਾਹੌਰ ਭੇਜੇ ਜਾ ਚੁਕੇ ਹਨ।"

ਮੈਂ ਇਨ੍ਹਾਂ ਤਾਰਾਂ ਤੋਂ ਅੰਦਾਜ਼ਾ ਲਾਇਆ ਹੈ ਕਿ ਭਾਈ ਲਛਮਣ ਸਿੰਘ ਜੀ ਦੇ ਨਾਲ ਸ਼ਹੀਦੀ ਬਾਟਾ ਛਕਣ ਵਾਲੇ ਸਿੰਘ ਲਗ ਪਗ ੨੦੦ ਜ਼ਰੂਰ ਹੀ ਸਨ, ੮੬ ਕਹਿਣਾ ਠੀਕ ਨਹੀਂ ਜਚਦਾ। ੮੬ ਸਿੰਘਾਂ ਤੋਂ ਵਧ ਦਾ ਤੇ ਕੀਮਾਂ ਹੀ ਟੋਕਰਿਆਂ ਵਿਚੋਂ ਮਿਲਿਆ। ਫੇਰ ਸ੍ਰ: ਅਮਰ ਸਿੰਘ ਜੀ ਆਫ ਸ਼ੇਰੇ ਪੰਜਾਬ, ਜਿਨ੍ਹਾਂ ਅਕਾਲੀ ਤਹਿਰੀਕ ਵਿਚ ਬਹੁਤ ਹੀ ਨੁਮਾਇਆਂ ਰੋਲ ਅਦਾ ਕੀਤਾ ਤੇ ਬਾਬਾ ਖੜਕ ਸਿੰਘ ਜੀ ਦੇ ਸਾਰੀ ਉਮਰ ਹੀ ਵਫਾਦਾਰ ਸਾਥੀ ਰਹੇ, ਦਾ ਅੰਦਾਜ਼ਾ ਠੀਕ ਤਸਲੀਮ ਕਰਨਾ ਬਹੁਤ ਜਚਦਾ ਹੈ। ਮਲੂਮ ਹੁੰਦਾ ਹੈ ਕਿ ਅੰਗ੍ਰੇਜ਼ਾਂ ਦਾ ਦਬਾਅ ਬਹੁਤ ਸੀ ਤੇ ਇਲਾਕੇ ਦੇ ਵਾਰਸਾਂ ਆਪਣੇ ਅਜ਼ੀਜ਼ਾਂ ਦੀਆਂ ਸ਼ਹੀਦੀਆਂ ਏਸ ਤਰੋਂ ਛੁਪਾ ਲਈਆਂ ਹੋਣਗੀਆਂ ਕਿ ਮਤੇ ਉਨ੍ਹਾਂ ਦੇ ਮੁਰੱਬੇ ਵੀ ਜਬਤ ਨਾ ਹੋ ਜਾਣ। ਆਜ਼ਾਦ ਭਾਰਤ ਵਿਚ ਸ਼੍ਰੋਮਣੀ ਅਕਾਲੀ ਦਲ ਨੂੰ ਪੂਰੀ ਗਿਣਤੀ ਦਾ ਪਤਾ ਲਾਣਾ ਅਜੇ ਅਸੰਭਵ ਨਹੀਂ, ਹੋ ਸਕਦੈ ਹੋਰ ਸਮਾਂ ਬੀਤਣ ਤੇ ਕਠਨ ਹੋ ਜਾਵੇ।

ਭਾਈ ਲਛਮਣ ਸਿੰਘ ਜੀ ਨੇ ਆਪਣੀ ਤੇ ਆਪਣੇ ਬਹਾਦਰ ਸਾਥੀਆਂ ਦੀ ਅਦੁੱਤੀ ਕੁਰਬਾਨੀ ਦੇ ਕੇ ੪-੫-੬ ਮਾਰਚ ਨੂੰ ਹੋਣ ਵਾਲੀ ਕਾਨਫ੍ਰੰਸ ਵਿਚ ਸ਼ਾਮਲ ਹੋਣ ਵਾਲੇ ਪੰਥ ਦੇ ਪਰਵਿੰਤਿਆਂ ਨੂੰ ਬਚਾ ਲਿਆ। ਸ੍ਰ: ਤਰਲੋਕ ਸਿੰਘ ਜੀ 'ਸੀਤਲ' ਜੀ ਨੇ ਠੀਕ ਹੀ ਤਾਂ ਲਿਖਿਆ ਹੈ :

"ਮੇਰੇ ਜਿਹੇ ਬੰਦੇ ਲਖਾਂ ਰੋਜ਼ ਮਰਦੇ,
ਲਛਮਣ ਸਿੰਘ ਵਰਗਾ ਵੀਰੋ ਮਰੇ ਕੋਈ ਕੋਈ।'



ਸ਼੍ਰੀਮਾਨ ਬਾਬਾ ਖੜਕ ਸਿੰਘ ਜੀ, ਪੰਥ ਦੇ ਬੇਤਾਜ ਬਾਦਸ਼ਾਹ,
ਜੇਲ੍ਹ ਵਿਚ ਆਜ਼ਾਦੀ ਦੇਵੀ ਦੀ ਕਠਨ ਤਪੱਸਿਆ ਕਰਨ ਸਮੇਂ

# ਬਾਬਾ ਖੜਕ ਸਿੰਘ ਜੀ

੧੮੬੮-੧੯੬੩

ਕਿਸੇ ਆਖਿਆ ਦਿਲਾਂ ਤੇ ਰਾਜ ਤੇਰਾ,
ਕਿਸੇ ਕਿਹਾ ਬਾਦਸ਼ਾਹ ਪੰਥ ਬੇਤਾਜ ਤੈਨੂੰ ।
ਕਿਸੇ ਆਖਿਆ ਸਿਦਕ ਦਾ ਪੁਤਲਾ ਏ,
ਕਪਤਾਨ ਕਿਸੇ ਆਜ਼ਾਦੀ ਜਹਾਜ਼ ਤੈਨੂੰ ।
ਵਿਚ ਜੇਲ੍ਹਾਂ ਤਪੱਸਿਆ ਘੋਰ ਕੀਤੀ,
ਆਖਾਂ ਭਾਰਤ ਵਰਸ਼ ਦੀ ਲਾਜ ਤੈਨੂੰ ।
ਤੇਰੇ ਬਿਨਾਂ ਇਤਿਹਾਸ ਅਧੂਰਾ ਏ,
ਮੇਰਾ ਇਹੋ ਤੈਹਸੀਨੇ ਖਰਾਜ ਤੈਨੂੰ ।

"ਮਾਂਗਟ"

"ਧਰਤੀ ਦੇ ਥੰਮ੍ਹ" (Pillars of the World) ਪੁਸਤਕ ਦਾ ਮਸਾਲਾ ਇਕੱਤ੍ਰ ਕਰਨ ਲਗਿਆਂ ਦੁਨੀਆਂ ਦੇ ਮਹਾਂਪੁਰਸ਼ਾਂ ਦੀਆਂ ਜੀਵਨੀਆਂ ਕਈ ਪ੍ਰਕਾਰ ਦੇ ਸ਼ਰਧਾਲੂ ਨਜ਼ਰੀਏ ਨਾਲ ਲਿਖੀਆਂ ਮੇਰੀ ਨਜ਼ਰੋਂ ਲੰਘੀਆਂ ਹਨ, ਤੇ ਇਹ ਫ਼ਖ਼ਰ, ਭਰੋਸੇ ਤੇ ਦਲੇਰੀ ਨਾਲ ਕਿਹਾ ਜਾ ਸਕਦਾ ਹੈ ਕਿ ਸ੍ਰਦਾਰ ਖੜਕ ਸਿੰਘ ਜੀ ਜੈਸਾ ਦੇਸ਼ ਭਗਤ, ਜਿਸ ਵਿਚ ਇਕੋ ਵਕਤ ਨਿਡੱਰਤਾ, ਨਿਰਛੱਲਤਾ, ਨਿਰਵੈਰਤਾ, ਸਚਾਈ, ਧਰਮ ਤੇ ਕੁਰਬਾਨੀ ਇਕ ਦੂਜੇ ਤੋਂ ਵੱਧ ਚੜ੍ਹ ਕੇ ਡਲ੍ਹਕਾਂ ਮਾਰਦੀ ਹੋਵੇ, ਵੀਹਵੀਂ ਸਦੀ ਦੇ ਇਤਿਹਾਸ ਵਿਚ ਕੋਈ ਨਹੀਂ

ਮਿਲਦਾ। ਐਉਂ ਪਰਤੀਤ ਹੁੰਦਾ ਹੈ ਕਿ ਸ੍ਰਦਾਰ ਸਾਹਿਬ ਨੇ ਬਚਪਨ ਵਿਚ ਕਿਤੇ ਖੇਡਦੇ ਖੇਡਦੇ ਸਹਿਵਨ ਹੀ "ਬਾਬੇ ਦੀ ਬੇਰੀ" ਦਾ ਕੋਈ ਐਸਾ ਸੱਕ ਮੂੰਹ ਵਿਚ ਪਾ ਕੇ ਚੂਸ ਲਿਆ ਹੋਵੇਗਾ, ਜਿਸ ਉਤੇ ਨਿਰੰਕਾਰੀ ਜੋਤ, ਦੋ ਜਹਾਨ ਵਾਲੀ, ਜਗਤ ਗੁਰੂ ਬਾਬੇ ਨਾਨਕ ਦੇ ਪਵਿਤ੍ਰ ਹੱਥ ਲਗੇ ਹੋਣਗੇ, ਜਿਸ ਦਵਾਰਾ ਸਾਰੀਆਂ ਬਰਕਤਾਂ ਆਪ ਵਿਚ ਪ੍ਰਵੇਸ਼ ਕਰ ਗਈਆਂ ।

ਜਿਵੇਂ ਪਹਿਲਾਂ ਦਸਿਆ ਜਾ ਚੁਕਾ ਹੈ ਕਿ ਅੰਗ੍ਰੇਜ਼ ਹਥੋਂ ਭਾਰਤ ਨੂੰ ਆਜ਼ਾਦ ਕਰਵਾਣ ਦੀ ਲਹਿਰ ਬਾਬਾ ਰਾਮ ਸਿੰਘ ਜੀ ਨੇ ਚਲਾਈ, ਅਤੇ ਦੇਸ਼ ਦੀ ਆਜ਼ਾਦੀ ਦਾ ਸੇਹਰਾ ਬਾਬਾ ਖੜਕ ਸਿੰਘ ਜੀ ਨੂੰ ਪ੍ਰਾਪਤ ਹੋਇਆ। ਇਹ ਬਹੁ-ਗਿਣਤੀ ਵਾਲਿਆਂ ਭੁਲੇਖਾ ਖੜਾ ਕਰ ਰਖਿਆ ਹੈ ਕਿ ਆਜ਼ਾਦੀ ਗਾਂਧੀ ਜੀ ਨੇ ਹਾਸਿਲ ਕੀਤੀ । ਹਾਂ, ਗਾਂਧੀ ਜੀ, ਜੋ ਕਿਹਾ ਕਰਦੇ ਸੀ ਕਿ ਪਾਕਿਸਤਾਨ ਮੇਰੀ ਲਾਸ਼ ਤੇ ਬਣੇਗਾ, ਦੇਸ਼ ਦੀ ਤਕਸੀਮ ਕਰਵਾਣ ਵਾਲਿਆਂ ਵਿਚ ਜ਼ਰੂਰ ਸਨ। ਜਿਵੇਂ ਗਾਂਧੀ ਜੀ ਨੂੰ ਉਨ੍ਹਾਂ ਦੇ ਕਿਸੇ ਨਿਕਟਵਰਤੀ ਸਾਥੀ ਨੇ ਸੁਝਾਓ ਦਿਤਾ ਸੀ ਕਿ ਪਾਕਿਸਤਾਨ ਬਾਰੇ ਗੱਲ ਬਾਤ ਲਈ ਕਾਂਗ੍ਰਸ ਨੂੰ ਬਾਬਾ ਖੜਕ ਸਿੰਘ ਆਪਣਾ ਪ੍ਰਤੀਨਿਧ ਬਣਾ ਕੇ ਭੇਜਣਾ ਚਾਹੀਦਾ ਹੈ, ਜੇ ਗਾਂਧੀ ਜੀ ਖੁਲ੍ਹਦਿਲੇ ਹੁੰਦੇ ਅਤੇ ਉਹ ਸੁਝਾਓ ਮੰਨ ਲੈਂਦੇ ਤਾਂ ਦੇਸ਼ ਦੇ ਕਦੇ ਟੁਕੜੇ ਨਹੀਂ ਸਨ ਹੋਣੇ ਤੇ ਅੰਗ੍ਰੇਜ਼ ਨੇ ਅਖੰਡ ਭਾਰਤ ਹੀ ਛਡ ਕੇ ਜਾਣਾ ਸੀ। ਦਰਅਸਲ ਅੰਗ੍ਰੇਜ਼ ਹੀ ਨਹੀਂ ਸੀ ਚਾਹੁੰਦਾ ਕਿ ਕਾਂਗ੍ਰਸ ਬਾਬਾ ਜੀ ਨੂੰ ਕਿਸੇ ਵੀ ਸਟੇਜ ਤੇ ਅਗੇ ਲਿਆ ਖੜਾ ਕਰੇ ਕਿਉਂਕਿ ਅੰਗ੍ਰੇਜ਼ ਬਾਬਾ ਜੀ ਨੂੰ ਆਪਣਾ ਦੁਸ਼ਮਣ ਸਮਝਦਾ ਸੀ। ਸ੍ਰਦਾਰ ਸੋਹਣ ਸਿੰਘ ਜੀ 'ਜੋਸ਼' ਨੇ "ਅਕਾਲੀ ਮੋਰਚਿਆਂ ਦੇ ਇਤਹਾਸ" ਵਿਚ ਬੜੇ ਸਪਸ਼ਟ ਸ਼ਬਦਾਂ ਵਿਚ ਬਾਬਾ ਜੀ ਦਾ ਅੰਗ੍ਰੇਜ਼ ਦੀ ਅੱਖ ਵਿਚ ਰੜਕਣ ਦਾ ਐਉਂ ਜ਼ਿਕਰ ਕੀਤਾ ਹੈ :

"ਗੌਰਮੈਂਟ ਨੇ ਤਾੜ ਲਿਆ ਸੀ ਕਿ ਬਰਿਟਿਸ਼ ਰਾਜ ਦਾ ਸਭ

ਤੋਂ ਵੱਡਾ ਦੁਸ਼ਮਣ ਸ੍ਰਦਾਰ ਖੜਕ ਸਿੰਘ ਹੈ ਅਤੇ ਇਹ ਦਿਨੋਂ ਦਿਨ ਸਿੱਖਾਂ ਦਾ ਸਭ ਤੋਂ ਸਿਰ-ਕਢਵਾਂ ਆਗੂ ਬਣਦਾ ਜਾਂਦਾ ਹੈ । ਬਰਿ-ਟਿਸ਼ ਰਾਜ ਨੂੰ, ਆਉਣ ਵਾਲੇ ਦਿਨਾਂ ਵਿਚ, ਇਸ ਦੀ ਹਰਮਨ-ਪਿਆਰਤਾ ਤੋਂ ਸਖ਼ਤ ਖਤਰਾ ਪੈਦਾ ਹੋ ਸਕਦਾ ਹੈ । ਉਸ ਵੇਲੇ ਹੀ ਉਸ ਨੇ ਚਾਬੀਆਂ ਦਰਬਾਰ ਸਾਹਿਬ ਦੇ ਅੰਦਰ ਆ ਕੇ ਦੇਣ ਦੀ ਜ਼ਿਦ ਕਰ ਕੇ ਗੌਰਮੈਂਟ ਦੀ ਸਾਖ ਨੂੰ ਸਟ ਮਾਰੀ ਸੀ ਅਤੇ ਪੰਡਤ ਦੀਨਾ ਨਾਥ ਨੂੰ ਛੁਡਾਣ ਲਈ ਧਮਕੀਆਂ ਦਿਤੀਆਂ ਸਨ । ਜੇ ਇਸ ਨੂੰ ਲਾਂਭੇ ਨਾ ਕੀਤਾ ਗਿਆ ਤਾਂ ਹਾਲਾਤ ਹੋਰ ਵਿਗੜ ਜਾਣ ਦਾ ਖ਼ਤਰਾ ਹੈ ।

"ਅਫਸਰਸ਼ਾਹੀ ਦੇ ਸ੍ਰਦਾਰ ਜੀ ਦੇ ਸਖ਼ਤ ਖਿਲਾਫ ਹੋਣ ਦੇ ਤਿੰਨ ਮੁਖ ਕਾਰਨ ਸਨ :

"ਇਕ, ਉਹਨਾਂ ਦਾ ਅਦਾਲਤ ਸਾਹਮਣੇ ਇਹ ਬਿਆਨ ਕਿ "ਮੇਰੀ ਪੋਜ਼ੀਸ਼ਨ, ਸਿਖ ਪੰਥ ਦਾ ਪ੍ਰਧਾਨ ਹੋਣ ਦੀ ਹੈਸੀਅਤ ਵਿਚ, ਅਮ੍ਰੀਕਾ, ਫਰਾਂਸ ਤੇ ਜਰਮਨੀ ਦੇ ਪ੍ਰੈਜ਼ੀਡੈਂਟਾਂ ਵਰਗੀ ਹੈ ।" ਜੇ ਉਹ ਇਹ ਕਹਿ ਕੇ—"ਇਸ ਮੁਕੱਦਮੇ ਵਿਚ ਗੌਰਮੈਂਟ ਇਕ ਧੜਾ ਹੈ, ਜੱਜ ਉਸ ਦਾ ਇਕ ਨੌਕਰ ਹੈ । ਇਸ ਲਈ ਮੈਂ ਕਿਸੇ ਕਿਸਮ ਦੇ ਬਿਆਨ ਦੇਣੋਂ ਇਨਕਾਰ ਕਰਦਾ ਹਾਂ"—ਹੀ ਬਸ ਕਰ ਦੇਂਦੇ, ਤਾਂ ਗੌਰਮੈਂਟ ਨੇ ਸ੍ਰਦਾਰ ਜੀ ਦੇ ਬਾਹਲਾ ਸਿਰ ਨਹੀਂ ਸੀ ਹੋਣਾ ਕਿਉਂਕਿ ਉਸ ਵੇਲੇ ਦੇ ਵਾਤਾਵਰਣ ਵਿਚ ਇਹੋ ਜਿਹੇ ਸ਼ਬਦ ਅਦਾਲਤਾਂ ਵਿਚ ਆਮ ਵਰਤੇ ਜਾਂਦੇ ਸਨ । ਪਰ ਸਿੱਖ ਪੰਥ ਦੇ ਜਾਂ ਕਾਂਗ੍ਰਸ ਦੇ ਪ੍ਰਧਾਨ ਦੀ ਹੈਸੀਅਤ ਨੂੰ ਆਜ਼ਾਦ ਦੇਸ਼ਾਂ ਦੇ ਪ੍ਰੈਜ਼ੀਡੈਂਟਾਂ ਨਾਲ ਤੁਲਨਾ ਦੇਣਾ ਅਣ-ਜੁਖਵੀਂ ਤੇ ਵਧੌੜਕ ਗੱਲ ਸੀ ਜਿਹੜੀ ਉਸ ਵੇਲੇ ਬਾਹਿਰ ਜਾਂ ਅਦਾਲਤ ਵਿਚ ਕਹਿਣੀ ਉਹਨਾਂ ਦੀ ਹੀ ਜੁਰਅਤ ਦੀ ਲਖਾਇਕ ਸੀ । ਪਹਿਲੋਂ ਹੀ ਸ਼ੱਕੀ ਗੌਰਮੈਂਟ ਨੇ ਇਸ ਦੇ ਅਰਥ, "ਸਿਖ-ਰਾਜ" ਦੇ ਕੱਢ ਲਏ ਹੋਣ ਤਾਂ ਕੋਈ ਅਚੰਭੇ ਵਾਲੀ ਗੱਲ ਨਹੀਂ ।

"ਦੂਜੇ, ਸਿੱਖਾਂ ਨੇ ਆਪਣੀ ਸ਼ਰਧਾ ਤੋਂ ਉਹਨਾਂ ਦੀ

ਪਰਸਿਧੀ ਦੇ ਪ੍ਰਗਟਾਅ ਲਈ ਉਹਨਾਂ ਦੇ ਨਾਮ ਨਾਲ "ਬੇਤਾਜ ਬਾਦਸ਼ਾਹ" ਦਾ ਲਕਬ ਜੋੜ ਦਿਤਾ। ਅੰਗ੍ਰੇਜ਼ ਹਾਕਮ ਆਪਣੇ ਤਾਜਵਾਰ ਦੇ ਮੁਕਾਬਲੇ ਵਿਚ ਕਿਸੇ ਬੇ-ਤਾਜ ਬਾਦਸ਼ਾਹ ਦਾ ਨਾਂ ਸੁਣ ਕੇ ਕਪੜਿਆਂ ਤੋਂ ਬਾਹਰ ਹੋ ਜਾਣਾ ਸਮਝ ਵਿਚ ਆਉਣ ਵਾਲੀ ਗਲ ਸੀ। ਉਹਨਾਂ ਨੂੰ ਸਿੱਖ ਗੁਰਦੁਆਰਾ ਤਹਿਰੀਕ ਤੋਂ ਸਿੱਖ ਰਾਜ ਦੀ ਬੋਅ ਆਉਣ ਲਗ ਪਈ ਸੀ। ਇਸ ਲਈ ਸ੍ਰਦਾਰ ਖੜਕ ਸਿੰਘ ਉਹਨਾਂ ਦੀਆਂ ਅੱਖਾਂ ਵਿਚ ਸਭ ਤੋਂ ਵਧੀਕ ਰੜਕਣ–ਖਟਕਣ ਲਗ ਪਿਆ ਸੀ।

"ਤੀਜੇ, "ਰਾਜ ਕਰੇਗਾ ਖਾਲਸਾ" ਦਾ ਜੈਕਾਰਾ ਪਹਿਲਾਂ ਤੋਂ ਹੀ ਛਡਿਆ ਜਾ ਰਿਹਾ ਸੀ। ਇਸ ਨਾਲ ਅੰਗ੍ਰੇਜ਼ ਸਾਮਰਾਜੀ ਹਾਕਮਾਂ ਦੇ ਸਾਹਮਣੇ ਭਵਿਖ ਦੀ ਤਸਵੀਰ ਇਹ ਬਣਦੀ ਸੀ: ਸ੍ਰਦਾਰ ਖੜਕ ਸਿੰਘ ਦੀ ਹੈਸੀਅਤ ਆਜ਼ਾਦ ਅਮ੍ਰੀਕਾ ਦੇ ਪ੍ਰੈਜ਼ੀਡੈਂਟ ਜਾਂ ਸਾਮਰਾਜੀ ਬਰਤਾਨੀਆ ਦੇ ਸ਼ਹਿਨਸ਼ਾਹ ਜਿਹੀ, ਇਸ ਵੇਲੇ ਉਹ ਬੇਤਾਜ ਬਾਦਸ਼ਾਹ ਅਤੇ ਮਗਰੋਂ ਰਾਜ ਕਰੇਗਾ ਖਾਲਸਾ, ਕੁਝ ਇਹੋ ਜਿਹੀ ਤਸਵੀਰ ਬਾਣਾ ਕੇ ਅੰਗ੍ਰੇਜ਼ ਹਾਕਮ ਸ੍ਰਦਾਰ ਖੜਕ ਸਿੰਘ ਜੀ ਦੇ ਖੂਨ ਦੇ ਪਿਆਸੇ ਬਣ ਗਏ ਸਨ।"

ਅੰਗ੍ਰੇਜ਼ ਚਾਹੁੰਦਾ ਸੀ ਕਿ ਭਾਰਤ ਦੇ ਟੋਟੇ ਕਰ ਕੇ ਅਤੇ ਇਸ ਨੂੰ ਸਦੀਵੀ ਸਿਆਸੀ ਕਨਫਲਿਕਟ ਦੀ ਭੱਠੀ ਵਿਚ ਪਾ ਕੇ ਛਡੇ ਅਤੇ ਜੇ ਉਸ ਨੂੰ ਸ੍ਰਦਾਰ ਖੜਕ ਸਿੰਘ ਜੀ ਅਗੇ ਹਥਿਆਰ ਸੁਟਣੇ ਪੈਂਦੇ ਤਾਂ ਉਹਦੀ ਇਹ ਨਾਪਾਕ ਚਾਲ ਪੂਰੀ ਨਹੀਂ ਸੀ ਹੋਣੀ। ਸ੍ਰਕਾਰੀ ਰਸੂਖ ਵੀ ਇਹੋ ਜ਼ੋਰ ਲਗਾ ਰਿਹਾ ਸੀ ਕਿ ਗਾਂਧੀ ਜੀ ਜੈਸਾ ਕਮਜ਼ੋਰ ਆਗੂ ਹੀ ਜਿਨਾਹ ਸਾਹਿਬ ਦੇ ਮੁਕਾਬਲੇ ਖੜਾ ਰਹੇ ਤੇ ਸ੍ਰਦਾਰ ਖੜਕ ਸਿੰਘ ਦੀ ਕੈਬਨਟ ਮਿਸ਼ਨ ਜਾ ਕ੍ਰਿਪਸ ਮਿਸ਼ਨ ਨਾਲ ਵੀ ਕੋਈ ਮੁਲਾਕਾਤ ਨਾ ਹੋ ਸਕੇ।

ਅੰਗ੍ਰੇਜ਼ ਸਾਮਰਾਜ ਦੇ ਏਸ ਦੁਸ਼ਮਣ ਨੰਬਰ ਇਕ ਦਾ ਜਨਮ

ਜੂਨ ੧੮੬੮ ਵਿਚ ਸ੍ਰਦਾਰ ਹਰੀ ਸਿੰਘ ਜੀ ਦੇ ਗ੍ਰਿਹਿ ਵਿਖੇ ਪੂਰਨ ਭਗਤ ਦੇ ਸ਼ਹਿਰ ਸਿਆਲਕੋਟ ਵਿਖੇ ਹੋਇਆ । ਸ੍ਰਦਾਰ ਹਰੀ ਸਿੰਘ ਜੀ ਗੌਰਮੈਂਟ ਕੰਟਰੈਕਟਰ ਹੁੰਦੇ ਸਨ ਤੇ ਪੰਜਾਬ ਦੇ ਰਈਸਾਂ ਵਿਚੋਂ ਇਕ ਕਾਫੀ ਵਡੇ ਧਨਾਡ ਗਿਣੇ ਜਾਂਦੇ ਸਨ । ਆਪ ਨੇ ਪੰਜਾਬ ਯੂਨੀਵ੍ਰਸਟੀ ਦੇ ਗ੍ਰੈਜੂਏਟਾਂ ਦੇ ਪਹਿਲੇ ਬੈਜ ਵਿਚ ਬੀ. ਏ, ਪਾਸ ਕੀਤਾ ਤੇ ਫੇਰ ਅਲਾਹਬਾਦ ਵਕਾਲਤ ਪੜ੍ਹਨ ਚਲੇ ਗਏ ਪਰ ਪਿਤਾ ਜੀ ਦੇ ਅਕਾਲ ਚਲਾਣੇ ਕਾਰਨ ਵਿਦਿਆ ਅਧੂਰੀ ਛਡ ਵਾਪਸ ਸਿਆਲਕੋਟ ਆ ਗਏ ।

ਫੀਲਡ ਮਾਰਸ਼ਲ ਸਰ ਵਿਲੀਅਮ ਸਲਿਮ ਦਾ ਕਹਿਣਾ ਹੈ ਕਿ 'Courge' ਦਲੇਰੀ ਐਉਂ ਹੈ ਜਿਵੇਂ ਬੈਂਕ ਵਿਚ ਜਮ੍ਹਾਂ ਪਿਆ ਰੁਪਿਆ । ਆਪ ਦੇ ਖਿਆਲ ਵਿਚ ਮਾਰਲ ਕੱਰਜ ਆਮ ਦਲੇਰੀ ਨਾਲੋਂ ਵੀ ਬਹੁਤ ਵਡੀ ਵਸਤੂ ਹੈ ਜੋ ਕਿਸੇ ਵਿਅਕਤੀ ਨੂੰ ਆਪਣੇ ਅਸੂਲ ਲਈ ਸਿਰ ਧੜ ਦੀ ਬਾਜ਼ੀ ਲਾਣ ਤੇ ਮਜਬੂਰ ਕਰ ਦੇਂਦੀ ਹੈ । ਫੀਲਡ ਮਾਰਸ਼ਲ ਸਲਿਮ ਦੇ ਵਿਚਾਰਾਂ ਦੀ ਪਰੋੜ੍ਹਤਾ ਬਾਬਾ ਜੀ ਦੇ ਜੀਵਨ ਵਿਚੋਂ ਮਿਲਦੀ ਹੈ, ਜਿਨ੍ਹਾਂ ਦਾ ਸਾਰਾ ਜੀਵਨ ਹੀ ਮਾਰਲ ਕਰਜ ਦੇ ਆਧਾਰ ਤੇ ਢਲਿਆ ਹੋਇਆ ਸੀ, ਅਤੇ ਆਪ ਦਾ ਇਹ ਖਜ਼ਾਨਾ (Bank Balance) ਅਕਾਲ ਪੁਰਖ ਦੀ ਕ੍ਰਿਪਾ ਦਵਾਰਾ ਵਧਦਾ ਹੀ ਗਿਆ ।

ਸਿੱਖੀ ਖਿਆਲਾਂ ਵਿਚ ਆਪ ਸ਼ੁਰੂ ਤੋਂ ਹੀ ਪਰਪਕ ਸਨ ਅਤੇ ਪੰਥਕ ਸੇਵਾ ਦਾ ਜਜ਼ਬਾ ਆਪ ਵਿਚ ਬਚਪਨ ਤੋਂ ਹੀ ਸੀ । ਸਿਆਲ-ਕੋਟ ਸ੍ਰੀ ਗੁਰੂ ਸਿੰਘ ਸਭਾ ਤੇ ਖਾਲਸਾ ਹਾਈ ਸਕੂਲ ਦੇ ਆਪ ਪ੍ਰਧਾਨ ਥਾਪੇ ਹੋਏ ਸਨ । ਆਪ ਪੰਜਾਬ ਚੀਫਜ਼ ਵਿਚੋਂ ਹੁੰਦੇ ਹੋਏ ਚੀਫ ਖਾਲਸਾ ਦੀਵਾਨ ਦੇ ਵੀ ਮੈਂਬਰ ਸਨ । ੧੯੧੨ ਵਿਚ ਸਿੱਖ ਐਜੂਕੇਸ਼ਨਲ ਕਾਨਫਰੰਸ ਦਾ ਸਿਆਲਕੋਟ ਵਿਚ ਆਪ ਦੇ ਸੱਦੇ

ਉਤੇ ਸਮਾਗਮ ਹੋਇਆ। ਆਪ ਉਸ ਸਮਾਗਮ ਦੀ ਰੀਸੈਪਸ਼ਨ ਕਮੇਟੀ ਦੇ ਪ੍ਰਧਾਨ ਚੁਣੇ ਗਏ।

੧੯੧੫ ਵਿਚ ਪਹਿਲੀ ਵਿਸ਼ਵ ਜੰਗ ਦੇ ਦੌਰਾਨ ਤਰਨਤਾਰਨ ਵਿਚ ਸਿੱਖ ਐਜੂਕੇਸ਼ਨਲ ਕਾਨਫਰੰਸ ਨੀਯਤ ਹੋਈ। ਸ: ਸੁੰਦਰ ਸਿੰਘ ਮਜੀਠੀਆ ਤੇ ਸਰਦਾਰ ਹਰਬੰਸ ਸਿੰਘ ਅਟਾਰੀ ਵਾਲਿਆਂ ਨੇ ਸ: ਖੜਕ ਸਿੰਘ ਜੀ ਨੂੰ ਬੇਨਤੀ ਕੀਤੀ ਕਿ ਉਹ ਇਸ ਦੀ ਪ੍ਰਧਾਨਗੀ ਸਵੀਕਾਰ ਕਰਨ। ਸਰਦਾਰ ਜੀ ਨੇ ਬੇਨਤੀ ਹੁਕਮ ਸਮਝ ਪ੍ਰਵਾਨ ਕਰ ਲਈ।

## ਬਹੁ-ਮੁਲੇ ਹੀਰੇ ਦੀ ਪਹਿਲੀ ਝਲਕ

ਤਰਨਤਾਰਨ ਸਾਹਿਬ ਦੇ ਇਤਿਹਾਸ ਵਿਚ ਉਹ ਦਿਨ ਵੀ ਇਕ ਅਹਿਮ ਇਤਿਹਾਸਿਕ ਦਿਵਸ ਸੀ, ਜਦ ਸ: ਖੜਕ ਸਿੰਘ ਜੀ ਦੀ ਗੱਡੀ ਸਟੇਸ਼ਨ ਤੇ ਪੁਜੀ ਤਾਂ ਲਖਾਂ ਦੀ ਗਿਣਤੀ ਵਿਚ ਇਕੱਤ੍ਰ ਹੋਈਆਂ ਸੰਗਤਾਂ ਨੇ ਸਤਿ ਸ੍ਰੀ ਅਕਾਲ ਦੇ ਆਕਾਸ਼ ਗੂੰਜਾਊ ਨਾਅਰਿਆਂ ਦੇ ਨਾਲ ਆਪ ਜੀ ਦਾ ਨਿਘਾ ਸਵਾਗਤ ਕੀਤਾ। ਸਾਰੇ ਦਾ ਸਾਰਾ ਨਗਰ ਨਵੀਂ ਲਾੜੀ ਵਾਂਗ ਸਜਿਆ ਹੋਇਆ ਸੀ। ਆਪ ਲਈ ਸਟੇਸ਼ਨ ਤੋਂ ਬਾਹਰ ਛੇ ਘੋੜਿਆਂ ਦੀ ਫਿਟਨ (ਬੱਘੀ) ਤਿਆਰ ਸੀ ਪਰ ਸਰਦਾਰ ਸਾਹਿਬ ਨੇ ਫਿਟਨ ਵਿਚ ਬੈਠ ਜਲੂਸ ਵਿਚ ਸ਼ਾਮਲ ਹੋਣ ਤੋਂ ਸਾਫ ਇਨਕਾਰ ਕਰ ਦਿਤਾ ਤੇ ਫਰਮਾਇਆ:

"ਮੈਂ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਇਲਾਹੀ ਦਰਬਾਰ ਵਿਚ ਦਰਸ਼ਨਾਂ ਲਈ ਹਾਜ਼ਰ ਹੋ ਰਿਹਾ ਹਾਂ, ਇਸ ਲਈ ਬੱਘੀ ਦੀ ਥਾਂ ਨੰਗੇ ਪੈਰੀਂ ਚਲ ਕੇ ਹਾਜ਼ਰ ਹੋਵਾਂਗਾ।" ਆਪ ਦੇ ਅਥਾਹ ਸਿੱਖੀ ਪਿਆਰ ਨੂੰ ਵੇਖ ਸੰਗਤਾਂ ਹੈਰਾਨ ਰਹਿ ਗਈਆਂ ਤੇ ਆਪ ਪੈਦਲ ਹੀ ਸਾਰੇ ਜਲੂਸ ਨਾਲ ਦਰਬਾਰ ਸਾਹਿਬ ਵਿਚ ਹਾਜ਼ਰ ਹੋਏ।

ਕਾਨਫਰੰਸ ਦੇ ਸਮਾਗਮ ਵਿਚ ਮਜੀਠੀਆ ਗਰੁੱਪ ਨੇ ਅੰਗ ਰੇਜ਼ ਦੀ ਜਿੱਤ ਤੇ ਜਰਮਨ ਦੀ ਹਾਰ ਦਾ ਮਤਾ ਪੇਸ਼ ਕਰਨਾ ਚਾਹਿਆ-ਤੇ ਨਾਲ ਹੀ ਅਰਦਾਸ ਕਰਨੀ ਚਾਹੀ ਕਿ ਅੰਗਰੇਜ਼ ਦਾ ਰਾਜ ਸਦਾ ਸਦਾ ਅਟੱਲ ਰਹੇ। ਸ: ਖੜਕ ਸਿੰਘ ਜੀ ਨੇ ਏਸ ਮਤੇ ਨੂੰ ਪੇਸ਼ ਨਾ ਹੋਣ ਦਿਤਾ ਤੇ ਨਾ ਹੀ ਇਹ ਆਗਿਆ ਦਿਤੀ ਕਿ ਅਰਦਾਸਾ ਕੀਤਾ ਜਾਵੇ ਕਿ ਅੰਗਰੇਜ਼ ਦਾ ਰਾਜ ਸਦਾ ਅਟੱਲ ਰਹੇ। ਆਪ ਨੇ ਫੁਰਮਾ-ਇਆ ਕਿ ਭਾਰਤ ਕਦੇ ਗੁਲਾਮ ਨਹੀਂ ਰਹੇਗਾ ਅਤੇ ਗੁਰੂ ਨਾਨਕ ਸਾਹਿਬ ਦੀ ਦਰਗਾਹ ਵਿਚ ਗੁਲਾਮੀ ਲਈ ਅਰਦਾਸ ਕਦੇ ਨਹੀਂ ਕੀਤੀ ਜਾਵੇਗੀ। ਸਰਦਾਰ ਸਾਹਿਬ ਦੀ ਇਸ ਪਹਿਲੀ ਝਲਕ ਨੇ ਦੇਸ਼ ਭਗਤਾਂ ਦੇ ਹੌਂਸਲੇ ਬਲੰਦ ਕਰ ਦਿਤੇ ਤੇ ਅੰਗਰੇਜ਼ ਦਾ ਕਲੇਜਾ ਸੁੰਨ ਹੋ ਗਿਆ।

## ਸਿੱਖ ਲੀਗ

ਜਲ੍ਹਿਆਂ ਵਾਲਾ ਬਾਗ਼ ਦੀ ਖ਼ੂਨੀ ਦੁਰਘਟਨਾ ਨੇ ਸਰਦਾਰ ਖੜਕ ਸਿੰਘ ਜੀ ਨੂੰ ਸਿਆਸੀ ਅਖਾੜੇ ਵਿਚ ਲੈ ਆਂਦਾ। ਸਿੱਖਾਂ ਨੇ ਦੇਸ਼ ਵਿਚੋਂ ਅੰਗ੍ਰੇਜ਼ਾਂ ਨੂੰ ਕਢਣ ਲਈ ਸਿੱਖ ਲੀਗ ਨੂੰ ਜਨਮ ਦਿਤਾ। ਗਾਂਧੀ ਜੀ ਨੇ ਕਲਕਤਾ ਕਾਂਗ੍ਰਸ ਦੇ ਸਮਾਗਮ ਵਿਚ ਬਦੇਸ਼ੀ ਸਰਕਾਰ ਵਿਰੁਧ ਨਾ-ਮਿਲ-ਵਰਤਨ ਦਾ ਮਤਾ ਪਾਸ ਕਰਵਾਇਆ। ਇਸ ਮਤੇ ਤੇ ਵਿਚਾਰ ਲਈ ੨੦ ਅਕਤੂਬਰ ੧੯੨੦ ਨੂੰ ਲਾਹੌਰ ਵਿਖੇ ਸਿੱਖ ਲੀਗ ਨੇ ਸਰਕਾਰ ਖੜਕ ਸਿੰਘ ਜੀ ਦੀ ਪ੍ਰਧਾਨਗੀ ਹੇਠ ਆਪਣਾ ਇਤਿਹਾਸਿਕ ਸਮਾਗਮ ਕੀਤਾ ਜਿਸ ਵਿਚ ਗਾਂਧੀ ਜੀ, ਅਲੀ ਬਰਦਰਜ਼ ਤੇ ਡਾਕਟਰ ਕਿਚਲੂ ਜੀ ਜੈਸੇ ਉਘੇ ਲੀਡਰ ਵੀ ਸ਼ਾਮਲ ਹੋਏ, ਸਰਕਾਰ ਖੜਕ ਸਿੰਘ ਜੀ ਨੇ ਆਪਣੇ ਪ੍ਰਧਾਨਗੀ ਭਾਸ਼ਨ ਵਿਚ ਅੰਗ੍ਰੇਜ਼ ਸਰਕਾਰ ਦੇ ਜ਼ੁਲਮਾਂ ਦੀ ਕਰੜੇ ਸ਼ਬਦਾਂ ਵਿਚ ਨਿਖੇਧੀ ਕੀਤੀ ਅਤੇ ਸਿੱਖਾਂ ਨੂੰ ਪੁਰਜ਼ੋਰ ਅਪੀਲ ਕੀਤੀ ਕਿ ਉਹ ਕਾਂਗ੍ਰਸ ਨਾਲ ਮਿਲ ਕੇ ਬਦੇਸ਼ੀ

ਸ੍ਰਕਾਰ ਦਾ ਬਾਈਕਾਟ ਕਰਨ । ਮਤਾ ਸਰਬ ਸੰਮਤੀ ਨਾਲ ਪਾਸ ਹੋਇਆ। ਗਾਂਧੀ ਜੀ ਸ੍ਰਦਾਰ ਸਾਹਿਬ ਦੀ ਹਿਕ ਵਿਚ ਆਜ਼ਾਦੀ ਦੀ ਜਵਾਲਾ ਦੇ ਮੱਚ ਰਹੇ ਸ਼ੋਹਲੇ ਵੇਖ ਹੈਰਾਨ ਰਹਿ ਗਏ। ਅਤੇ ਆਪ ਦੀ ਬੀਰਤਾ ਦੇ ਕਾਇਲ ਹੋ ਗਏ।

## ਅਕਾਲੀ ਲਹਿਰ ਦਾ ਸ੍ਰਦਾਰ

ਅੰਗ੍ਰੇਜ਼ ਸ੍ਰਕਾਰ ਨੂੰ ਸਿੱਖਾਂ ਦਾ ਕਾਂਗ੍ਰਸ ਵਿਚ ਸ਼ਾਮਲ ਹੋਣਾ ਪਸੰਦ ਨਹੀਂ ਸੀ । ਅੰਗ੍ਰੇਜ਼ ਸਿੱਖਾਂ ਦੇ ੧੯੬੦ ਤੋਂ ਸ਼ੁਰੂ ਕੀਤੇ ਹੋਏ ਆਜ਼ਾਦੀ ਦੇ ਹੰਗਾਮਿਆਂ ਤੋਂ ਬਹੁਤ ਤਰਹਿੰਦਾ ਚਲਾ ਆ ਰਿਹਾ ਸੀ। ਉਹ ਸਮਝਦਾ ਸੀ ਕਿ ਸਿੱਖਾਂ ਦਾ ਕਾਂਗ੍ਰਸ ਵਿਚ ਸ਼ਾਮਲ ਹੋਣਾ ਕਾਂਗ੍ਰਸ ਨੂੰ ਮਜ਼ਬੂਤ ਕਰਨਾ ਹੈ । ਅੰਗ੍ਰੇਜ਼ ਨੇ ਮਹੰਤਾਂ ਦੇ ਰਾਹੀਂ ਸਿੱਖਾਂ ਨਾਲ ਛੇੜਖਾਨੀ ਸ਼ੁਰੂ ਕਰਨੀ ਚਾਹੀ ਕਿ ਸ਼ਾਇਦ ਸਿੱਖ ਧਰਮ ਯੁੱਧ ਵਿਚ ਫਸ ਕੇ ਹੀ ਕਮਜ਼ੋਰ ਹੋ ਜਾਣਗੇ ਤੇ ਕਾਂਗ੍ਰਸ ਨੂੰ ਵਖ ਦਬਾ ਲਿਆ ਜਾਵੇਗਾ । ਬਦਕਿਸਮਤੀ ਨਾਲ ਪਹਿਲੀ ਛੇੜ ਹੀ ਸ੍ਰਦਾਰ ਖੜਕ ਸਿੰਘ ਜੀ ਦੇ ਸ਼ਹਿਰ ਤੋਂ ਬਾਬੇ ਦੀ ਬੇਰ ਦੇ ਗੁਰਦਵਾਰੇ ਤੋਂ ਉਠੀ ਤੇ ਜਿਵੇਂ ਪਹਿਲਾਂ ਅਕਾਲੀ ਲਹਿਰ ਦੇ ਕਾਂਡ ਵਿਚ ਦਸਿਆ ਜਾ ਚੁਕਾ ਹੈ, ਸ੍ਰਦਾਰ ਖੜਕ ਸਿੰਘ ਜੀ ਨੇ ਬਾਬੇ ਦੀ ਬੇਰ ਦਾ ਮੋਰਚਾ ਸਰ ਕਰਕੇ ਅੰਗ੍ਰੇਜ਼ ਨੂੰ ਪਹਿਲੀ ਲਕ-ਤੋੜਵੀਂ ਹਾਰ ਦੇ ਦਿਤੀ।

ਗੁਰਦਵਾਰਾ ਸੁਧਾਰ ਲਈ ਜਦ ਸ਼੍ਰੋਮਣੀ ਕਮੇਟੀ ਤੇ ਸ਼੍ਰੋਮਣੀ ਅਕਾਲੀ ਦਲ ਵਜੂਦ ਵਿਚ ਆਏ ਤਾਂ ਸ੍ਰਦਾਰ ਖੜਕ ਸਿੰਘ ਜੀ ਦੋਹਾਂ ਹੀ ਸੰਸਥਾਵਾਂ ਦੇ ਫਊਂਡਰ ਪ੍ਰੈਜ਼ੀਡੈਂਟ ਸਰਬ ਸੰਮਤੀ ਨਾਲ ਚੁਣੇ ਗਏ। ਮੋਰਚਿਆਂ ਦਾ ਮੈਦਾਨ ਗਰਮ ਹੋ ਗਿਆ। ਤਰਨ ਤਾਰਨ ਸਾਹਿਬ ਅਤੇ ਨਨਕਾਣਾ ਸਾਹਿਬ ਦੇ ਹਾਲਾਤ ਪਾਠਕਾਂ ਸਾਹਮਣੇ ਆ ਹੀ ਚੁਕੇ ਹਨ। ਕਿਰਪਾਨ ਦੇ ਮੋਰਚੇ ਦਾ ਭੀ ਸੰਖੇਪ ਜ਼ਿਕਰ ਕਰਨਾ ਜ਼ਰੂਰੀ ਹੈ।

ਸ੍ਰਕਾਰ ਨੇ ਕਿਰਪਾਨ ਉਤੇ ਪਾਬੰਦੀ ਲਗਾ ਦਿਤੀ। ਖਾਲਸੇ ਨੂੰ ਤਿੰਨ ਫੁਟ ਦੀ ਕ੍ਰਿਪਾਨ ਪਹਿਨਣੀ ਜੁਰਮ ਕਰਾਰ ਦੇ ਦਿਤੀ ਗਈ। ਆਪ ਨੇ ਤਿੰਨ ਫੁਟੀ ਕਿਰਪਾਨ ਪਹਿਨਣ ਤੇ ਬਨਾਣ ਦਾ ਐਲਾਨ ਕਰ ਦਿਤਾ ਅਤੇ ਸਿਆਲਕੋਟ ਵਿਚ ਤਿੰਨ ਫੁਟ ਲੰਬੀਆਂ ਕਿਰਪਾਨਾਂ ਬਿਨਾਂ ਸ੍ਰਕਾਰੀ ਲਾਈਸੈਂਸ ਬਣਾਣੀਆਂ ਸ਼ੁਰੂ ਕਰ ਦਿਤੀਆਂ ਤੇ ਆਪ ਨੇ ਖ਼ੁਦ ਵੀ ਤਿੰਨ ਫੁਟ ਲੰਬੀ ਕਿਰਪਾਨ ਧਾਰਨ ਕਰ ਲਈ। ਅੰਗ੍ਰੇਜ਼ ਸ੍ਰਕਾਰ ਨੇ ਮਜਬੂਰ ਹੋ ਕਿਰਪਾਨ ਤੋਂ ਪਾਬੰਦੀ ਹਟਾ ਲਈ ਤੇ ਸ੍ਰਦਾਰ ਸਾਹਿਬ ਨੇ ਕਿਰਪਾਨ ਆਜ਼ਾਦ ਕਰਵਾ ਲਈ।

## ਕੁੰਜੀਆਂ ਦਾ ਮੋਰਚਾ

ਅਕਾਲੀ ਲਹਿਰ ਵਿਚ ਹਰਿਮੰਦਰ ਸਾਹਿਬ (ਅੰਮ੍ਰਿਤਸਰ) ਦੇ ਤੋਸ਼ਾਖਾਨੇ ਦੀਆਂ ਕੰਜੀਆਂ ਦੇ ਮੋਰਚੇ ਦਾ ਖਾਸ ਵਖਰਾ ਇਤਿਹਾਸ ਹੈ, ਜਿਸ ਦਾ ਵਿਸਥਾਰ ਨਾਲ ਵੇਰਵਾ ਕੀਤਾ ਜਾਵੇ ਤਾਂ ਚੰਗੀ ਮੋਟੀ ਇਕ ਪੁਸਤਕ ਤਿਆਰ ਹੋ ਸਕਦੀ ਹੈ। ਏਥੇ ਸੰਖੇਪ ਪਰ ਅਹਿਮ ਹਾਲਾਤ ਦਰਜ ਕੀਤੇ ਜਾਂਦੇ ਹਨ।

ਅੰਗ੍ਰੇਜ਼ ਹਕੂਮਤ ਨੂੰ ਨਨਕਾਣਾ ਸਾਹਿਬ ਦੀ ਦੁਰਘਟਨੀ ਮਗਰੋਂ ਵੀ ਚੈਨ ਨਾ ਆਇਆ ਤੇ ਉਸ ਨੇ ਸਿੱਖਾਂ ਦੇ ਦਿਲਾਂ ਨੂੰ ਛਾਨਣ ਕਰਨ ਦਾ ਨਵਾਂ ਢੰਗ ਸੋਚਿਆ। ਪੰਜਾਬ ਸ੍ਰਕਾਰ ਨੇ ਆਪਣੇ ਇਕ ਨਵੇਂ ਹੁਕਮ ਰਾਹੀਂ ੧੯੨੧ ਵਿਚ ਹਰਿਮੰਦਰ ਸਾਹਿਬ ਦੇ ਤੋਸ਼ਾਖਾਨੇ (ਜਿਸ ਵਿਚ ਕੀਮਤੀ ਇਤਿਹਾਸਿਕ ਸਾਮਾਨ ਰਖਿਆ ਹੁੰਦਾ ਹੈ) ਦੀਆਂ ਕੁੰਜੀਆਂ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਦੇ ਹਵਾਲੇ ਕਰਵਾ ਦਿਤੀਆਂ ਤੇ ਉਹਨੂੰ ਤੋਸ਼ਾਖਾਨੇ ਦਾ ਮੁਹਾਫਿਜ਼ ਬਣਾ ਦਿਤਾ। ਗੁਰਦਵਾਰਾ ਪ੍ਰਬੰਧਕ ਕਮੇਟੀ ਇਹ ਬੁਰਛਾਗਰਦੀ ਕਦ ਬਰਦਾਸ਼ਤ ਕਰ ਸਕਦੀ ਸੀ?

ਸ੍ਰਦਾਰ ਖੜਕ ਸਿੰਘ ਜੀ ਦੇ ਹੁਕਮ ਨਾਲ ਪ੍ਰੋਟੈਸਟ ਕਰਨ ਲਈ ਨਗਾਰੇ ਤੇ ਚੋਟ ਲਗਾ ਦਿਤੀ ਗਈ ਤੇ ਸ੍ਰਕਾਰ ਨੇ ਦਫਾ ੧੪੪ ਲਾ ਅੰਮ੍ਰਿਤਸਰ ਦੇ ਜ਼ਿਲ੍ਹੇ ਵਿਚ ਜਲਸਿਆਂ ਤੇ ਪਾਬੰਦੀ ਲਗਾ ਦਿਤੀ। ਸ੍ਰਦਾਰ ਸਾਹਿਬ ਹਕੂਮਤ ਦਾ ਇਹ ਜ਼ਾਬਰਾਨਾ ਰਵਈਆ ਬਰਦਾਸ਼ਤ ਨਾ ਕਰ ਸਕੇ ਤੇ ਉਹਨਾਂ ਰੋਸ ਪ੍ਰਗਟ ਕਰਨ ਲਈ ਥਾਂ ਥਾਂ ਜਲਸੇ ਕਰਨ ਦਾ ਐਲਾਨ ਕਰ ਦਿਤਾ।

੨੧ ਨਵੰਬਰ ੧੯੨੧ ਨੂੰ ਅਜਨਾਲੇ ੧੪੪ ਦਫਾ ਤੋੜਨ ਦੇ ਅਪ੍ਰਾਧ ਵਿਚ ਸ੍ਰਦਾਰ ਜਸਵੰਤ ਸਿੰਘ ਝਬਾਲ, ਪੰਡਤ ਦੀਨਾ ਨਾਥ ਅਤੇ ਸ੍ਰਦਾਰ ਦਾਨ ਸਿੰਘ ਵਛੋਆ ਫੜ ਲਏ ਗਏ। ਜਦ ਇਹ ਖਬਰ ਅੰਮ੍ਰਿਤਸਰ ਪਹੁੰਚੀ ਤਾਂ ਸ੍ਰਦਾਰ ਖੜਕ ਸਿੰਘ, ਸ੍ਰਦਾਰ ਬਹਾਦਰ ਮਹਿਤਾਬ ਸਿੰਘ (ਜੋ ਉਨ੍ਹਾਂ ਦਿਨਾਂ ਵਿਚ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤ੍ਰ ਹੁੰਦੇ ਸਨ) ਸ੍ਰਦਾਰ ਤੇਜਾ ਸਿੰਘ ਸਮੁੰਦ੍ਰੀ ਅਤੇ ਕਈ ਹੋਰ ਅੰਤ੍ਰਿੰਗ ਕਮੇਟੀ ਦੇ ਮੈਂਬਰ ਅਜਨਾਲੇ ਜਾ ਪਹੁੰਚੇ ਤੇ ਸ੍ਰਦਾਰ ਖੜਕ ਸਿੰਘ ਜੀ ਨੇ ਬਹੁਤ ਸਖਤ ਜੋਸ਼ੀਲੀ ਤਕਰੀਰ ਕਰ ਕੇ ਅੰਗ੍ਰੇਜ਼ ਦੇ ਕਾਨੂੰਨ ਦੀਆਂ ਧੱਜੀਆਂ ਉਡਾ ਦਿਤੀਆਂ। ਆਪ ਨੂੰ ਅਤੇ ਉਨ੍ਹਾਂ ਦੇ ਸਾਰੇ ਸਾਥੀਆਂ ਨੂੰ ਓਥੇ ਹੀ ਗ੍ਰਿਫ਼ਤਾਰ ਕਰ ਲਿਆ। ਬਸ ਫੇਰ ਕੀ ਸੀ, ਪੰਜਾਬ ਦੀਆਂ ਜੇਲ੍ਹਾਂ ਖਾਲਸੇ ਨੇ ਭਰਨੀਆਂ ਸ਼ੁਰੂ ਕਰ ਦਿਤੀਆਂ। ਪੰਜਾਬ ਵਿਚ ਸਿੱਖੀ ਜੋਸ਼ ਠਾਠਾਂ ਮਾਰਨ ਲਗਾ ਤੇ ਦਰਬਾਰ ਸਾਹਿਬ ਦੀਆਂ ਚਾਬੀਆਂ ਦੇ ਮੋਰਚੇ ਵਿਚ ਕੈਦ ਹੋਣ ਵਾਲੇ ਬਾਕੀ ਸ੍ਰਦਾਰ ਐਉਂ ਗਾਉਂਦੇ ਸੁਣਾਈ ਦੇ ਰਹੇ ਸਨ:

ਖੜਕ ਸਿੰਘ ਲਾੜਾ ਘਰ ਸੌਹਰਿਆਂ ਦੇ,
ਸੇਹਰੇ ਬੰਨ੍ਹ ਕੇ ਸਭੇ ਸ੍ਰਦਾਰ ਚਲੇ।

ਕ੍ਰਿਪਾਨ ਦੇ ਮੋਰਚੇ ਵਿਚ ਸ੍ਰ: ਖੜਕ ਸਿੰਘ ਜੀ ਪਹਿਲੀ ਵਾਰੀ ਗ੍ਰਿਫਤਾਰ ਹੋਏ ਸਨ ਤੇ ਕੁੰਜੀਆਂ ਦੇ ਮੋਰਚੇ ਵਿਚ ਆਪ ਦੀ ਇਹ ਦੂਜੀ

ਗ੍ਰਿਫਤਾਰੀ ਸੀ। ਆਪ ਜੀ ਨੂੰ ਅਤੇ ਆਪ ਦੇ ਸਾਥੀਆਂ ਨੂੰ ਛੇ ਛੇ ਮਹੀਨੇ ਕੈਦ ਸਜ਼ਾ ਸੁਣਾਈ ਗਈ।

ਅੰਮ੍ਰਿਤਸਰ ਦੀ ਕਚਹਿਰੀ ਦੇ ਅਹਾਤੇ ਵਿਚ ਜੇਲ੍ਹ ਦੀ ਗੱਡੀ ਵਿਚ ਬੈਠਣ ਤੋਂ ਪਹਿਲਾਂ ਖਾਲਸੇ ਤੇ ਦੇਸ਼ਵਾਸੀਆਂ ਦੇ ਨਾਮ ਸੰਦੇਸ਼ ਦੇਂਦੇ ਹੋਏ ਬਾਬਾ ਜੀ ਨੇ ਬੜੇ ਵਲਵਲੇ ਤੇ ਸਿਦਕ ਭਰੋਸੇ ਲਾਲ ਪੇਸ਼ੀਨਗੋਈ ਕਰਦੇ ਹੋਏ ਫਰਮਾਇਆ :

"ਅੰਗ੍ਰੇਜ਼ ਹਕੂਮਤ ਜ਼ੁਲਮ ਵਿਚ ਅੰਨ੍ਹੀ ਹੋਈ ਕਮੀਨੇ ਤੇ ਹੋਛੇ ਹਥਿਆਰਾਂ ਤੇ ਉਤਰ ਆਈ ਹੈ। ਤੋਸ਼ਾਖਾਨੇ ਦੀਆਂ ਕੁੰਜੀਆਂ ਜ਼ਬਰਦਸਤੀ ਖੋਹ ਲਈਆਂ ਹਨ । ਮੈਂ ਅਕਾਲਪੁਰਖ ਵਾਹਿਗੁਰੂ ਦੇ ਆਸਰੇ ਭਰੋਸਾ ਰਖਦਾ ਹਾਂ ਕਿ ਅੰਤ ਵਿਚ ਖਾਲਸੇ ਦੀ ਜਿੱਤ ਹੋਵੇਗੀ ਤੇ ਸਰਕਾਰ ਨੂੰ ਝੁਕਨਾ ਪਵੇਗਾ। ਦਰਬਾਰ ਸਾਹਿਬ ਦੀਆਂ ਚਾਬੀਆਂ ਸਾਡੇ ਪਾਸ ਖੁਦ ਆਉਣਗੀਆਂ ਤੇ ਇਹ ਚਾਬੀਆਂ ਨਾ ਕੇਵਲ ਦਰਬਾਰ ਸਾਹਿਬ ਦੇ ਤੋਸ਼ਾਖਾਨੇ ਨੂੰ ਹੀ ਖੋਲ੍ਹਣਗੀਆਂ ਸਗੋਂ ਦੇਸ਼ ਦੀ ਗੁਲਾਮੀ ਦੇ ਜੰਦਰੇ ਵੀ ਇਨ੍ਹਾਂ ਹੀ ਚਾਬੀਆਂ ਨਾਲ ਖੁਲ੍ਹ ਜਾਣਗੇ ਤੇ ਭਾਰਤ ਆਜ਼ਾਦ ਹੋ ਜਾਵੇਗਾ।"

ਬਾਬਾ ਜੀ ਦੀ ਪੇਸ਼ੀਨਗੋਈ ਸੱਚ ਸਾਬਤ ਹੋਈ ਤੇ ਖਾਲਸੇ ਦੀਆਂ ਕੁਰਬਾਨੀਆਂ ਅਗੇ ਗੋਰੀ ਸ੍ਰਕਾਰ ਨੂੰ ਝੁਕਣਾ ਪਿਆ ਤੇ ੧੭ ਜਨਵਰੀ ੧੯੨੨ ਨੂੰ ਬਾਬਾ ਜੀ ਤੇ ਹਜ਼ਾਰਾਂ ਹੋਰ ਜੇਲ੍ਹ ਗਏ ਸਿੰਘ ਰਿਹਾ ਕੀਤੇ ਗਏ ਤੇ ਲੱਖਾਂ ਦੀ ਹਾਜ਼ਰੀ 'ਚ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਬਾਬਾ ਜੀ ਅਗੇ ਡਿਪਟੀ ਕਮਿਸ਼ਨਰ ਨੇ ਚਾਬੀਆਂ ਆ ਪੇਸ਼ ਕੀਤੀਆਂ। ਇਸ ਜਿਤ ਦਾ ਸ਼ਾਨਦਾਰ ਨਜ਼ਾਰਾ ਭਾਰਤ ਦੇ ਅਤੇ ਖਾਸ ਕਰ ਸਿੱਖੀ ਇਤਿਹਾਸ ਵਿਚ ਸਦਾ ਸੂਰਜ ਵਾਂਗ ਰੋਸ਼ਨ ਰਹੇਗਾ । ਗਾਂਧੀ ਜੀ ਨੇ ਇਸ ਖੁਸ਼ੀ ਵਿਚ ਮੁਬਾਰਕ ਦੀ ਐਉਂ ਤਾਰ ਭੇਜੀ ਸੀ : "First Decisive Battle For India's Freedom Won. Congratulations."

ਹਰ ਮੈਦਾਨ ਵਿਚ ਬਾਬਾ ਜੀ ਦੀਆਂ ਸਫਲਤਾਵਾਂ ਨੂੰ ਵੇਖ ਕੇ ਕਾਂਗ੍ਰਸ ਨੇ ਬਾਬਾ ਜੀ ਨੂੰ ਪੰਜਾਬ ਪ੍ਰਦੇਸ਼ ਕਾਂਗ੍ਰਸ ਕਮੇਟੀ ਦਾ ਵੀ ਪ੍ਰਧਾਨ ਚੁਣ ਲਿਆ। ਮਹਾਤਮਾ ਗਾਂਧੀ ਜੀ ਨੇ ਆਪਣੇ ਪਤ੍ਰ "ਯੰਗ ਇੰਡੀਆ" ਦੇ ਫਰਵਰੀ ੧੯੨੨ ਦੇ ਅੰਕ ਵਿਚ ਇਸ ਚੋਣ ਬਾਰੇ ਆਪਣੇ ਵਿਚਾਰ ਐਉਂ ਰਖੇ ਸਨ :

"An Excellent Choice"

"I congratulate the Punjabe Provincial Congress Committee on its decision to elect Sardar Kharak Singh as its President. The reputation that Sardar Sahib holds for high character and bravery would give added strength to the cause of the Indian National Congress in the Punjab. In doing so the Congress has honoured itself more than it has honoured Sardar Sahib. It is indeed an an excellent choice."

ਅੰਗਰੇਜ਼ ਸਰਕਾਰ ਬਾਬਾ ਜੀ ਦੀ ਵਧ ਰਹੀ ਇਜ਼ਤ ਤੇ ਸ਼ੋਹਰਤ ਤੋਂ ਬਹੁਤ ਘਬਰਾਂਦੀ ਸੀ। ਸਰਕਾਰ ਨੇ ਸਿੱਖਾਂ ਨਾਲ ਵਧੇਰੀ ਟਕਰ ਲੈਣ ਦੀ ਵਿਉਂਤ ਬਣਾ ਰਖੀ ਸੀ ਤੇ ਉਹਦਾ ਅਗਲਾ ਨਿਸ਼ਾਨਾ ਗੁਰੂ ਕੇ ਬਾਗ਼ ਦੇ ਮਹੰਤ ਰਾਹੀਂ ਸਿੱਖਾਂ ਨਾਲ ਛੇੜਖਾਨੀ ਵਧੇਰੀ ਸਖਤੀ ਨਾਲ ਕਰਨ ਦਾ ਸੀ। ਸ੍ਰਕਾਰ ਦਾ ਖਿਆਲ ਸੀ ਕਿ ਜੇ ਸ੍ਰਦਾਰ ਖੜਕ ਸਿੰਘ ਨੂੰ ਲੰਬੇ ਸਮੇਂ ਲਈ ਜੇਲ੍ਹ ਵਿਚ ਡੱਕ ਦਿਤਾ ਜਾਵੇ ਤਾਂ ਅਕਾਲੀ ਲਹਿਰ ਆਸਾਨੀ ਨਾਲ ਹੀ ਦਬਾ ਲਈ ਜਾਵੇਗੀ। ਸੋ ਏਸ ਗਲਤਫਹਿਮੀ ਅੰਦਰ ਹੀ ਬਾਬਾ ਜੀ ਨੂੰ ਇਕ ਬਾਗ਼ੀਆਨੀ



ਗੁਰੂ ਕੇ ਬਾਗ਼ ਵਿਚ ਸੂਰਬੀਰ ਸਿੰਘਾਂ ਉਤੇ ਅੰਗ੍ਰੇਜ਼ਾਂ ਦੇ ਅਸਹਿ ਤੇ ਅਕਹਿ ਜ਼ੁਲਮ ਦਾ ਨਜ਼ਾਰਾ

ਤਕਰੀਰ ਕਰਨ ਦੇ ਦੋਸ਼ ਵਿਚ ਗ੍ਰਿਫਤਾਰ ਕਰ ਲਿਆ ਗਿਆ ਤੇ ਪੰਜ ਸਾਲਾਂ ਦੀ ਕੈਦ ਸੁਣਾ ਡੇਹਰਾ ਗ਼ਾਜ਼ੀ ਖਾਂ ਦੀ ਜੇਲ੍ਹ ਵਿਚ ਭੇਜ ਦਿਤਾ।

ਗੁਰਦਵਾਰਾ ਗੁਰੂ ਕਾ ਬਾਗ ਗੁਰੂ ਤੇਗ ਬਹਾਦਰ ਸਾਹਿਬ ਦੀ ਇਤਿਹਾਸਕ ਯਾਦਗਾਰ ਹੈ ਜੋ ਅੰਮ੍ਰਿਤਸਰ ਤੋਂ ਕੋਈ ੨੦ ਕੁ ਮੀਲ ਦੀ ਵਾਟ ਤੇ ਹੀ ਹੈ। ਇਸ ਗੁਰਦਵਾਰੇ ਦਾ ਮਹੰਤ ਸੁੰਦਰ ਦਾਸ ਬਹੁਤ ਹੀ ਲੁੱਚਾ ਤੇ ਮੱਕਾਰ ਸੀ। ਉਸ ਨੇ ਪਹਿਲਾਂ ਸ਼ਰੋਮਣੀ ਕਮੇਟੀ ਨਾਲ ਕੁਝ ਸ਼ਰਤਾਂ ਤੇ ਰਾਜ਼ੀਨਾਮਾ ਕਰ ਲਿਆ ਤੇ ਅਕਾਲੀਆਂ ਨੂੰ ਗੁਰਦਵਾਰੇ ਦਾ ਕਬਜ਼ਾ ਵੀ ਦੇ ਦਿਤਾ ਤੇ ਫੇਰ ਸਰਕਾਰ ਦੇ ਇਸ਼ਾਰੇ ਤੇ ਰਾਜ਼ੀਨਾਮਾ ਤੋੜ ਅੰਗ੍ਰੇਜ਼ ਦਾ ਸਾਥ ਦੇਣ ਲਗ ਪਿਆ।

ਇਸ ਗੁਰਦਵਾਰੇ ਦੇ ਨਾਲ ਲਗਦੀ ਜ਼ਮੀਨ ਵਿਚ ਬਹੁਤ ਸਾਰੇ ਕਿਕਰਾਂ ਦੇ ਦਰੱਖਤ ਸਨ ਤੇ ਅਕਾਲੀ ਲੰਗਰ ਲਈ ਲਕੜਾਂ ਏਥੋਂ ਕਟ ਕੇ ਲਿਆਉਂਦੇ ਸਨ। ਸਰਕਾਰ ਨੇ ਅਕਾਲੀਆਂ ਨੂੰ ਏਸ ਦੋਸ਼ ਵਿਚ ਗ੍ਰਿਫਤਾਰ ਕਰ ਲਿਆ ਕਿ ਉਹ ਮਹੰਤ ਦੀ ਜਾਇਦਾਦ ਉਜਾੜ ਰਹੇ ਹਨ। ਬਸ ਏਸੇ ਸਵਾਲ ਤੇ ਇਤਹਾਸਕ ਮੋਰਚਾ ਗੁਰੂ ਕਾ ਬਾਗ਼ ਅਗਸਤ ੧੯੨੨ ਦੇ ਆਰੰਭ ਵਿਚ ਸ਼ੁਰੂ ਹੋ ਗਿਆ, ਜਿਸ ਵਿਚ ਜ਼ੁਲਮ ਜੋ ਨਿੱਹਥੇ ਸਿੱਖਾਂ ਤੇ ਢਾਹੇ ਗਏ ਉਨ੍ਹਾਂ ਦੀ ਮਿਸਾਲ ਸੰਸਾਰ ਦੇ ਇਤਿਹਾਸ ਵਿਚੋਂ ਢੂੰਡਿਆਂ ਨਹੀਂ ਮਿਲ ਸਕਦੀ।

ਸ਼ੁਰੂ ਵਿਚ ਪੰਜ ਪੰਜ ਸਿੰਘਾਂ ਦੇ ਜਥੇ ਜਾਂਦੇ ਸਨ, ਪਰ ਝਟ ਹੀ ਗਿਣਤੀ ਵਧਾ ਕੇ ੧੦੦ ਕਰ ਦਿਤੀ ਗਈ ਤੇ ਹਰ ਰੋਜ਼ ਸੌ ਸੌ ਅਕਾਲੀਆਂ ਦੇ ਜਥੇ ਅੰਮ੍ਰਿਤਸਰ ਤੋਂ ਗੁਰੂ ਕੇ ਬਾਗ਼ ਨੂੰ ਨੂੰ ਤੁਰਦੇ ਜੋ ਬੀਟੀ ਦੀਆਂ ਡਾਂਗਾਂ ਨਾਲ (ਬੀਟੀ ਪੁਲਸ ਵਿਚ D. S. P. ਹੁੰਦਾ ਸੀ) ਬੁਰੀ ਤਰ੍ਹਾਂ ਘਾਇਲ ਹੋ ਐਂਬੂਲੈਂਸਾਂ ਵਿਚ ਪਾ ਅੰਮ੍ਰਿਤਸਰ ਲਿਆਂਦੇ ਜਾਂਦੇ ਸਨ।

ਇਸ ਮੋਰਚੇ ਦੇ ਦੌਰਾਨ ਹੀ ਸ਼ਰੋਮਣੀ ਕਮੇਟੀ ਦੇ ਉਘੇ ਅਹੁਦੇ-ਦਾਰ ਵੀ ਫੜ ਲਏ ਗਏ ਸਨ ਜਿਨ੍ਹਾਂ ਵਿਚ ਸਰਦਾਰ ਬਹਾਦੁਰ

ਮਹਿਤਾਬ ਸਿੰਘ ਜੀ, ਭਗਤ ਜਸਵੰਤ ਸਿੰਘ ਜੀ, ਸਰਦਾਰ ਨਰਾਇਣ ਸਿੰਘ ਜੀ ਬੈਰਿਸਟਰ, ਸਰਦਾਰ ਸਰਮੁਖ ਸਿੰਘ ਝਬਾਲ, ਮਾਸਟਰ ਤਾਰਾ ਸਿੰਘ ਜੀ ਅਤੇ ਪ੍ਰੋਫੈਸਰ ਸਾਹਿਬ ਸਿੰਘ ਜੀ ਆਦਿ ਸ਼ਾਮਲ ਸਨ।

ਪਿਛੋਂ ਮੋਰਚੇ ਵਿਚ ਜਾਣ ਵਾਲੇ ਜਥਿਆਂ ਦੀ ਗਿਣਤੀ ੨੦੦ ਅਕਾਲੀਆਂ ਤਕ ਜਾ ਪੁਜੀ। ਜਿਉਂ ਜਿਉਂ ਬੀਟੀ ਜ਼ੁਲਮ ਕਰਦਾ ਗਿਆ, ਅਕਾਲੀ ਭਾਰੀ ਗਿਣਤੀ ਵਿਚ ਮੈਦਾਨ ਵਿਚ ਮਾਰਾਂ ਖਾਣ ਆਉਂਦੇ ਗਏ। ਸਿੱਖਾਂ ਦੇ ਸ਼ਾਂਤਮਈ ਰਹਿ ਲਾਠੀਆਂ ਖਾਣ ਦੇ ਅਦਭੁਤ ਨਜ਼ਾਰੇ ਵੇਖਣ ਪੰਡਤ ਮਦਨ ਮੋਹਨ ਮਾਲਵੀਆ, ਮਿਸਟਰ ਸੀ.ਆਰ. ਦਾਸ, ਹਕੀਮ ਅਜਮਲ ਖਾਂ ਸਾਹਿਬ ਅਤੇ ਪਾਦਰੀ ਸੀ. ਐਫ. ਐਂਡ-ਰੀਊਜ਼ ਜੈਸੇ ਉਘੇ ਲੀਡਰ ਗੁਰੂ ਕੇ ਬਾਗ਼ ਪੁਜੇ। ਗੁਰੂ ਕੇ ਬਾਗ ਵਿਚ ਅਕਾਲੀਆਂ ਦੀਆਂ ਲਾਸਾਨੀ ( Unique ) ਕੁਰਬਾਨੀਆਂ ਦੀ ਸਾਰੇ ਸੰਸਾਰ ਵਿਚ ਚਰਚਾ ਮਚ ਗਈ। ਹਜ਼ਾਰਾਂ ਦੀ ਗਿਣਤੀ ਵਿਚ ਅਕਾ-ਲੀਆਂ ਨੂੰ ਪੰਜਾਬ ਦੇ ਹਰ ਜ਼ਿਲੇ ਵਿਚੋਂ ਗ੍ਰਿਫਤਾਰ ਕਰ ਲਿਆ ਕਿ ਉਹ ਗੁਰੂ ਕੇ ਬਾਗ਼ ਨਾ ਪੁਜ ਸਕਣ। ਪੰਜਾਬ ਦੀਆਂ ਜੇਲ੍ਹਾਂ ਅਕਾਲੀ ਕੈਦੀਆਂ ਨਾਲ ਭਰ ਗਈਆਂ ਤੇ ਫੇਰ ਬਹਾਦਰ ਸਿੰਘਾਂ ਨੂੰ ਕਿਲ੍ਹਿਆਂ ਵਿਚ ਡੱਕਣਾ ਸ਼ੁਰੂ ਕੀਤਾ।

## ਪੰਜਾ ਸਾਹਿਬ ਦੀ ਦੁਰਘਟਨਾ

ਗੁਰੂ ਕੇ ਬਾਗ਼ ਦੇ ਅਕਾਲੀ ਕੈਦੀਆਂ ਨੂੰ ਅੱਟਕ ਦੇ ਕਿਲ੍ਹੇ ਵਿਚ ਲੈ ਜਾਇਆ ਜਾ ਰਿਹਾ ਸੀ। ਸਿੰਘਾਂ ਨੂੰ ਖ਼ਬਰ ਹੋਈ ਕਿ ਪੰਜਾ ਸਾਹਿਬ ਰੇਲਵੇ ਸਟੇਸ਼ਨ ਤੇ ਗਡੀ ੨੧ ਨਵੰਬਰ ੧੯੨੨ ਨੂੰ ਸਵੇਰੇ ੮ ਵਜੇ ਪੁਜੇਗੀ। ਸਿੰਘਾਂ ਨੇ ਲੰਗਰ ਪਾਣੀ ਤਿਆਰ ਕੀਤਾ ਤੇ ਸਵੇਰੇ ਹੀ ਗੱਡੀ ਦੇ ਆਉਣ ਤੋਂ ਪਹਿਲਾਂ ਸਟੇਸ਼ਨ ਤੇ ਹੁਮ ਹੁਮਾ ਕੇ ਆ ਪੁਜੇ ਤੇ ਰੇਲਵੇ ਕਰਮਚਾਰੀਆਂ ਨੂੰ ਕਿਹਾ ਕਿ ਉਹ ਕੈਦੀਆਂ ਨੂੰ ਲੰਗਰ ਛਕਾਏ ਬਿਨਾਂ



ਪੰਜਾ ਸਾਹਿਬ ਰੇਲਵੇ ਸਟੇਸ਼ਨ ਤੇ ਗੱਡੀ ਹੇਠ ਆ ਕੇ
ਸ਼ਹੀਦੀਆਂ ਪਾਣ ਦਾ ਅਦੁੱਤੀ ਦ੍ਰਿਸ਼

ਗੱਡੀ ਅਗੇ ਨਹੀਂ ਜਾਣ ਦੇਣਗੇ। ਸਟੇਸ਼ਨ ਮਾਸਟਰ ਨੇ ਦਸਿਆ ਕਿ ਗੱਡੀ ਰਨ-ਥਰੂ ਹੈ, ਏਸ ਸਟੇਸ਼ਨ ਤੇ ਖੜੀ ਨਹੀਂ ਹੋਵੇਗੀ। ਸਿੰਘਾਂ ਨੇ ਜੋਸ਼ ਵਿਚ ਉਤਰ ਦਿਤਾ ਕਿ ਗਡੀ ਏਥੇ ਅਵੱਸ਼ ਠਹਿਰੇਗੀ ਤੇ ਅਕਾਲੀ ਕੈਦੀ ਲੰਗਰ ਛਕ ਕੇ ਹੀ ਜਾਣਗੇ। ਬਸ ਇਹ ਕਹਿ ਸਿੰਘ ਤੇ ਸਿੰਘਣੀਆਂ ਰੇਲ ਦੀ ਪਟੜੀ ਤੇ ਬਿਰਾਜਮਾਨ ਹੋ ਗਏ।

ਜਿਉਂ ਜਿਉਂ ਗੱਡੀ ਚੀਕਾਂ ਮਾਰਦੀ ਅਗੇ ਵਧਦੀ ਆਈ ਤਿਉਂ ਤਿਉਂ ਸਿੰਘ ਆਪਣੀ ਸਮਾਧੀ ਵਿਚ ਮੌਤ ਤੋਂ ਬੇਪ੍ਰਵਾਹ ਹੋ ਲੀਨ ਹੁੰਦੇ ਗਏ। ਓਸ ਸਮਾਧੀ ਨੂੰ ਖੁੰਦਰਾਂ ਵਿਚ ਬੈਠੇ ਜੋਗੀ ਵੇਖਦੇ ਤਾਂ ਸ਼ਰਮ ਵਿਚ ਸਿਰ ਨੀਵੇਂ ਸੁੱਟ ਲੈਂਦੇ। ਕਲਗੀਧਰ ਦੇ ਦੁਲਾਰਿਆਂ ਨੂੰ ਕਟਦੀ ਹੋਈ ਗੱਡੀ ਅਗੇ ਲੰਘਣਾ ਚਾਹੁੰਦੀ ਸੀ ਪਰ ਲੰਘ ਨਾ ਸਕੀ ਤੇ ਕੁਝ ਕੁ ਸਿੰਘਾਂ ਦੇ ਖੂਨ ਵਿਚ ਲਿਬੜਕੇ ਇੰਝਣ ਦੇ ਪਹੀਏ ਜਾਮ ਹੋਗਏ ਤੇ ਗੱਡੀ ਰੁਕ ਗਈ। ਦੋ ਸਿੰਘ ਸ੍ਰਦਾਰ ਕਰਮ ਸਿੰਘ ਜੀ ਅਤੇ ਸ੍ਰਦਾਰ ਪ੍ਰਤਾਪ ਸਿੰਘ ਜੀ ਸ਼ਹੀਦੀਆਂ ਪਾ ਗਏ ਤੇ ੧੫ ਦੇ ਲਗ ਪਗ ਬੁਰੀ ਤਰ੍ਹਾਂ ਫਟੜ ਹੋ ਗਏ ਪਰ ਖਾਲਸੇ ਨੇ ਆਪਣਾ ਪ੍ਰਣ ਭਾਰੀ ਤੇ ਅਨੋਖੀ ਪ੍ਰੀਖਿਆ ਵਿਚੋਂ ਪਾਸ ਹੋ ਕੇ ਨਿਭਾਇਆ ਤੇ ਸੰਸਾਰ ਦੇ ਸਾਹਮਣੇ ਨਵੀਂ ਮਿਸਾਲ ਪੇਸ਼ ਕੀਤੀ। ਔਸ ਇਨ੍ਹਾਂ ਸ਼ਹੀਦਾਂ ਦੇ ਪਵਿਤ੍ਰ ਲਹੂ ਨਾਲ ਆਖਰ ਭਾਰਤ ਵਿਚ ਅੰਗ੍ਰੇਜ਼ ਦੀਆਂ ਗੱਡੀਆਂ ਚਲਣ ਦਾ ਅੰਤ ਹੋਇਆ ਪਰ ਅਫਸੋਸ ਸਾਡੀ ਕੌਮੀ ਸ੍ਰਕਾਰ ਨੇ ਸਾਰੇ ਦੇਸ਼ ਅੰਦਰ ਕਿਸੇ ਵੀ ਰੇਲਵੇ ਵਰਕਸ਼ਾਪ ਯਾ ਫੈਕਟਰੀ ਦਾ ਨਾਮ ਇਨ੍ਹਾਂ ਸ਼੍ਰੋਮਣੀ ਸ਼ਹੀਦਾਂ ਦੇ ਨਾਮ ਤੇ ਨਹੀਂ ਰਖਿਆ।

## ਗੋਰਖਿਆਂ ਦੀ ਹਮਦਰਦੀ

ਗੁਰੂ ਕੇ ਬਾਗ ਦੇ ਮੋਰਚੇ ਵਿਚ ਫੌਜੀ ਪੈਨਸ਼ਨਰੀ ਸਿੱਖ ਵੀ ਮਾਰਾਂ ਖਾਣ ਜਥਿਆਂ ਦੇ ਜਥੇ ਬਣਾ ਕੇ ਆਉਣੇ ਸ਼ੁਰੂ ਹੋ ਗਏ। ਸਾਰੇ ਪੰਜਾਬ ਵਿਚ ਅਕਾਲੀਆਂ ਉਤੇ ਹੋ ਰਹੇ ਜ਼ੁਲਮ ਵੇਖ ਹਾਹਾਕਾਰ ਮੱਚ ਗਈ,

ਪਾਦਰੀ ਐਂਡਰੀਊਜ਼ ਨੇ ਤੇ ਏਥੋਂ ਤਕ ਕਹਿ ਦਿਤਾ ਕਿ ਮੈਂ ਗੁਰੂ ਕੇ ਬਾਗ਼ ਵਿਚ ਅਨੇਕਾਂ ਹਜ਼ਰਤ ਮਸੀਹ ਵੇਖੇ ਹਨ। ਗਾਂਧੀ ਜੀ ਦੀ ਸ਼ਾਂਤਮਈ ਦੀ ਚਲਾਈ ਲਹਿਰ ਨੂੰ ਅਕਾਲੀਆਂ ਸਿਖਰਾਂ ਤੇ ਪਹੁੰਚਾ ਦਿਤਾ। ਸਰਕਾਰ ਦੇ ਜ਼ੁਲਮ ਦੀ ਸਿੱਖ ਬੱਚੇ ਨੂੰ ਕੋਈ ਪ੍ਰਵਾਹ ਹੀ ਨਾ ਰਹੀ। ਹਜ਼ਾਰਾਂ ਸਿੰਘ ਛੱਲੀਆਂ ਵਾਂਗ ਕੁੱਟੇ ਗਏ। ਆਖਰ ਗੋਰਖਾ ਸਿਪਾਹੀਆਂ ਨੂੰ ਅਕਾਲੀਆਂ ਦੀ ਕੁਟ ਲਈ ਸਰਕਾਰ ਨੇ ਬੁਲਾਇਆ ਪਰ ਉਨ੍ਹਾਂ ਬਹਾਦਰ ਗੋਰਖਿਆਂ ਦੇ ਦਿਲਾਂ ਉਤੇ ਸ਼ਾਂਤਮਈ ਰਹਿ ਕੁੱਟ ਖਾਣ ਵਾਲੇ ਸੂਰਬੀਰ ਅਕਾਲੀਆਂ ਦਾ ਏਨਾ ਪ੍ਰਭਾਵ ਪਿਆ ਕਿ ਉਨ੍ਹਾਂ ਨਿਹੱਥੇ ਸਿੰਘਾਂ ਉਤੇ ਲਾਠੀ ਚਲਾਣ ਤੋਂ ਦਲੇਰੀ ਨਾਲ ਇਨਕਾਰ ਕਰ ਦਿਤਾ, ਅਤੇ, ਜਿਨ੍ਹਾਂ ਗੋਰਖਿਆਂ ਨੂੰ ਕੋਰਟ ਮਾਰਸ਼ਲ ਕਰ ਕੇ ਨੌਕਰੀ ਤੋਂ ਹੁਕਮ ਅਦੂਲੀ ਦੇ ਜੁਰਮ ਵਿਚ ਕੱਢ ਦਿਤਾ, ਉਨ੍ਹਾਂ ਨੂੰ ਬਾਬਾ ਖੜਕ ਸਿੰਘ ਜੀਦੇ ਸ਼ਰਧਾਲੂ ਸਿੱਖਾਂਨੇ ਅਪਣੇ ਕੋਲ ਨੌਕਰੀਆਂ ਦੇ ਦਿਤੀਆਂ।

## ਅੱਟਕ ਕਿਲ੍ਹੇ ਦੇ ਜ਼ੁਲਮ

ਅੱਟਕ ਕਿਲ੍ਹੇ ਦੇ ਅਸਹਿ ਜ਼ੁਲਮਾਂ ਦੀ ਵਾਰਤਾ ਦਾ ਵਖਰਾ ਹੀ ਇਤਿਹਾਸ ਹੈ। ਕਹਿਰਾਂ ਦੀਆਂ ਸਰਦੀਆਂ ਵਿਚ ਗੁਰੂ ਕੇ ਬਾਗ਼ ਦੇ ਅਕਾਲੀ ਕੈਦੀਆਂ ਨੂੰ ਅੱਟਕ ਦਰਿਆ ਦੇ ਬਰਫ ਠੰਡੇ ਪਾਣੀ ਵਿਚ ਘੰਟਿਆਂ ਖੜਾ ਕਰ ਤਸੀਹੇ ਦਿਤੇ ਜਾਂਦੇ ਸਨ। ਚਾਰ ਬਹਾਦਰ ਯੋਧੇ ਅਟੱਕ ਦਰਿਆ ਦੇ ਠੰਡੇ ਪਾਣੀ ਵਿਚ ਸੁੰਨ ਹੋ ਸ਼ਹੀਦੀਆਂ ਪਾ ਗਏਹਨ, ਉਨ੍ਹਾਂ ਦੇ ਨਾਂ ਇਹ ਹਨ :-

ਸ੍ਰ: ਹਰੀ ਸਿੰਘ ਜ਼ਿਲਾ ਲਾਹੌਰ, ਸ੍ਰ: ਜਵਾਲਾ ਸਿੰਘ ਜ਼ਿਲਾ ਰਾਵਲਪਿੰਡੀ, ਬਾਬਾ ਜੀਵਨ ਸਿੰਘ ਆਨੰਦਪੁਰ ਸਾਹਿਬ, ਸ੍ਰ: ਜਵਾਲਾ ਸਿੰਘ ਜ਼ਿਲਾ ਹੁਸ਼ਿਆਰਪੁਰ।

ਕਾਂਗ੍ਰਸ ਨੇ ਗੁਰੂ ਕੇ ਬਾਗ ਦੇ ਜ਼ੁਲਮਾਂ ਦੀ ਤਹਿਕੀਕਾਤ ਲਈ ਆਪਣੀ ਵਰਕਿੰਗ ਕਮੇਟੀ ਦੇ ੨੭ ਸਤੰਬਰ ੧੯੨੨ ਦੇ ਮਤੇ ਮੁਤਾਬਕ ਇਨਕੁਆਇਰੀ ਕਮੇਟੀ ਬਣਾਈ ਸੀ, ਜਿਸ ਵਿਚ ਸਿਰੀ ਨਿਵਾਸ ਆਇੰਗਰ, ਜੇ. ਐਮ. ਸੇਨ ਗੁਪਤਾ, ਐਸ. ਈ. ਸਟੋਕਸ, ਮੁਹੰਮਦ ਤਕੀ, ਐਮ. ਵੀ. ਅਭਿਅੰਕਰ ਅਤੇ ਪ੍ਰੋ: ਰੁਚੀ ਰਾਮ ਸਾਹਣੀ ਜੈਸੇ ਚੋਟੀ ਦੇ ਵਕੀਲ ਤੇ ਮੁੱਦਬਰ ਮੈਂਬਰ ਲਏ ਗਏ ਸਨ।

ਇਸ ਕਮੇਟੀ ਦੇ ਸਾਹਮਣੇ ੧੧੦ ਗਵਾਹ ਪੇਸ਼ ਹੋਏ, ਜਿਨ੍ਹਾਂ ਵਿਚ ਹੇਠ ਦਿਤੇ ਪੱਤ੍ਰਕਾਰ ਵੀ ਆਪਣੇ ਬਿਆਨ ਅਕਾਲੀਆਂ ਦੀ ਸ਼ਾਂਤਮਈ ਦੇ ਹੱਕ ਵਿਚ ਦੇ ਗਏ :

ਸ਼੍ਰੀ ਗਿਆਨ ਚੰਦ ਰਾਮ ਪਾਲ, ਬੰਦੇਮਾਤ੍ਰਮ, ਸ਼੍ਰੀ ਆਨੰਦ ਨਾਰਾਇਣ, ਟ੍ਰੀਬੀਊਨ, ਮਹਾਸ਼ਾ ਕ੍ਰਿਸ਼ਨ, ਪ੍ਰਤਾਪ, ਸ੍ਰ: ਅਮਰ ਸਿੰਘ, ਲਾਇਲ ਗੈਜ਼ਟ (ਮਗਰੋਂ ਸ਼ੇਰੇ ਪੰਜਾਬ) ਸ਼੍ਰੀ ਜੀ. ਏ. ਸੁੰਦਰਮ, ਇੰਡੀਪੈਂਡੈਂਟ-ਅਲਾਹਾਬਾਦ।

ਮਹਾਸ਼ਾ ਕ੍ਰਿਸ਼ਨ ਜੀ, ਜੋ ਬਾਅਦ ਵਿਚ ਐਂਟੀ-ਸਿੱਖ ਪ੍ਰਸਿਧ ਰਹੇ ਹਨ, ਦੇ ਬਿਆਨ ਵਿਚੋਂ ਕੁਝ ਲਾਈਨਾਂ ਪਾਠਕਾਂ ਦੀ ਦਿਲਚਸਪੀ ਲਈ ਦਿਤੀਆਂ ਜਾਂਦੀਆਂ ਹਨ, ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਅਕਾ-ਲੀਆਂ ਦਾ ਮਾਰ ਦਾ ਗੈਰ-ਸਿੱਖਾਂ ਤੇ ਕੈਸਾ ਪ੍ਰਭਾਵ ਪਿਆ ਸੀ :

"......ਦੋ ਵਾਰੀ ਪੁਲਸੀਏ ਅਕਾਲੀਆਂ ਦੇ ਸਰੀਰ ਉਤੇ ਚੜ੍ਹ ਕੇ ਨਚਦੇ ਵੇਖੇ ਸਨ। ਇਕ ਨੇ ਇਕ ਅਕਾਲੀ ਦੀ ਧੌਣ ਤੇ ਲੱਤ ਰਖੀ ਸੀ। ਇਕ ਹੋਰ ਪੁਲਸੀਏ ਨੂੰ ਮੈਂ ਅਕਾਲੀ ਦੀ ਧੌਣ ਮਰੋੜਦੇ ਵੇਖਿਆ ਹੈ। ਮਿਸਟਰ ਬੀਟੀ ਅੱਖਾਂ ਦੇ ਲਾਗੇ ਵੀ ਡਾਂਗਾਂ ਮਾਰਦਾ ਸੀ।"

ਕਾਂਗ੍ਰਸ ਇਨਕੁਆਇਰੀ ਕਮੇਟੀ ਸਾਹਮਣੇ ਰਾਜਾ ਨਰਿੰਦਰਾ ਨਾਥ ਜੀ, ਰਾਏਜ਼ਾਦਾ ਹੰਸ ਰਾਜ ਜੀ, ਲਾਲਾ ਦੁਨੀ ਚੰਦ ਜੀ ਬੈਰਿਸਟਰ

ਲਾਹੌਰ, ਆਦਿ ਹਿੰਦੂ ਮੁਖੀਆਂ ਨੇ ਬਿਆਨ ਦਿਤੇ ਅਤੇ ਅਕਾਲੀਆਂ ਦੀ ਸ਼ਾਂਤਮਈ ਬਹਾਦਰੀ ਦੀ ਰਜਵੀਂ ਪਰਸੰਸਾ ਕੀਤੀ। ਪਰ ਅਫਸੋਸ ਹੈ ਚੀਫ ਖਾਲਸਾ ਦੀਵਾਨ ਦੇ ਸ੍ਰਦਾਰਾਂ ਉਤੇ ਜੋ......(ਨਰਮ ਧੜੇ ਬਾਰੇ ਹਾਲਾਤ ਅੰਕਤ ਕਰਨੇ ਇਸ ਪੁਸਤਕ ਦਾ ਵਿਸ਼ਾ ਨਹੀਂ, ਪਾਠਕ ਖਿਮਾ ਕਰਨਗੇ।) ਪੜਤਾਲੀਆ ਕਮੇਟੀ ਦੀ ਰੀਪੋਰਟ ਸਿੱਖਾਂ ਦੀ ਬਹਾਦਰੀ ਨਾਲ ਭਰੀ ਹੋਈ ਕਾਂਗਰਸ ਨੂੰ ਪੇਸ਼ ਕੀਤੀ ਗਈ ਤੇ ਜਿਸ ਵਿਚ ਅੰਗ੍ਰੇਜ਼ ਦੇ ਜ਼ੁਲਮ ਸੁਚੱਜੇ ਢੰਗ ਨਾਲ ਨੰਗੇ ਕੀਤੇ ਗਏ।

ਪੰਡਤ ਜਵਾਹਰ ਲਾਲ ਜੀ ਨਹਿਰੂ ਨੇ ਆਪਣੀ ਆਟੋ-ਬਾਇਓਗਰਾਫੀ ਵਿਚ ਗੁਰੂ ਦੇ ਬਾਗ ਦੇ ਮੋਰਚੇ ਬਾਰੇ ਆਪਣੀ ਰਾਏ ਇਉਂ ਦਿਤੀ ਹੈ:

"......the methods of the Akalis were modelled on non-violent Satyagrah. Many incidents took place, but chief among them wrs the famous Guru-ka-Bagh struggle, where scores of Sikhs, many of them ex-soldiers, allowed themselves to be brutally beaten by the police without raising their hands or turning back from their mission. India was startled by this amazing display of tenacity and courage The Gurdwara Committee was declared illegal by the Government and the struggle continued for some years and ended in the victory of the Sikhs."

ਫੌਜੀ ਪੈਨਸ਼ਨਰਾਂ ਦੇ ਜਥਿਆਂ ਦਾ ਪ੍ਰਭਾਵ ਸਿੱਖ ਫੌਜਾਂ ਤੇ ਵੀ ਪੈਣਾ ਜ਼ਰੂਰੀ ਸੀ। ਸ੍ਰਕਾਰ ਨੂੰ ਡਰ ਲਗਣਾ ਸ਼ੁਰੂ ਹੋ ਗਿਆ ਕਿ ਕਿਤੇ ਫੌਜਾਂ ਵਿਚ ਬਗ਼ਾਵਤ ਨਾ ਹੋ ਜਾਏ। ਅਕਾਲੀ ਲਹਿਰ

ਦਾ ਸਿੱਕਾ ਸਾਰੇ ਭਾਰਤਵਾਸੀਆਂ ਦੇ ਦਿਲਾਂ ਉਤੇ ਜੰਮ ਚੁਕਾ ਸੀ। ਏਸ ਹਾਲਤ ਵਿਚ ਗੋਰੀ ਸੁਕਾਰ ਨੇ ਸਰ ਗੰਗਾ ਰਾਮ ਦੇ ਰਾਹੀਂ ਸਮਝੌਤੇ ਦਾ ਰਾਹ ਕਢ ਲਿਆ ਤੇ ੧੮ ਨਵੰਬਰ ੧੯੨੨ ਨੂੰ ਪੁਲਸ ਵਾਪਸ ਬੁਲਾ ਲਈ। ਸਿੰਘਾਂ ਨੇ ਮੋਰਚਾ ਫਤਹ ਕਰ ਲਿਆ।

ਗੁਰੂ ਕੇ ਬਾਗ਼ ਦੀ ਫਿਲਮ ਵੀ ਵਿਦੇਸ਼ੀ ਪੱਤ੍ਰਕਾਰਾਂ ਨੇ ਲਈ ਸੀ ਜਿਸ ਨੂੰ ਭਾਰਤ ਵਿਚ ਵਖਾਣਾ ਸੁਕਾਰ ਨੇ ਬੰਦ ਕਰ ਦਿਤਾ ਸੀ ਪਰ ਅਮ੍ਰੀਕਾ ਵਿਚ ਉਹ ਫਿਲਮ ਵਡੇ ਵਡੇ ਇਸ਼ਤਿਹਾਰ ਛਾਪ ਕੇ ਵਿਖਾਈ ਗਈ ਸੀ। ਇਸ ਫਿਲਮ ਨੇ ਅੰਗ੍ਰੇਜ਼ ਦੇ ਵਕਾਰ ਤੇ ਭਾਰੀ ਸਟ ਲਾਈ ਤੇ ਅੰਗ੍ਰੇਜ਼ਾਂ ਨੇ ਅਮ੍ਰੀਕਾ ਨੂੰ ਇਸ ਬਾਰੇ ਪ੍ਰੋਟੈਸਟ ਵੀ ਭੇਜਿਆ।

ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਮਾਰਾਂ ਖਾਣ ਨਾਲ ਤੇ ਜੇਹਲਾਂ ਦੇ ਜ਼ੁਲਮਾਂ ਰਾਹੀਂ ਸ਼ਹੀਦੀਆਂ ਪਾਣ ਵਾਲੇ ੧੮ ਸਿੰਘਾਂ ਦੇ ਨਾਮ ਮਿਲੇ ਹਨ ਜੋ ਹੇਠ ਦਿਤੇ ਜਾਂਦੇ ਹਨ :

ਗਿਆਨੀ ਬਿਸ਼ਨ ਸਿੰਘ ਫੀਰੋਜ਼ਪੁਰ, ਸੁ: ਭਗਤ ਸਿੰਘ ਅੰਮ੍ਰਿਤਸਰ, ਸ: ਸੁਦਾਗਰ ਸਿੰਘ ਸਿਆਲਕੋਟ ਸ: ਸੁੰਦਰ ਸਿੰਘ, ਸ: ਸੁਦਾਗਰ ਸਿੰਘ ਲਾਇਲਪੁਰ, ਸ: ਹਰੀ ਸਿੰਘ ਫੀਰੋਜ਼ਪੁਰ, ਸ: ਸੁੰਦਰ ਸਿੰਘ ਸ: ਹਰੀ ਸਿੰਘ ਰਾਵਲਪਿੰਡੀ, ਸ: ਹਰਦਿਤ ਸਿੰਘ, ਜੰਲਧਰ, ਸ: ਸਰਦਾਰਾ ਸਿੰਘ, ਸ: ਕਿਸ਼ਨ ਸਿੰਘ (ਰਿਆਸਤ) ਪਟਿਆਲਾ, ਸ: ਮੂਲਾ ਸਿੰਘ ਰਾਵਲਪਿੰਡੀ, ਸ: ਗੰਡਾ ਸਿੰਘ, ਅੰਮ੍ਰਿਤਸਰ, ਸ: ਦਸੌਂਦਾ ਸਿੰਘ, ਮੁਜ਼ਫਰਗੜ੍ਹ, ਸ: ਤਾਰਾਸਿੰਘ, ਸ: ਨਾਰਾਇਣ ਸਿੰਘ, ਸ: ਪਸ਼ੌਰਾ ਸਿੰਘ ਅਤੇ ਸ: ਪ੍ਰਕਾਸ਼ ਸਿੰਘ।

੧੯੨੩ ਦੇ ਸ਼ੁਰੂ ਵਿਚ ਅਕਾਲੀਆਂ ਦੀ ਰਿਹਾਈ ਦਾ ਸਵਾਲ ਉਠ ਖਲੋਤਾ ਪਰ ਸੁਕਾਰ ਨੇ ਸੁਦਾਰ ਖੜਕ ਸਿੰਘ ਜੀ ਦੀ ਰਿਹਾਈ ਬਾਰੇ ਮਾਤਾ ਜਿਹਾ ਵੀ ਧਿਆਨ ਦੇਣਾ ਮੁਨਾਸਬ ਨਾ ਸਮਝਿਆ।

## ਕਾਲੀ ਦਸਤਾਰ ਤੇ ਗਾਂਧੀ ਟੋਪੀ

ਦਸੰਬਰ ੧੯੨੨ ਵਿਚ ਹੀ ਜਦ ਇਕ ਪਾਸੇ ਸ੍ਰਕਾਰ ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਜਾਨ ਬਚਾਣ ਦੇ ਰਾਹ ਢੂੰਡ ਰਹੀ ਸੀ ਦੂਜੇ ਪਾਸੇ ਦੇਸ਼ ਭਗਤਾਂ ਨਾਲ ਲੜਾਈ ਦਾ ਦੂਜਾ ਫਰੰਟ ਖੋਲ੍ਹਣ ਦੀਆਂ ਤਿਆਰੀਆਂ ਵੀ ਪੂਰੀਆਂ ਕਰ ਰਹੀ ਸੀ। ਇਹ ਫਰੰਟ ਕਾਲੀ ਦਸਤਾਰ ਤੇ ਗਾਂਧੀ ਟੋਪੀ ਉਤੇ ਕੈਦ ਹੋਏ ਦੇਸ਼ ਭਗਤਾਂ ਉਤੇ ਜੇਲ੍ਹ ਅੰਦਰ ਪਾਬੰਦੀ ਲਗਾ ਕੇ ਖੋਲ੍ਹ ਦਿਤਾ। ਸ੍ਰਕਾਰ ਇਹ ਸਮਝ ਚੁਕੀ ਸੀ ਕਿ ਬਾਬਾ ਖੜਕ ਸਿੰਘ ਜੀ ਉਤੇ ਕੋਈ ਪਾਬੰਦੀ ਨਹੀਂ ਲਗਾਈ ਜਾ ਸਕਦੀ ਪਰ ਸ਼ਰਾਰਤਨ ਇਸ ਪਾਬੰਦੀ ਹੇਠ ਬਾਬਾ ਜੀ ਨੂੰ ਇਕ ਹੋਰ ਕਰੜੀ ਪ੍ਰੀਖਿਆ ਵਿਚ ਪਾ ਦਿਤਾ। ਡੇਹਰਾ ਗ਼ਾਜ਼ੀ ਖਾਂ ਜੇਲ੍ਹ ਵਿਚ ਖਾਨ ਅਬਦੁਲ ਗੁਫਾਰ ਖਾਂ ਅਤੇ ਹੋਰ ਮੁਸਲਮਾਨ ਲੀਡਰਾਂ ਨੂੰ ਕਾਂਗਰਸ ਬੇਲੋੜਾ ਹੀ ਚੁਕਦੀ ਰਹੀ ਕਿ ਕਿਸੇ ਤਰ੍ਹਾਂ ਮੁਸਲਮਾਨ ਕਾਂਗ੍ਰਸ ਦੇ ਨਾਲ ਰਹਿਣ ਪਰ ਸਿੱਖ ਲੀਡਰਾਂ ਨੂੰ ਗਾਂਧੀ ਜੀ ਨੇ ਅਗੇ ਨਹੀਂ ਆਉਣ ਦਿਤਾ। ਸ੍ਰਦਾਰ ਖੜਕ ਸਿੰਘ ਦੀ ਕਾਬਲੀਅਤ, ਹਿੰਮਤ ਤੇ ਕੁਰਬਾਣੀ ਦੇ ਮੁਕਾਬਲੇ ਖਾਨ ਅਬਦੁਲ ਗੁਫਾਰ ਖਾਂ ਦੀ ਤੁਛ ਹਸਤੀ ਸੀ। ਖਾਨ ਅਬਦੁਲ ਗੁਫਾਰ ਖਾਂ, ਫਰੰਟੀਅਰ ਗਾਂਧੀ ਜੀ ਜੈਸੇ ਪਠਾਣ ਵੀ ਕੈਦ ਸਨ ਅਤੇ ਹਿੰਦੂ ਆਗੂ ਵੀ, ਪਰ ਕਿਸੇ ਦੀ ਜੁਰਅਤ ਨਾ ਪਈ ਕਿ ਉਹ ਗਾਂਧੀ ਟੋਪੀ ਤੇ ਲਗੀ ਪਾਬੰਦੀ ਵਿਰੁਧ ਜ਼ਬਾਨ ਤਕ ਵੀ ਖੋਲ੍ਹ ਸਕਣ। ਬਾਬਾ ਜੀ ਨੇ ਏਸ ਪਾਬੰਦੀ ਨੂੰ ਠੁਕਰਾ ਦਿਤਾ ਤੇ ਪ੍ਰੋਟੈਸਟ ਦੇ ਤੌਰ ਤੇ ਸਾਰੇ ਕਪੜੇ ਉਤਾਰ ਦਿਤੇ ਤੇ ੪ ਸਾਲਾਂ ਤੋਂ ਵਧ ਜੇਲ੍ਹ ਵਿਚ ਸਰਦੀਆਂ ਗਰਮੀਆਂ ਦਾ ਨੰਗੇ ਧੜ ਹੀ ਮੁਕਾਬਲਾ ਕਰਦੇ ਰਹੇ। ਇਹ ਮਹਾਨ ਤਪੱਸਿਆ ਜੋ ਬਾਬਾ ਜੀ ਨੇ ਡੇਹਰਾ ਗ਼ਾਜ਼ੀ ਖਾਂ ਦੀ ਅਤਿ ਸਰਦੀ ਅਤੇ ਅਤਿ ਗਰਮੀ ਵਿਚ ਅਨੋਖੇ ਨਾਂਗੇ ਸਾਧੂ ਵਾਂਗ ਕੀਤੀ, ਉਸ ਦੀ ਲੰਗੋਟੀ ਪੇਸ਼ ਗਾਂਧੀ

ਕਦਰ ਹੀ ਨਾ ਪਾ ਸਕਿਆ।

ਆਪ ਜੂਨ ੧੯੨੭ ਵਿਚ ਸਾਢੇ ਪੰਜ ਸਾਲ ਦੀ ਲੰਬੀ ਸਜ਼ਾ ਭੁਗਤ ਕੇ ਡੇਹਰਾ ਗਾਜ਼ੀ ਖਾਂ ਜੇਲ੍ਹ ਵਿਚੋਂ ਰਿਹਾ ਹੋਏ।

## ਨਹਿਰੂ ਰੀਪੋਰਟ

੧੯੨੮ ਵਿਚ ਸਾਈਮਨ ਕਮਿਸ਼ਨ ਹਿੰਦ ਆਈ। ਬਾਬਾ ਜੀ ਨੇ ਇਸ ਕਮਿਸ਼ਨ ਦਾ ਬਾਈਕਾਟ ਕੀਤਾ। ਇਸ ਕਮਿਸ਼ਨ ਦੇ ਵਾਪਸ ਜਾਣ ਮਗਰੋਂ ਨਹਿਰੂ ਰੀਪੋਰਟ ਦਾ ਰੌਲਾ ਪੈ ਗਿਆ। ਇਹ ਰੀਪੋਰਟ ਪੰਡਤ ਮੋਤੀ ਲਾਲ ਜੀ ਨਹਿਰੂ ਅਤੇ ਉਨ੍ਹਾਂ ਦੇ ਸਾਥੀਆਂ ਨੇ ਤਿਆਰ ਕੀਤੀ ਸੀ ਜਿਸ ਵਿਚ ਪੂਰਨ ਆਜ਼ਾਦੀ ਦੀ ਥਾਂ ਡੋਮੀਨੀਅਨ ਸਟੇਟੱਸ ਦੀ ਮੰਗ ਕੀਤੀ ਗਈ ਸੀ। ਇਸ ਰੀਪੋਰਟ ਵਿਚ ਸਿੱਖ ਹੱਕਾਂ ਤੇ ਵੀ ਛਾਪਾ ਮਾਰਿਆ ਗਿਆ ਸੀ। ਬਾਬਾ ਜੀ, ਜੋ ਪੂਰਨ ਆਜ਼ਾਦੀ ਦੀ ਮੰਗ ਕਰਨ ਵਾਲੇ ਤੇ ਸਿੱਖ ਹੱਕਾਂ ਦੇ ਰਖਵਾਲੇ ਸਨ, ਕਦ ਐਸੀ ਢਿਲੜ ਰੀਪੋਰਟ ਨੂੰ ਸਵੀਕਾਰ ਕਰ ਸਕਦੇ ਸਨ? ਬਾਬਾ ਜੀ ਨੇ ਇਸ ਰੀਪੋਰਟ ਨੂੰ ਰੱਦੀ ਦੀ ਟੋਕਰੀ ਵਿਚ ਸੁਟਵਾਣ ਲਈ ਧੂੰਆਂ ਧਾਰ ਤਕਰੀਰਾਂ ਕੀਤੀਆਂ ਅਤੇ ਦੇਸ਼ ਵਾਸੀਆਂ ਅੰਦਰ ਜਾਗ੍ਰਤ ਲੈ ਆਂਦੀ। ਪੰਡਤ ਮਦਨ ਮੋਹਨ ਜੀ ਮਾਲਵੀਆ ਨੂੰ ਗਾਂਧੀ ਜੀ ਨੇ ਬਾਬਾ ਜੀ ਪਾਸ ਭੇਜਿਆ ਕਿ ਉਨ੍ਹਾਂ ਨੂੰ ਸਮਝਾਏ ਕਿ ਨਹਿਰੂ ਰੀਪੋਰਟ ਦੀ ਵਿਰੋਧਤਾ ਛਡ ਦੇਣ ਪਰ ਉਹ ਬਾਬਾ ਜੀ ਦੇ ਵਿਚਾਰ ਸੁਣ ਬਾਬਾ ਜੀ ਦਾ ਹੀ ਹੋ ਗਿਆ।

## ਗਾਂਧੀ–ਖੜਕ ਸਿੰਘ ਪੈਕਟ

ਦਸੰਬਰ ੧੯੨੯ ਵਿਚ ਸਰਬ ਹਿੰਦ ਕਾਂਗ੍ਰਸ ਦਾ ਸਾਲਾਨਾ ਸਮਾਗਮ ਪੰਡਤ ਜਵਾਹਰ ਲਾਲ ਜੀ ਨਹਿਰੂ ਦੀ ਪ੍ਰਧਾਨਗੀ

ਹੇਠ ਲਾਹੌਰ ਹੋਇਆ। ਉਨ੍ਹਾਂ ਦਿਨਾਂ ਵਿਚ ਹੀ ਬਾਬਾ ਜੀ ਦੀ ਪ੍ਰਧਾਨਗੀ ਹੇਠ ਲਾਹੌਰ ਵਿਖੇ ਆਲ ਇੰਡੀਆ ਅਕਾਲੀ ਕਾਨਫ੍ਰੰਸ ਰਖੀ ਗਈ। ਸੰਸਾਰ ਦਾ ਪ੍ਰੈਸ ਗਵਾਹ ਹੈ ਕਿ ਬਾਬਾ ਜੀ ਦੇ ਜਲੂਸ ਦੇ ਮੁਕਾਬਲੇ ਪੰਡਤ ਜਵਾਹਿਰ ਲਾਲ ਜੀ ਦਾ ਜਲੂਸ ਫੁਸਫੁਸਾ ਜਿਹਾ ਰਹਿ ਗਿਆ ਸੀ। ਬਾਬਾ ਜੀ ਦਾ ਭਾਰੀ ਸਨਮਾਨ ਵੇਖ ਗਾਂਧੀ ਜੀ ਨੂੰ ਝੁਕਣਾ ਪਿਆ ਤੇ ਉਨ੍ਹਾਂ ਬਾਬਾ ਜੀ ਨਾਲ ਇਕ ਇਤਿਹਾਸਕ ਮੁਲਾਕਾਤ ਕੀਤੀ। ਗਾਂਧੀ ਜੀ ਦੇ ਨਾਲ ਪੰਡਤ ਮਤੀ ਲਾਲ ਜੀ ਨਹਿਰੂ, ਪੰਡਤ ਮਦਨ ਮੋਹਨ ਜੀ ਮਾਲਵੀਆ, ਡਾਕਟਰ ਐਮ. ਏ. ਅਨਸਾਰੀ ਆਦਿ ਕਾਂਗਰਸੀ ਲੀਡਰ ਸਨ ਅਤੇ ਬਾਬਾ ਜੀ ਨਾਲ ਸ੍ਰਦਾਰ ਬਹਾਦਰ ਮਹਿਤਾਬ ਸਿੰਘ ਜੀ ਤੇ ਮਾਸਟਰ ਤਾਰਾ ਸਿੰਘ ਜੀ।

ਗਾਂਧੀ ਜੀ ਨੇ ਬਾਬਾ ਜੀ ਦੀ ਪੂਰਨ ਅਜ਼ਾਦੀ ਦੀ ਮੰਗ ਪ੍ਰਵਾਨ ਕਰ ਲਈ ਅਤੇ ਨਹਿਰੂ ਰੀਪੋਰਟ ਨੂੰ ਰੱਦੀ ਦੀ ਟੋਕਰੀ ਵਿਚ ਸੁਟਣਾ ਵੀ ਮੰਨ ਲਿਆ ਅਤੇ ਇਕ ਲਿਖਤੀ ਮੁਆਇਦਾ ਹੋਇਆ ਜਿਸਦੇ ਸ਼ਬਦ ਐਉਂ ਹਨ :–

"ਜਦ ਦੇਸ਼ ਆਜਾਦ ਹੋਏਗਾ ਤਾਂ ਐਸਾ ਕੋਈ ਵਿਧਾਨ ਨਹੀਂ ਬਣਾ-ਇਆ ਜਾਵੇਗਾ ਜੋ ਘਟ ਗਿਣਤੀਆਂ ਨੂੰ ਤੇ ਖਾਸ ਕਰ ਸਿੱਖਾਂ ਨੂੰ ਪੂਰੀ ਤਰ੍ਹਾਂ ਸੰਤੁ-ਸ਼ਟ ਨਾ ਕਰਦਾ ਹੋਵੇ।'

## ਕੌਮੀ ਝੰਡਾ

੧੯੨੯ ਤਕ ਕੌਮੀ ਝੰਡਾ ਇਹ ਨਹੀਂ ਸੀ ਹੁੰਦਾ ਜੋ ਅੱਜ ਅਸੀਂ ਵੇਖ ਰਹੇ ਹਾਂ। ਉਸ ਵਿਚ ਕੇਸਰੀ ਰੰਗ ਦੀ ਥਾਂ ਲਾਲ ਰੰਗ ਹੁੰਦਾ ਸੀ ਤੇ ਬਾਬਾ ਜੀ ਉਸ ਝੰਡੇ ਨੂੰ "ਫਿਰਕੂ ਝੰਡਾ" ਕਿਹਾ ਕਰਦੇ ਸਨ, ਕਿਉਂਕਿ ਕਾਂਗ੍ਰਸੀ ਲੀਡਰ ਉਸ ਬਾਰੇ ਬਿਆਨ ਕਰਦੇ ਸਨ ਕਿ ਲਾਲ ਰੰਗ ਹਿੰਦੂਆਂ ਦਾ, ਸਾਵਾ ਰੰਗ ਮੁਸਲਮਾਨਾਂ ਦਾ ਅਤੇ ਸਫ਼ੈਦ ਸਾਰੀਆਂ ਘਟ ਗਿਣਤੀਆਂ ਦਾ। ਲਾਹੌਰ ਦੀ ੧੯੨੯ ਦੀ

ਕਾਂਗ੍ਰਸ ਵਿਚ ਹੀ ਬਾਬਾ ਜੀ ਦੀ ਖਾਹਿਸ਼ ਮੁਤਾਬਕ ਕੌਮੀ ਝੰਡਾ ਕਮੇਟੀ ਬਣੀ ਤੇ ਅੱਜ ਜੋ ਕੌਮੀ ਝੰਡਾ ਲਹਿਰਾਂਦਾ ਵੇਖ ਰਹੇ ਹਾਂ, ਉਹ ਨਵਾਂ ਬੜੀ ਡੂੰਘੀ ਸੋਚ ਵਿਚਾਰ ਮਗਰੋਂ ਤਜਵੀਜ਼ ਹੋਇਆ। ਇਹ ਬਾਬਾ ਜੀ ਦੀ ਦੇਸ਼ ਨੂੰ ਬਹੁਤ ਹੀ ਵਡੀ ਤੇ ਸ਼ਾਨਦਾਰ ਦੇਣ ਹੈ।

## ਗੋਲ ਮੇਜ਼ ਕਾਨਫਰੰਸ

੧੯੩੦-੩੧ ਵਿਚ ਵਲੈਤ ਗੋਲ ਮੇਜ਼ ਕਾਨਫਰੰਸ ਦੇ ਦੋ ਸਮਾਗਮ ਹੋਏ। ਕਾਂਗ੍ਰਸ ਵੀ ਸ਼ਾਮਲ ਹੋਈ ਤੇ ਭਾਰਤ ਦੇ ਰਾਜੇ ਮਹਾ-ਰਾਜੇ ਵੀ। ਬਾਬਾ ਖੜਕ ਸਿੰਘ ਜੀ ਨੇ ਉਸ ਕਾਨਫਰੰਸ ਦਾ ਵੀ ਮੁਕੰਮਲ ਬਾਈਕਾਟ ਕੀਤਾ ਤੇ ਉਸ ਨੂੰ ਅੰਗਰੇਜ਼ ਸ੍ਰਕਾਰ ਦਾ ਇਕ ਫਰੇਬ ਕਹਿ ਭੰਡਿਆ। ਅਕਾਲੀ ਪਾਰਟੀ ਦਾ ਇਕ ਵੀ ਪ੍ਰਤੀਨਿਧ ਦੋਹਾਂ ਹੀ ਸਮਾਗਮਾਂ ਵਿਚ ਸ਼ਾਮਲ ਨਾ ਹੋਇਆ। ਗਾਂਧੀ ਜੀ ਬੁਰੀ ਤਰ੍ਹਾਂ ਅਸਫਲ ਵਲੈਤੋਂ ਮੁੜੇ ਤੇ ਬੰਬਈ ਪੁਜਦੇ ਹੀ ਗ੍ਰਿਫਤਾਰ ਕਰ ਲਏ ਗਏ। ਕੀ ਇਸ ਤੋਂ ਵਧ ਅਕਾਲੀਆਂ ਦੀ ਸੂਝ ਬੂਝ ਤੇ ਦੂਰ-ਅੰਦੇਸ਼ੀ ਦਾ ਹੋਰ ਵੀ ਸਬੂਤ ਦੇਣ ਦੀ ਲੋੜ ਹੈ? ਜਿਥੇ ਕਾਂਗਰਸ ਕਦਮ ਕਦਮ ਤੇ ਭਟਕਦੀ ਤੇ ਸ੍ਰਕਾਰੀ ਜਾਲ ਵਿਚ ਫਸਦੀ ਰਹੀ, ਅਕਾਲੀ ਬਾਬਾ ਜੀ ਦੀ ਸ਼ਾਨਦਾਰ ਅਗਵਾਈ ਹੇਠ, ਇਕੋ ਪੂਰਨ ਆਜ਼ਾਦੀ ਦੇ ਨਿਸ਼ਾਨੇ ਤੇ ਦ੍ਰਿੜ੍ਹ ਖੜੇ ਰਹੇ।

## ਕਮਿਊਨਲ ਐਵਾਰਡ

੧੯੩੫ ਐਕਟ ਹੇਠ ਸਾਡੀ ਕੌਮੀ ਜਮਾਤ ਕਾਂਗਰਸ ਨੇ ਕਮਿਊਨਲ ਐਵਾਰਡ ਪ੍ਰਵਾਨ ਕੀਤਾ ਅਤੇ ਦੇਸ਼ ਅੰਦਰ ਚੋਣਾਂ ਲੜ ਬਹੁਤ ਸਾਰੇ ਪ੍ਰਾਂਤਾਂ ਵਿਚ ਕਾਂਗਰਸ ਦਾ ਰਾਜ ਕਾਇਮ ਕੀਤਾ। ਪਰ ਬਾਬਾ ਜੀ ਦਾ ਸਟੈਂਡ ਵੇਖੋ, ਆਪ ਨੇ ਕਮਿਊਨਲ ਐਵਾਰਡ ਨੂੰ ਵੀ ਠੁਕਰਾ ਦਿਤਾ। ਆਪ ਨੂੰ ਖਾਸ ਕਰ "ਕਮਿਊਨਲ" ਸ਼ਬਦ ਹੀ ਨਹੀਂ ਸੀ ਜਚਦਾ। ਆਪ ਫਿਰਕਾ ਪ੍ਰਸਤੀ ਦੇ ਕੱਟੜ ਵਿਰੋਧੀ ਸਨ।

## ਪਾਕਿਸਤਾਨ—ਯਾ ਦੇਸ਼ ਦਾ ਵੰਡਾਰਾ

ਆਪ ਦੇਸ਼ ਦੇ ਵੰਡਾਰੇ ਦੇ ਸਖ਼ਤ ਵਿਰੋਧੀ ਸਨ ਅਤੇ ਜਿਵੇਂ ਪਹਿਲਾਂ ਦਸਿਆ ਜਾ ਚੁਕਾ ਹੈ, ਬਾਬਾ ਜੀ ਨੇ ਪੰਜਾਬ ਵਿਚ ਅਖੰਡ ਭਾਰਤ ਦਾ ਨਾਅਰਾ ਲਗਾਇਆ। ਪੰਜਾਬ ਦੇ ਕਈ ਸ਼ਹਿਰਾਂ ਵਿਚ ਅਖੰਡ ਭਾਰਤ ਕਾਨਫਰੰਸਾਂ ਕੀਤੀਆਂ ਗਈਆਂ। ਕਾਂਗਰਸੀ ਲੀਡਰ ਭਲੀ ਪ੍ਰਕਾਰ ਸਮਝਦੇ ਸਨ ਕਿ ਬਹਾਦਰ ਦੇਸ਼ ਭਗਤ ਅਕਾਲੀ ਦੇਸ਼ ਦੀ ਵੰਡ ਦੇ ਹੱਕ ਵਿਚ ਨਹੀਂ ਪਰ* ਕਾਂਗਰਸ ਹਾਈ ਕਮਾਂਡ ਨੇ ਦੇਸ਼ ਦਾ ਵੰਡਾਰਾ ਮੰਨ ਲਿਆ, ਜਿਸ ਦੀ ਕੀਮਤ ਬੜੀ ਮਹਿੰਗੀ ਤਾਰਨੀ ਪਈ ਅਤੇ ਅਗੋਂ ਪਤਾ ਨਹੀਂ ਕਦੋਂ ਤਕ ਤਾਰਦੇ ਰਹਾਂਗੇ।

ਬਾਬਾ ਜੀ ਵਾਹਿਦ ਨੈਸ਼ਨਲ ਲੀਡਰ ਸਨ ਜੋ ਅਖੰਡ ਹਿੰਦੁ-ਸਤਾਨ ਦੀ ਜਾਇਜ਼ ਮੰਗ ਲਈ ਵੀ ਗ੍ਰਿਫਤਾਰ ਹੋਏ। ਆਪ ਦੇਸ਼ ਦੀ ਅਜ਼ਾਦੀ ਲਈ ੧੫ ਵਾਰੀ ਜੇਲ੍ਹ ਗਏ ਤੇ ੨੦ ਸਾਲਾਂ ਤੋਂ ਉਤੇ ਆਪ ਨੇ ਆਪਣੀ ਜ਼ਿੰਦਗੀ ਜੇਲ੍ਹਾਂ ਅੰਦਰ ਗੁਜ਼ਾਰੀ

## ਆਈ. ਐਨ. ਏ.

੧੯੪੫ ਵਿਚ ਆਜ਼ਾਦ ਹਿੰਦ ਫੌਜ ਦੇ ਬਹਾਦਰ ਸਿਪਾਹੀਆਂ ਨੂੰ ਜਰਨੈਲ ਮੋਹਨ ਸਿੰਘ ਸਮੇਤ ਲਾਲ ਕਿਲ੍ਹਾ, ਦਿੱਲੀ, ਵਿਚ ਲਿਆਂਦਾ ਗਿਆ ਤੇ ਉਹਨਾਂ ਵਿਰੁਧ ਬਗ਼ਾਬਤ ਦਾ ਮੁਕੱਦਮਾ ਖੜਾ ਕੀਤਾ ਗਿਆ। ਬਾਬਾ ਜੀ ਨੂੰ ਡਰ ਸੀ ਕਿ ਗਾਂਧੀ ਜੀ ਕਿਤੇ ਸ਼ਸਤ੍ਰ-ਪੁਜਾਰੀਆਂ ਦੀ ਵਿਰੋਧਤਾ ਨਾ ਸ਼ੁਰੂ ਕਰ ਦੇਣ। ਸੋ ਆਪ ਨੇ ਪਹਿਲਾਂ ਇੰਡੀਅਨ ਨੈਸ਼ਨਲ ਆਰਮੀ ਦੇ ਕੈਦੀਆਂ ਦੇ ਹੱਕ ਵਿਚ ਬੁਲੰਦ ਆਵਾਜ਼ ਉਠਾਈ

---

* ਕੈਬਨਟ ਮਿਸ਼ਨ ਤੇ ਕ੍ਰਿਪਸ਼ ਮਿਸ਼ਨ ਦੀਆਂ ਮੁਲਾਕਾਤਾਂ ਸਮੇਂ ਗਾਂਧੀ ਜੀ ਤੇ ਬਾਬਾ ਜੀ ਨੂੰ ਸੱਦਾ ਤਕ ਨਹੀਂ ਸੀ ਦਿਤਾ ਕਿ ਕਿਤੇ ਗਲਬਾਤ ਵਟੇ ਖਾਤੇ ਨਾ ਪੈ ਜਾਏ। ਐਸੇ ਅਹਿਮ ਮਸਲੇ ਤੇ ਅਤੇ ਏਨੇ ਨਾਜ਼ੁਕ ਸਮੇਂ ਬਾਬਾ ਜੀ ਦੀ ਸਲਾਹ ਨਾ ਲੈਣੀ ਸਿਧ ਕਰਦੀ ਹੈ ਕਿ ਕਾਂਗਰਸ ਨੇ ਦੇਸ਼ ਦਾ ਵੰਡਾਰਾ ਕਰਵਾਉਣ ਲਈ ਪਹਿਲਾਂ ਹੀ ਮਨ ਬਣਾ ਲਿਆ ਹੋਇਆ ਸੀ।

ਜਿਸ ਕਾਂਗ੍ਰਸ ਨੂੰ ਉਨ੍ਹਾਂ ਲਈ ਹਮਦਰਦੀ ਕਰਨ ਤੇ ਮਜ਼ਬੂਰ ਕਰਦਿਤਾ।

ਦੇਸ਼ ਦੀ ਕੋਈ ਵੀ ਐਸੀ *ਅਗਾਂਹ ਵਧੂ ਲਹਿਰ ਨਹੀਂ ਜਿਸ ਵਿਚ ਬਾਬਾ ਜੀ ਨੇ ਨੁਮਾਇਆਂ ਰੋਲ ਅਦਾ ਨਾ ਕੀਤਾ ਹੋਵੇ। ਏਸ ਲਈ ਤਾਂ ਆਜ਼ਾਦ ਭਾਰਤ ਦੇ ਪਹਿਲੇ ਰਾਸ਼ਟਰਪਤੀ ਜੀ ਨੇ ਬਾਬਾ ਖੜਕ ਸਿੰਘ ਅਭਿਨੰਦਨ ਗਰੰਥ ਲਈ ਆਪਣੇ ਘਲੇ ਸੰਦੇਸ਼ ਵਿਚ ਕਿਹਾ ਸੀ :-

"The life of Baba Kharak Singh has been truly a life of dedication in the national cause. He has been connected with the National movement in the country from its very inception. In fact, the story of his own life has been so intertwined with the History of the Indian Freedom Movement that it my well be said to supplement it.

In the midst of fluid alignments and changing politics which swept away many a patriot off his feet. Baba Karak Singh ever remained steadfast in his conviction of sturdy and secular nationalism. He is indeed a person who adds dignity to the community and the nation to which he belongs."

---

* ਬਾਬਾ ਜੀ ਦੀ ਜੀਵਨੀ ਵਿਚ ਨਾਭੇ ਦੇ ਮੋਰਚੇ ਦਾ ਜ਼ਿਕਰ ਨਹੀਂ ਕੀਤਾ ਗਿਆ। ਇਸ ਦਾ ਪੂਰਾ ਹਾਲ ਮਹਾਰਾਜਾ ਨਾਭਾ ਦੀ ਜੀਵਨੀ ਵਿਚ ਮਿਲੇਗਾ।

ਭਾਰਤ ਦੇ ਹਰਮਨ ਪਿਆਰੇ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ ਨੇ ਆਪਣੇ ਸੰਦੇਸ਼ ਵਿਚ ਐਉਂ ਫਰਮਾਇਆ :

"Eversince I took to public life in India I have followed Baba Kharak Singh's carrer with admiration. In the days of our struggle for freedom he was a pillar of strength and no threat or coercion could bend his iron will. I do not see any body in the country today who can be compared in courge, bravery and truthfulness with Baba ji."

ਨਹਿਰੂ ਜੀ ਨੇ ਕੌਮੀ ਝੰਡੇ ਦਾ ਚਾਂਦੀ ਦਾ ਮਾਡਲ ਬਾਬਾ ਜੀ ਨੂੰ ਪੇਸ਼ ਕਰਦੇ ਹੋਏ ਇਹ ਇਤਿਹਾਸਕ ਸ਼ਬਦ ਵਰਤੇ :

"There are few hands which can uphold the honour and preseve the dignity of the National Flag better than those of Baba ji."

ਪੂਜ ਬਾਬਾ ਜੀ ਨੇ ੧੯੨੨ ਦੀ ਆਲ ਇੰਡੀਆ ਸਿੱਖ ਕਾਨਫਰੰਸ ਦੇ ਆਪਣੇ ਪਰਧਾਨਗੀ ਐਡਰੈਸ ਵਿਚ ਆਪਣਾ ਉੱਚ ਆਦਰਸ਼ ਐਉਂ ਬਿਆਨ ਕੀਤਾ :

"In the fight for India's frredom if you find a bullet in my back do not count me as one amongst the Sikhs of the Gurus and do not cremate my dead body according to the Sike rites.

A disciple of the Great Gurus is an ideal saint-soldier and is supposed to fight in the vanguard and face the bullet in the chest and not in the back.

"We, the Sikhs shall never allow any foreigner to rule our Motherland and we shall brook no injustice."

ਆਪ ਆਜ਼ਾਦ ਭਾਰਤ ਵਿਚ ੬ ਅਕਤੂਬਰ ੧੯੬੩ ਨੂੰ ਭਾਰਤ ਦੀ ਆਜ਼ਾਦੀ ਦੀ ਜੰਗ ਜਿੱਤ ਕੇ ਗੁਰਪੁਰੀ ਸਿਧਾਰ ਗਏ।

# ਮਹਾਰਾਜਾ ਰਿਪਦੁਮਨ ਸਿੰਘ ਨਾਭਾ

### ੧੮੮੩-੧੯੪੨

ਨਨਕਾਣਾ ਸਾਹਿਬ ਦੀ ਦੁਰਘਟਨਾ ਮਗਰੋਂ ਸਭ ਤੋਂ ਵਧ ਗਿਣਤੀ ਵਿਚ ਸਿੰਘਾਂ ਨੇ ਨਾਭਾ ਐਜ਼ੀਟੇਸ਼ਨ ਵਿਚ ਸ਼ਹੀਦੀਆਂ ਪ੍ਰਾਪਤ ਕੀਤੀਆਂ ਹਨ। ਲਗ ਪਗ ੧੫੨ ਦੇਸ਼ ਭਗਤ ਸਿੰਘ ਗੋਲੀਆਂ ਨਾਲ ਅਤੇ ਜੇਲ੍ਹ ਦੇ ਤਸੀਹਾਂ ਨਾਲ ਨਾਭੇ ਦੇ ਮੋਰਚੇ ਵਿਚ ਸ਼ਹੀਦ ਹੋਏ। ਕੀ ਕਾਂਗ੍ਰਸ ਜਾਂ ਖਿਲਾਫ਼ਤ ਕੋਈ ਆਪਣੀ ਐਜ਼ੀਟੇਸ਼ਨ ਵਿਚ ਐਸੀ ਮਿਸਾਲ ਪੇਸ਼ ਕਰ ਸਕਦੀ ਹੈ?

ਹਿੰਦੁਸਤਾਨ ਵਿਚ ਅੰਗਰੇਜ਼ ਰਾਜ ਸਮੇਂ ਵਧ ਘਟ ੬੦੦ ਰਜਵਾੜੇ ਸਨ ਤੇ ਹੁਣ ਰਜਵਾੜਾਸ਼ਾਹੀ ਖਤਮ ਹੋਣ ਨਾਲ ਰਿਆਸਤਾਂ ਦੇ ਖੂਨ ਚੂਸਣ ਵਾਲੇ ਰਾਜਿਆਂ ਮਹਾਰਾਜਿਆਂ ਦਾ ਇਤਿਹਾਸ ਇਕ ਫੋਕਟ ਅਫਸਾਨਾ ਬਣ ਕੇ ਰਹਿ ਗਿਆ ਹੈ ਪਰ ਮਹਾਰਾਜਾ ਰਿਪਦੁਮਨ ਸਿੰਘ ਜੀ ਵਾਲੀਏ ਨਾਭਾ ਦਾ ਨਾਂ ਭਾਰਤ ਦੇ ਇਤਿਹਾਸ ਵਿਚ ਸਦਾ ਅਮਰ ਤੇ ਅੱਟਲ ਰਹੇਗਾ ਤੇ ਆਉਣ ਵਾਲੀਆਂ ਨਸਲਾਂ ਸਤਿਕਾਰ ਨਾਲ ਆਪ ਨੂੰ ਸਦਾ ਹੀ ਯਾਦ ਕਰਦੀਆਂ ਰਹਿਣਗੀਆਂ ਕਿਉਂਕਿ ਆਪ ਨੇ ਭਾਰਤ ਮਾਂ ਦੀਆਂ ਗੁਲਾਮੀ ਦੀਆਂ ਕਰੜੀਆਂ ਜ਼ੰਜੀਰਾਂ ਕਟਣ ਲਈ ਆਪਣਾ ਤਖਤ ਛਡ ਅੰਗਰੇਜ਼ ਦੀ ਨਜ਼ਰਬੰਦੀ ਵਿਚ ਦੱਖਣ ਜਾ ਕੇ ਆਪਣੇ ਪ੍ਰਾਣ ਤਿਆਗੇ ਤੇ ਅਦੁਤੀ ਸ਼ਹੀਦੀ ਪ੍ਰਾਪਤ ਕੀਤੀ।



ਮਹਾਰਾਜਾ ਰਿਪੁਦਮਨ ਸਿੰਘ ਜੀ
ਵਾਲੀਏ ਨਾਭਾ

ਆਪ ਮਹਾਰਾਜਾ ਹੀਰਾ ਸਿੰਘ ਜੀ ਦੇ ਸਪੁਤ੍ਰ ਸਨ ਅਤੇ ਆਪ ਦਾ ਜਨਮ ੪ ਮਾਰਚ ੧੮੮੩ ਨੂੰ ਨਾਭੇ ਵਿਖੇ ਹੋਇਆ ਸੀ।

ਆਪ ਨੇ ਆਪਣੀ ਵਿਦਿਆ ਕਿਸੇ ਸਕੂਲ ਯਾ ਕਾਲਜ ਵਿਚ ਦਾਖਲ ਹੋ ਕੇ ਹਾਸਿਲ ਨਹੀਂ ਸੀ ਕੀਤੀ। ਮਹਾਰਾਜਾ ਹੀਰਾ ਸਿੰਘ ਜੀ ਨੇ ਆਪ ਦੀ ਲਿਖਾਈ ਪੜ੍ਹਾਈ ਦਾ ਪ੍ਰਬੰਧ ਮਹੱਲਾਂ ਵਿਚ ਹੀ ਕਰ ਰਖਿਆ ਸੀ। ਆਪ ਪੰਜਾਬੀ, ਹਿੰਦੀ, ਸੰਸਕ੍ਰਿਤ,ਫਾਰਸੀ ਤੇ ਅੰਗਰੇਜ਼ੀ ਦੇ ਵੱਡੇ ਆਲਮ ਸਨ।

ਆਪ ਅਜੇ ਟਿੱਕਾ ਸਾਹਿਬ ਹੀ ਸਨ ਕਿ ੧੯੦੭ ਵਿਚ ਵਾਇਸਰਾਏ ਨੇ ਆਪ ਨੂੰ ਇੰਪੀਰੀਅਲ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਨਾਮਜ਼ਦ ਕਰ ਦਿਤਾ। ਆਪ ਨੇ ਕੌਂਸਲ ਵਿਚ ਸਦਾ ਹੀ ਅਗਾਂਹ ਵਧੂ ਨੈਸ਼ਨਲਿਸਟ ਲੀਡਰਾਂ ਦਾ ਸਾਥ ਦਿਤਾ ਤੇ ਗੋਖਲੇ ਜੀ ਆਪ ਦੀ ਕਾਬਲੀਅਤ ਦੇ ਵਡੇ ਕਦਰਦਾਨ ਹੁੰਦੇ ਸਨ। ਆਨੰਦ ਮੈਰਜ ਐਕਟ ਦਾ ਪਾਸ ਕਰਵਾਣਾ ਵੀ ਆਪ ਦੀ ਮਿਹਨਤ, ਸਿਆਣਪ ਤੇ ਮੁੱਦਬਰੀ ਦਾ ਹੀ ਫਲ ਸੀ। ਅੰਗਰੇਜ਼ ਹਕੂਮਤ ਨੂੰ ਇਸ ਰਾਜ ਕੁਮਾਰ ਵਲੋਂ ਉਹਨਾਂ ਦਿਨਾਂ ਵਿਚ ਹੀ ਚੁਕੰਨਾ ਹੋਣਾ ਪੈ ਗਿਆ।

## ਗੱਦੀ ਨਸ਼ੀਨੀ

੧੯੧੧ ਵਿਚ ਮਹਾਰਾਜਾ ਹੀਰਾ ਸਿੰਘ ਜੀ ਦੇ ਅਕਾਲ ਚਲਾਣੇ ਤੇ ਆਪ ਗੱਦੀ ਤੇ ਬੈਠੇ। ਗੱਦੀ ਨਸ਼ੀਨੀ ਦੀ ਰਸਮ ਸਮੇਂ ਵਾਇਸਰਾਏ ਦੇ ਨੁਮਾਇੰਦੇ ਦਾ ਹਾਜ਼ਰ ਹੋਣਾ ਰਸਮੀ ਤੌਰ ਤੇ ਜ਼ਰੂਰੀ ਹੁੰਦਾ ਸੀ ਪਰ ਆਪ ਨੇ ਗੱਦੀ ਤੇ ਬੈਠਦਿਆਂ ਇਸ ਰਸਮ ਨੂੰ ਤੋੜ ਕੇ ਆਪਣੇ ਬਾਗ਼ੀ ਹੋਣ ਦਾ ਸਬੂਤ ਦਿਤਾ। ਇਹ ਤੌਹੀਨ ਅੰਗਰੇਜ਼ ਹਕੂਮਤ ਨੂੰ ਬਰਦਾਸ਼ਤ ਕਰਨੀ ਆਸਾਨ ਨਹੀਂ ਸੀ।

ਭਾਰਤ ਦੀਆਂ ਸਾਰੀਆਂ ਰਿਆਸਤਾਂ ਵਿਚ ਇਹ ਗੁਰੂ ਦਾ ਲਾਲ, ਮਹਾਰਾਜਾ ਰਿਪਦੁਮਨ ਸਿੰਘ, ਪਹਿਲਾ ਤੇ ਆਖਰੀ ਮਹਾ-

ਰਾਜਾ ਸੀ ਜਿਸ ਅੰਗਰੇਜ਼ ਹਕੂਮਤ ਦਾ ਕੋਈ ਖਤਾਬ ਨਹੀਂ ਸੀ ਲਿਆ। ਆਪ ਖਤਾਬਾਂ ਨੂੰ ਗੁਲਾਮੀ ਦੇ ਟਿੱਕੇ ਸਮਝਦੇ ਸਨ।

ਇਕ ਵਾਰੀ ਪੰਜਾਬ ਦੇ ਗਵਰਨਰ ਸਰ ਲੂਈ ਡੇਨ ਨੇ ਕਹਿਲਾ ਭੇਜਿਆ ਕਿ ਉਹ ਨਾਭੇ ਦੇ ਦੌਰੇ ਤੇ ਆ ਰਿਹਾ ਹੈ। ਮਹਾਰਾਜਾ ਸਾਹਿਬ ਨੇ ਅਗੋਂ ਉੱਤਰ ਦਿਤਾ ਕਿ ਉਹ ਬੇਸ਼ਕ ਆਵੇ ਪਰ ਉਨ੍ਹਾਂ ਦਾ ਆਪਣਾ ਪਹਿਲਾਂ ਹੀ ਦੌਰੇ ਦਾ ਪਰੋਗਰਾਮ ਬਣਿਆਂ ਹੋਇਆ ਹੈ, ਉਹ ਲਾਟ ਪੰਜਾਬ ਨੂੰ ਮਿਲ ਨਹੀਂ ਸਕਣਗੇ।

## ਪਹਿਲੀ ਜਰਮਨ ਜੰਗ

੧੯੧੪-੧੮ ਦੀ ਪਹਿਲੀ ਜਰਮਨ ਜੰਗ ਵਿਚ ਭਾਰਤ ਦੀਆਂ ਸਾਰੀਆਂ ਰਿਆਸਤਾਂ ਨੇ ਅੰਗਰੇਜ਼ ਹਕੂਮਤ ਨੂੰ ਭਾਰੀ ਭਰਤੀ ਦਿਤੀ ਪਰ ਆਪ ਨੇ ਇਕ ਸਿਪਾਹੀ ਵੀ ਦੇਣ ਤੋਂ ਸਾਫ ਇਨਕਾਰ ਕਰ ਦਿਤਾ। ਆਪ ਨੇ ਫਰਮਾਇਆ ਕਿ ਮੁਆਇਦੇ ਦੇ ਮੁਤਾਬਕ ਜੇ ਭਾਰਤ ਨੂੰ ਖਤਰਾ ਹੋਇਆ ਤਾਂ ਭਰਤੀ ਖੁਸ਼ੀ ਖੁਸ਼ੀ ਦਿਆਂਗਾ।

## ਆਜ਼ਾਦੀ ਲਹਿਰ

੧੯੧੯ ਤੋਂ ਆਪ ਦੇਸ਼ ਦੀ ਆਜ਼ਾਦੀ ਦੀ ਲਹਿਰ ਨੂੰ ਪੂਰੀ ਪੂਰੀ ਸਹਾਇਤਾ ਕਰਦੇ ਰਹੇ। ਆਪ ਨੇ ਚੂੰਕਿ ਸਰਕਾਰ ਅੰਗਰੇਜ਼ੀ ਕੋਲੋਂ ਆਪਣੀ ਰਿਆਸਤ ਲਈ ਕਦੇ ਕੋਈ ਕਰਜ਼ਾ ਨਹੀਂ ਸੀ ਲਿਆ, ਇਸ ਲਈ ਨਿੱਡਰ ਹੋ ਕੇ ਆਪ ਆਜ਼ਾਦੀ ਤੇ ਅਕਾਲੀ ਲਹਿਰ ਵਿਚ ਹਿੱਸਾ ਲੈਂਦੇ ਤੇ ਮਾਇਕ ਸੇਵਾ ਕਰਦੇ। ਅੰਗਰੇਜ਼ ਏਸ ਇਕੋ ਇਕ ਬਾਗੀ ਮਹਾਰਾਜੇ ਤੋਂ ਸਖਤ ਦੁਖੀ ਸੀ ਅਤੇ ਅੱਠੇ ਪਹਿਰ ਇਨ੍ਹਾਂ ਨੂੰ ਕਿਸੇ ਫੰਦੇ ਵਿਚ ਫਸਾਣ ਦੀ ਵਿਉਂਤ ਘੜਦਾ ਰਹਿੰਦਾ ਸੀ। ਨਾਭਾ-ਪਟਿਆਲਾ ਦੇ ਦਰਮਿਆਨ ਕਈ ਝਗੜੇ ਚਲ ਰਹੇ ਸਨ। ਆਖਰ ਅੰਗ੍ਰੇਜ਼ ਨੇ ਪਟਿਆਲੇ ਦਾ ਸਾਥ ਦੇ ਆਪ ਨੂੰ ਕੜਿੱਕੀ ਵਿਚ ਫਸਾ ਹੀ ਲਿਆ।

## ਗ੍ਰਿਫਤਾਰੀ

੯ ਜੁਲਾਈ ੧੯੨੩ ਦਾ ਮਨਹੂਸ ਦਿਨ ਭਾਰਤ ਦੇ ਇਤਿਹਾਸ ਵਿਚ ਸਦਾ ਹੀ ਦੁੱਖ ਭਰੇ ਹਿਰਦੇ ਨਾਲ ਯਾਦ ਕੀਤਾ ਜਾਵੇਗਾ। ਇਹ ਉਹ ਦਿਨ ਸੀ ਜਿਸ ਦਿਨ ਮਹਾਰਾਜਾ ਰਿਪਦੁਮਨ ਸਿੰਘ ਜੀ ਨੂੰ ਤਖਤੋਂ ਲਾਹ ਕੇ ਡੇਹਰਾਦੂਨ ਭੇਜਿਆ ਗਿਆ ਤੇ ਮਕਾਰੀ ਨਾਲ ਜ਼ਬਰੀ ਆਪ ਪਾਸੋਂ ਲਿਖਵਾ ਲਿਆ ਕਿ ਉਹ ਆਪਣੀ ਮਰਜ਼ੀ ਨਾਲ ਤਖਤ ਤੋਂ ਦਸਤਬਰਦਾਰ ਹੋ ਰਹੇ ਹਨ।

## ਐਜੀਟੇਸ਼ਨ ਤੇ ਮੋਰਚਾ

ਮਹਾਰਾਜਾ ਸਾਹਿਬ ਦੀ ਗ੍ਰਿਫਤਾਰੀ ਤੇ ਸਾਰੇ ਦੇਸ਼ ਵਿਚ ਤੇ ਖਾਸ ਕਰ ਸਿੱਖ ਜਗਤ ਵਿਚ ਗ਼ਮ ਤੇ ਗੁੱਸੇ ਦੀ ਲਹਿਰ ਫੈਲ ਗਈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸ੍ਰਦਾਰ ਬਹਾਦਰ ਮਹਿਤਾਬ ਸਿੰਘ (ਬਾਬਾ ਖੜਕ ਸਿੰਘ ਜੀ ਪਹਿਲਾਂ ਹੀ ਗ੍ਰਿਫਤਾਰ ਹੋ ਚੁਕੇ ਸਨ) ਨੇ ਸਾਰੇ ਪੰਥ ਨੂੰ ਤਿਆਰ ਬਰ ਤਿਆਰ ਰਹਿਣ ਦਾ ਸੰਦੇਸ਼ ਭੇਜ ਦਿਤਾ। ਆਪ ਨੇ ਆਪਣੇ ਇਕ ਬਿਆਨ ਵਿਚ ਦਸਿਆ : "ਸ਼੍ਰੋਮਣੀ ਕਮੇਟੀ ਨੇ ਨਾਭੇ ਦੇ ਮਾਮਲੇ ਨੂੰ ਕੇਵਲ ਏਸ ਲਈ ਹੱਥ ਵਿਚ ਲਿਆ ਹੈ ਕਿ ਮਹਾਰਾਜਾ ਆਪਣੀ ਖੁਸ਼ੀ ਨਾਲ ਗੱਦੀਓਂ ਨਹੀਂ ਉਤਰਿਆ, ਉਤਾਰਿਆ ਗਿਆ ਹੈ।"

ਸ੍ਰਦਾਰ ਬਹਾਦਰ ਮਹਿਤਾਬ ਸਿੰਘ ਜੀ ਜੈਸਾ ਦੂਰ ਅੰਦੇਸ਼ ਤੇ ਸੁਘੜ ਆਗੂ ਸਾਡੀ ਕੌਮ ਬਹੁਤ ਲੰਬਾ ਸਮਾਂ ਪੈਦਾ ਨਹੀਂ ਕਰ ਸਕੇਗੀ। ਉਨ੍ਹਾਂ ਦਾ ਆਪਣਾ ਬਹੁਤ ਹੀ ਪ੍ਰਭਾਵਸ਼ਾਲੀ ਸਿੱਖੀ ਜੀਵਨ ਸੀ। ਆਪ ਨੇ ੨ ਅਗਸਤ ੧੯੨੩ ਨੂੰ ਸ਼੍ਰੋਮਣੀ ਕਮੇਟੀ ਦੀ ਇਤਿ-ਹਾਸਿਕ ਇਕੱਤ੍ਰਤਾ ਬੁਲਾਈ, ਜਿਸ ਵਿਚ ਬਾਬਾ ਖੜਕ ਸਿੰਘ ਜੀ ਨਾਲ ਜੇਲ੍ਹ ਵਿਚ ਹੋ ਰਹੇ ਜ਼ੁਲਮ, ਗੁਰੂ ਕੇ ਬਾਗ਼ ਦੇ ਮੋਰਚੇ ਦੇ ਅਤਿਆਚਾਰ ਤੇ ਮਹਾਰਾਜਾ ਨਾਭਾ ਦੀ ਗ੍ਰਿਫਤਾਰੀ ਦੇ ਹਾਲਾਤ ਬੜੇ

ਵਲਵਲੇ ਤੇ ਜੋਸ਼ ਨਾਲ ਪੇਸ਼ ਕੀਤੇ। ੯ ਸਤੰਬਰ ੧੯੨੩ ਨੂੰ 'ਨਾਭਾ ਦਿਵਸ' ਮਨਾਣ ਦਾ ਮਤਾ ਪਾਸ ਕੀਤਾ ਗਿਆ ਤੇ ਮਹਾਰਾਜਾ ਸਾਹਿਬ ਨਾਲ ਹਮਦਰਦੀ ਪ੍ਰਗਟ ਕਰਨ ਲਈ ਨੰਗੇ ਪੈਰੀਂ ਜਲੂਸ ਕਢਣ ਦੀ ਪੁਰਜ਼ੋਰ ਅਪੀਲ ਕੀਤੀ ਗਈ।

ਸਰਦਾਰ ਬਹਾਦਰ ਮਹਿਤਾਬ ਸਿੰਘ ਜੀ, ਬਾਰ-ਐਟ-ਲਾਅ, ਪੰਜਾਬ ਲੈਜਿਸਲੇਟਿਵ ਕੌਂਸਲ ਦੇ ਡਿਪਟੀ ਪ੍ਰੈਜ਼ੀਡੈਂਟ ਸਨ ਅਤੇ ਅਕਾਲੀ ਲਹਿਰ ਵਿਚ ਇਸ ਉਚ ਅਹੁਦੇ ਨੂੰ ਲੱਤ ਮਾਰ ਮੈਦਾਨ ਵਿਚ ਨਿਤਰੇ ਸਨ। ਬਾਬਾ ਖੜਕ ਸਿੰਘ ਜੀ ਨੇ ਆਪ ਦੀ ਕਾਬਲੀਅਤ ਅਤੇ ਵਫਦਾਰੀ ਵੇਖ ਆਪਣਾ ਨਿਕਟਵਰਤੀ ਸਾਥੀ ਚੁਣ ਲਿਆ ਸੀ। ਪੰਥ ਨੇ ਆਪ ਨੂੰ ਬਹੁਤ ਹੀ ਸਤਿਕਾਰ ਦਿਤਾ। ਆਪ ਦੀ ਅਪੀਲ ਵਿਚ ਇਸ ਕਦਰ ਸੋਜ਼ ਸੀ ਕਿ ਨਾਭਾ ਦਿਵਸ ਸਾਰੇ ਪੰਜਾਬ ਵਿਚ ਬੜੇ ਹੀ ਜੋਸ਼ ਨਾਲ ਮਨਾਇਆ ਗਿਆ। ਕਾਂਗ੍ਰਸ ਦੇ ਆਗੂ ਵੀ ਸਿੱਖੀ ਜੋਸ਼ ਤੇ ਜਜ਼ਬਾ ਵੇਖ ਹੈਰਾਨ ਰਹਿ ਗਏ ਤੇ ਸਰਕਾਰ ਗੁੱਸੇ ਵਿਚ ਵਧੇਰੇ ਤਸ਼ੱਦਦ ਤੇ ਉਤਰ ਆਈ।

## ਜੈਤੋ ਦਾ ਮੋਰਚਾ

ਜੈਤੋ ਦੇ ਗੁਰਦਵਾਰਾ ਗੰਗਸਰ ਵਿਖੇ ਦੀਵਾਨ ਕਰਨ ਤੇ ਸਰਕਾਰ ਨੇ ਪਾਬੰਦੀ ਲਗਾ ਦਿਤੀ ਸੀ। ਪਹਿਲੀ ਸਤੰਬਰ ਨੂੰ ਸ਼੍ਰੋਮਣੀ ਅਕਾਲੀ ਦਲ ਨੇ ਪਾਬੰਦੀ ਨੂੰ ਪਾਸ਼ ਪਾਸ਼ ਕਰਨ ਲਈ ੨੫ ਸਿੰਘਾਂ ਦਾ ਇਕ ਜੱਥਾ ਤੋਰਿਆ ਤੇ ੪ ਸਤੰਬਰ ਨੂੰ ਜੈਤੋ ਦੇ ਮਾਮਲੇ ਨੂੰ ਪੂਰੀ ਤਰ੍ਹਾਂ ਆਪਣੇ ਪ੍ਰਬੰਧ ਹੇਠ ਲੈ ਲਿਆ। ੯ ਸਤੰਬਰ ਦੇ ਜਲੂਸ ਮਗਰੋਂ ਨਗਾਰੇ ਤੇ ਚੋਟ ਲਗਾ ਦਿਤੀ।

੧੧ ਸਤੰਬਰ ੧੯੨੩ ਨੂੰ ੧੧੦ ਸਿੰਘਾਂ ਦਾ ਜੱਥਾ ਤੇ ੧੪ ਸਤੰਬਰ ਨੂੰ ੧੦੨ ਸਿੰਘਾਂ ਦਾ ਦੂਜਾ ਜਥਾ, ਇਹ ਅਰਦਾਸਾ ਸੋਧ ਕੇ ਕਿ ਉਹ ਪੁਰ ਅਮਨ ਰਹੇਗਾ, ਜੈਤੋ ਪਹੁੰਚ ਗਿਆ। ਉਨ੍ਹਾਂ ਨੇ

ਗੁਰਦਵਾਰਾ ਗੰਗਸਰ ਵਿਖੇ ਧੜੱਲੇਦਾਰ ਤਕਰੀਰਾਂ ਕੀਤੀਆਂ ਤੇ ਅਖੰਡ ਪਾਠ ਆਰੰਭ ਕਰ ਦਿਤਾ।

ਸੁਕਾਰ ਨੇ ਮੂਰਖਤਾ ਕਰ ਕੇ ਗੁਰਦਵਾਰੇ ਵਿਚ ਪੁਲਸ ਦਾਖਲ ਕਰਵਾ ਦਿਤੀ ਤੇ ਸਾਰੇ ਪਾਠੀ ਗ੍ਰਿਫਤਾਰ ਕਰ ਲਏ ਤੇ ਜਥੇ ਦੇ ਵਡੇ ਵਡੇ ਲੀਡਰ ਵੀ ਫੜ ਲਏ। ਅਖੰਡ ਪਾਠ ਖੰਡਤ ਹੋ ਗਿਆ। ਬੱਸ ਸੁਦਾਰ ਬਹਾਦਰ ਨੂੰ ਮੋਰਚਾ ਗਰਮ ਕਰਨ ਲਈ ਖੁਲ੍ਹਾ ਮੈਦਾਨ ਮਿਲ ਗਿਆ ਤੇ ਹਜ਼ਾਰਾਂ ਸਿੰਘਾਂ ਨੇ ਅਖੰਡ ਪਾਠ ਖੰਡਤ ਦਾ ਪਾਪ ਧੋਣ ਲਈ ਆਪਣੇ ਨਾਮ ਸ਼ਹੀਦੀਆਂ ਲਈ ਸ਼੍ਰੋਮਣੀ ਕਮੇਟੀ ਨੂੰ ਭੇਜਣੇ ਸ਼ੁਰੂ ਕਰ ਦਿਤੇ।

ਸ਼ਰੋਮਣੀ ਕਮੇਟੀ ਦੀ ਦੇਖ ਰੇਖ ਹੇਠਾਂ ਸ੍ਰੀ ਅਕਾਲ ਤਖਤ ਸਾਹਿਬ ਤੋਂ ੨੫–੨੫ ਸਿੰਘਾਂ ਦੇ ਜੱਥੇ ਰੋਜ਼ਾਨਾ ਜੈਤੋ ਜਾਣੇ ਸ਼ੁਰੂ ਹੋ ਗਏ। ਜੈਤੋ ਵਿਖੇ ਵੀ ਗੁਰੂ ਕੇ ਬਾਗ ਵਾਲੇ ਨਜ਼ਾਰੇ ਦੇਖੇ ਜਾਣ ਲਗੇ। ਪੁਲਸ ਕਾਫੀ ਬੇਰਹਿਮੀ ਦਾ ਜਥਿਆਂ ਨਾਲ ਵਰਤਾਓ ਕਰਦੀ ਸੀ। ਸਿੰਘ ਨੂੰ ਮਾਰ ਕੁਟ ਵੀ ਲੈਣਾ ਤੇ ਫੇਰ ਦੂਰ ਜੰਗਲ ਵਿਚ ਸੁੱਟ ਆਉਣਾ।

ਜੈਤੋ ਦੇ ਮੋਰਚੇ ਦਾ ਬੜਾ ਲੰਬਾ ਤੇ ਦਰਦਨਾਕ ਇਤਿਹਾਸ ਹੈ। ਇਸ ਵਿਚ ਪੰਡਤ ਜਵਾਹਰ ਲਾਲ ਜੀ ਨਹਿਰੂ, ਪੰਡਤ ਕੇ. ਸੰਨਤਾਨਮ, ਪ੍ਰੋ: ਗਿਡਵਾਨੀ ਆਦਿ ਉਘੇ ਕਾਂਗ੍ਰਸੀ ਲੀਡਰ ਵੀ ਗ੍ਰਿਫ-ਤਾਰ ਹੋਏ ਸਨ। ਜਿਉਂ ਜਿਉਂ ਸੁਕਾਰ ਆਕੜਦੀ ਗਈ ਤੇ ਅਕਾਲੀਆਂ ਦੀਆਂ ਸਰਗਰਮੀਆਂ ਵੀ ਸਰਕਾਰੀ ਜਬਰ ਤੇ ਜ਼ੁਲਮ ਦੇ ਨਾਲ ਨਾਲ ਤੇਜ਼ ਹੁੰਦੀਆਂ ਗਈਆਂ ਤਾਂ ਸ਼੍ਰੋਮਣੀ ਕਮੇਟੀ ਨੇ ਪੰਜ-ਪੰਜ ਸੌ ਸਿੰਘਾਂ ਦੇ ਸ਼ਹੀਦੀ ਜਥੇ ਭੇਜਣ ਦਾ ਫੈਸਲਾ ਕੀਤਾ। ਪਹਿਲਾ ਜਥਾ ਨਨਕਾਣਾ ਸਾਹਿਬ ਦੇ ਸ਼ਹੀਦਾਂ ਦੀ ਯਾਦਗਾਰ ਵਿਚ ੨੧ ਫਰਵਰੀ ੧੯੨੪ ਨੂੰ ਜੈਤੋ ਪੁਜ ਗਿਆ। (੨੧ ਫਰਵਰੀ ੧੯੨੧ ਨੂੰ ਨਨਕਾਣਾ ਸਾਹਿਬ ਵਿਚ ਦੁਰਘਟਨਾ ਵਾਪਰੀ ਸੀ।

ਸਰਕਾਰ ਨੇ ਏਸ ਜਥੇ ਉਤੇ ਬੇਰਹਿਮੀ ਨਾਲ ਬੇਲੋੜੀ ਗੋਲੀਆਂ ਦੀ ਬੁਛਾੜ ਕਰ ਦਿਤੀ ਤੇ ੧੦੦ਤੋਂ ਵਧ ਸਿੰਘ ਸ਼ਹੀਦੀਆਂ ਪਾ ਗਏ। ਸਾਰੇ ਸੰਸਾਰ ਵਿਚ ਹਾਹਾਕਾਰ ਮਚ ਗਈ। ਨਿਹੱਥੇ ਸਿੰਘਾਂ ਨੂੰ ਜੋ ਪੂਰੇ ਪੁਰ-ਅਮਨ ਸਨ, ਦਾਣਿਆਂ ਵਾਂਗ ਭੁੰਨ ਦਿਤਾ। ਦੋ ਸੌ ਤੋਂ ਉਤੇ ਜ਼ਖ਼ਮੀ ਹੋਏ ਇਨ੍ਹਾਂ ਬਹਾਦਰਾਂ ਦੀ ਯਾਦ ੯-੧੦-੧੧ ਫਗਣ ਨੂੰ ਗੁਰਦਵਾਰਾ ਟਿਬੀ ਸਾਹਿਬ ਹਰ ਸਾਲ ਮਨਾਈ ਜਾਂਦੀ ਹੈ।

'ਗੰਗਸਰ ਦੇ ਸ਼ਹੀਦ' ਪੁਸਤਕ, ਲੇਖਕ ਸਰਦਾਰ ਗੁਰਦਿਆਲ ਸਿੰਘ ਜੀ ਰਾਹੀ,ਜੈਤੋ ਦੇ ਗੋਲੀ ਕਾਂਡ ਬਾਰੇ ਲਿਖਦੇ ਹਨ:- "ਸਾਰੇ ਦੇਸ਼ ਵਿਚ ਸਿਖਾਂ ਨਾਲ ਹਮਦਰਦੀ ਕੀਤੀ ਗਈ ਅਤੇ ਜ਼ਾਲਮਾਨਾ ਰਵੱਈਏ ਦੀ ਸਖ਼ਤ ਨਿਖੇਧੀ ਕੀਤੀ ਗਈ।

੨ ਮਾਰਚ ੧੯੨੪ ਨੂੰ ਕਲਕਤੇ ਵਿਖੇ ਇਕ ਜਲਸਾ ਹੋਇਆ ਜਿਸ ਵਿਚ ਦੇਸ਼ ਬੰਧੂ ਸੀ. ਆਰ. ਦਾਸ, ਸ਼ਾਮ ਸੁੰਦਰ ਚਕਰਵਰਤੀ, ਸੰਤੋਸ਼ ਬਾਬੂ, ਹੇਮੰਤ ਕੁਮਾਰ ਅਤੇ ਮੌਲਵੀ ਨਸੀਰਉਦੀਨ ਨੇ ਤਕਰੀਰਾਂ ਕੀਤੀਆਂ। ਇਸ ਜਲਸੇ ਵਿਚ ਦੇਸ਼ ਬੰਧੂ ਸੀ. ਆਰ. ਦਾਸ ਨੇ ਮਤਾ ਪੇਸ਼ ਕੀਤਾ ਜਿਸ ਵਿਚ ਕਿਹਾ ਗਿਆ ਕਿ ਕਲਕਤੇ ਦੇ ਹਿੰਦੂ-ਮੁਸਲਮਾਨਾਂ ਤੇ ਸਿਖਾਂ ਦਾ ਇਹ ਸਾਂਝਾ ਜਲਸਾ ਗੁਰਦ-ਵਾਰਾ ਗੰਗਸਰ ਜੈਤੋ ਵਿਚ ਅਖੰਡ ਪਾਠ ਲਈ ਜਾ ਰਹੇ ਸ਼ਾਂਤਮਾਈ ਸਿੰਘਾਂ ਪਰ ਹਕੂਮਤ ਵਲੋਂ ਗੋਲੀ ਚਲਾਏ ਜਾਣ ਦੀ ਸ਼ਖ਼ਤ ਨਿਖੇਧੀ ਤੇ ਰੋਸ ਪ੍ਰਗਟ ਕਰਦਾ ਹੈ ਅਤੇ ਸ਼ਾਂਤਮਈ ਰਹਿ ਕੇ ਸ਼ਹੀਦੀ ਪ੍ਰਾਪਤ ਕਰਨ ਵਾਲੇ ਅਕਾਲੀਆਂ ਨੂੰ ਵਧਾਈ ਦੇਂਦਾ ਹੈ, ਜਿਨ੍ਹਾਂ ਨੇ ਆਪਣੇ ਧਰਮ ਦੀ ਰਖਿਆ ਲਈ ਖਿੜੇ ਮਥੇ ਗੋਲੀਆਂ ਖਾਧੀਆਂ ਹਨ।"

ਇਸ ਮਤੇ ਉਤੇ ਪੁਰ-ਅਸਰ ਤਕਰੀਰ ਕਰਦੇ ਹੋਏ ਮਿਸਟ੍ਰ ਸੀ. ਆਰ. ਦਾਸ ਨੇ ਕਿਹਾ:-

ਅਕਾਲੀਆਂ ਨੇ ਆਪਣੇ ਅਮਨ ਤੇ ਕਰਣੀ ਨਾਲ ਸਾਬਤ

ਕਰ ਦਿਤਾ ਹੈ ਕਿ ਸਵਰਾਜ ਲਈ ਸਹੀ ਰਾਹ ਇਹੋ ਹੈ। ਸਿਖਾਂ ਦੀ ਸਫਲਤਾ ਸ਼ਾਂਤਮਈ ਅਤੇ ਨਾ-ਮਿਲਵਰਤਨ ਦੀ ਸਫਲਤਾ ਹੈ। ਇਸ ਲਈ ਇਸ ਜੰਗ ਵਿਚ ਸਾਰੇ ਦੇਸ਼ ਨੂੰ ਸਿਖਾਂ ਦੀ ਮਦਦ ਕਰਨੀ ਚਾਹੀਦੀ ਹੈ।" (ਅਕਾਲੀ ੩ ਮਾਰਚ ੧੯੨੪)

ਗਾਂਧੀ ਜੀ ਨੇ ਦੂਜਾ ਜਥਾ ਭੇਜਣ ਦੀ ਮਨਾਹੀ ਦਾ ਸ਼੍ਰੋਮਣੀ ਕਮੇਟੀ ਨੂੰ ਸੁਨੇਹਾ ਭੇਜਿਆ ਪਰ ਖਾਲਸਾ ਸ਼ਹੀਦੀ ਬਾਣੇ ਪਹਿਨ ਚੁਕਾ ਸੀ। ਗਾਂਧੀ ਜੀ ਨੂੰ ਸਮਝਾਣ ਲਈ ਇਕ ਡੈਪੁਟੇਸ਼ਨ ਭੇਜਿਆ ਗਿਆ ਜਿਸ ਵਿਚ ਸ੍ਰਦਾਰ ਹਰਬੰਸ ਸਿੰਘ ਜੀ ਸੀਸਤਾਨੀ ਵੀ ਸਨ। ਸ਼੍ਰੋਮਣੀ ਕਮੇਟੀ ਦੇ ਨੁਮਾਇੰਦਿਆਂ ਨੇ ਗਾਂਧੀ ਜੀ ਨੂੰ ਪਹਿਲੇ ਜਥੇ ਦੀ ਸਚੀ ਵਾਰਤਾ ਸੁਣਾ ਦਿਤੀ ਅਤੇ ਉਨ੍ਹਾਂ ਨੂੰ ਇਸ ਗਲ ਤੇ ਰਾਜ਼ੀ ਕਰ ਲਿਆ ਕਿ ਉਹ ਜਥੇ ਭੇਜਣ ਲਈ ਕੋਈ ਰੁਕਾਵਟ ਪੈਦਾ ਨਹੀਂ ਕਰਨਗੇ।

ਦੂਜਾ ਜਥਾ ੧੪ ਮਾਰਚ ੧੯੨੪ ਦੀ ਸ਼ਾਮ ਨੂੰ ਜੈਤੋ ਦਾਖਲ ਹੋਇਆ। ਪੰਡਤ ਮਦਨ ਮੋਹਨ ਜੀ ਮਾਲਵੀਆ ਉਸ ਸਮੇਂ ਜੈਤੋ ਹੀ ਸਨ। ਪੂਰਾ ਜਥਾ ਗ੍ਰਿਫਤਾਰ ਕਰ ਲਿਆ ਗਿਆ।

ਇਹ ਸਿਲਸਲਾ ਲਗਾਤਾਰ ਕੋਈ ਸਵਾ ਕੁ ਸਾਲ ਜਾਰੀ ਰਿਹਾ ਤੇ ਇਸ ਦੌਰਾਨ ੧੬ ਜਥੇ ਪੰਜ ਪੰਜ ਸੌ ਦੇ ਗ੍ਰਿਫਤਾਰ ਹੋਏ।

## ਕੈਨੇਡੀਅਨ ਜਥਾ

ਸ੍ਰਦਾਰ ਮੇਵਾ ਸਿੰਘ ਜੀ ਸ਼ਹੀਦ ਦੇ "ਸਿੱਖ-ਕੈਨੇਡਾ" ਵਿਚੋਂ ਜੈਤੋ ਦੇ ਜ਼ੁਲਮਾਂ ਵਿਰੁਧ ਆਪਣਾ ਹਿੱਸਾ ਪਾਉਣ ਲਈ ੧੧ ਸਿੰਘਾਂ ਦਾ ਜਥਾ ੨੭ ਜੁਲਾਈ ੧੯੨੪ ਨੂੰ ਵੈਨਕੋਵਰ ਤੋਂ ਤੁਰਿਆ।

*"ਤੁਰਨ ਤੋਂ ਪਹਿਲੋਂ ਇਸ ਸ਼ਹੀਦੀ ਜਥੇ ਦੀ ਕੈਨੇਡਾ ਅਤੇ

---

*ਇਹ ਬਿਰਤਾਂਤ "ਅਕਾਲੀ ਮੋਰਚਿਆਂ ਦੇ ਇਤਿਹਾਸ" ਵਿਚੋਂ ਲਿਆ ਗਿਆ ਹੈ, ਜਿਸ ਦੇ ਲੇਖਕ ਹਨ ਸ੍ਰਦਾਰ ਸੋਹਣ ਸਿੰਘ ਜੀ ਜੋਸ਼।

ਅਮ੍ਰੀਕਾ ਵਿਚ ਬੜੀ ਚਰਚਾ ਹੋਈ। ਅਖਬਾਰ ਵੈਨਕੋਵਰ ਮਾਰਨਿੰਗ ਸੰਨ ਦੇ ਪਹਿਲੇ ਸਫੇ ਤੇ ਮੰਗਲਵਾਰ ੨੨ ਜੁਲਾਈ ੧੯੨੪ ਨੂੰ ਇਨ੍ਹਾਂ ੧੧ ਸਿੱਖਾਂ ਦੀ ਫੋਟੋ ਛਪੀ। ਇਕੋ ਜਿਹੇ ਜਵਾਨਾਂ ਦੇ ਪੂਰਨ ਕੱਦ ਦੀ ਇਹ ਤਸਵੀਰ ਬੜੀ ਪ੍ਰਭਾਵਸ਼ਾਲੀ ਸੀ । ਸਿਰਲੇਖ ਸੀ: 'ਨਵੇਂ ਜਹਾਦ ਲਈ ਹਿੰਦੁਸਤਾਨ ਨੂੰ ਚਾਲੇ' ਅਤੇ ਥਲੇ ਇਸ ਤਸਵੀਰ ਦੇ ਇਹ ਇਬਾ-ਰਤ ਲਿਖੀ ਸੀ :-

"ਏਥੇ ੧੧ ਸਿੱਖ ਪਾਦਰੀਆਂ ਦੀ ਤਸਵੀਰ ਵਿਖਾਈ ਗਈ ਹੈ। ਇਹ ਕੈਨੇਡਾ ਦੇ ਕਈ ਸ਼ਹਿਰਾਂ ਤੋਂ ਆਏ ਹਨ। ਇਹ ਹਿੰਦੁ-ਸਤਾਨ ਨੂੰ "ਐਮਪਰੈਸ ਆਫ ਆਸਟਰੇਲੀਆ"ਜਹਾਜ਼ ਵਿਚ ਤੁਰਨ ਤੋਂ ਪਹਿਲਾਂ ਦੀ ਤਸਵੀਰ ਹੈ । ਇਹ ਕੈਨੇਡਾ ਨੂੰ ਮੁਜਾਹਦਾਂ ਤੇ ਸ਼ਹੀਦਾਂ ਦੇ ਰੋਲ ਵਿਚ ਛਡ ਰਹੇ ਹਨ। ਇਹਨਾਂ ਨੇ ਕੈਨੇਡਾ ਵਿਚ ਆਪਣੀਆਂ ਜਾਇਦਾਦਾਂ ਤਿਆਗ ਦਿਤੀਆਂ ਹਨ ਤਾਂ ਜੋ ਇਸ ਬ੍ਰਿਟਿਸ਼ ਦੁਰ-ਰਾਜ ਦੇ ਖਿਲਾਫ ਹਿੰਦੁ-ਸਤਾਨ ਵਿਚ ਜਾ ਕੇ ਹਮਲੇ ਦੀ ਅਗਵਾਈ ਕਰ ਸਕਣ। ਇਹ ਕਾਰਵਾਈ ਉਹਨਾਂ ਨੇ ਹਿੰਦੁਸਤਾਨ ਵਿਚੋਂ ਆਈਆਂ ਅਖਬਾਰਾਂ ਦੇ ਭੜਕੀਲੇ ਲੇਖਾਂ ਨੂੰ ਪੜ੍ਹ ਕੇ ਜੋਸ਼ ਵਿਚ ਆ ਕੇ ਕੀਤੀ ਹੈ। ਤੁਰਨ ਤੋਂ ਪਹਿਲਾਂ ਉਹਨਾਂ ਨੇ ਤਿੰਨ ਦਿਨ ਪ੍ਰਾਰ-ਥਨਾ ਕੀਤੀ ਅਤੇ ਅੰਨ ਤਿਆਗੀ ਰਖਿਆ। ਉਹਨਾਂ ਦਾ ਇਰਾਦਾ ਹਿੰਦੁਸਤਾਨ ਵਿਚ ਜਾ ਕੇ ਧਾਰਮਕ ਆਜ਼ਾਦੀ ਲਈ ਜੰਗ ਕਰਨਾ ਹੈ। ਇਹ ਸਿਖ ਪਾਦਰੀ ਮੁੜਕੇ ਕੈਨੇਡਾ ਵਿਚ ਨਹੀਂ ਆਉਣ ਲਗੇ। ਉਨ੍ਹਾਂ ਦੇ ਵੈਨਕੋਵਰ ਅਤੇ ਵਿਕਟੋਰੀਆ ਦੇ ਸਾਥੀਆਂ ਨੇ ਉਹਨਾਂ ਨੂੰ ਆਪਣੇ ਮਿਸ਼ਨ ਦੀ ਕਾਮਯਾਬੀ ਦੀਆਂ ਖਾਹਸ਼ਾਂ ਨਾਲ ਵਿਦਾ ਕੀਤਾ।"

ਇਹ ਜਥਾ ੧੩ ਅਗਸਤ ੧੯੨੪ ਨੂੰ ਸ਼ੰਘਾਈ ਪਹੁੰਚਾ। ਇਸ ਨੇ ੧੩ ਸਿੰਘ ਸ਼ੰਘਾਈ ਵਿਚੋਂ ਭਰਤੀ ਕੀਤੇ, ੪ ਹਾਂਗਕਾਂਗ

ਵਿਚੋਂ, ੧੦ ਸਿੰਘਾਪੁਰ ਤੋਂ ਅਤੇ ਕੁਛ ਪੀਨਾਂਗ ਤੋਂ। ੧੪ ਅਗਸਤ ਨੂੰ ਇਹ ਜਥਾ ਜਦ ਕਲਕਤੇ ਪੁਜਾ ਤਾਂ ਇਸ ਦਾ ਆਮ ਲੋਕਾਂ ਵਲੋਂ ਬੜਾ ਸਵਾਗਤ ਹੋਇਆ।

"ਇਸ ਜਥੇ ਦੇ ਆਉਣ ਤੇ ਪੰਜਾਬੀਆਂ ਵਿਚ, ਖਾਸ ਕਰ ਸਿਖਾਂ ਵਿਚ, ਨਵਾਂ ਉਤਸ਼ਾਹ ਤੇ ਜੋਸ਼ ਭਰ ਗਿਆ।"

ਦਰਅਸਲ ਇਸ ਕੈਨੇਡੀਅਨ ਜਥੇ ਨੇ ਜੈਤੋ ਦੇ ਮੋਰਚੇ ਨੂੰ ਇੰਟਰਨੈਸ਼ਨਲ ਪੱਧਰ ਦੀ ਮਹਾਨਤਾ ਦੇ ਦਿਤੀ ਅਤੇ ਜਦ ਇਹ ਜਥਾ ਅਕਾਲ ਤਖਤ ਸਾਹਿਬ ਤੋਂ ਜੈਤੋ ਨੂੰ ਵਿਦਿਆ ਹੋਇਆ ਤਾਂ ਉਹ ਨਜ਼ਾਰਾ ਬਿਆਨ ਤੋਂ ਬਾਹਰ ਸੀ।

ਪੰਜਾਬ ਦੇ ਸ਼ਹਿਰਾਂ ਵਿਚੋਂ ਦੌਰਾ ਕਰਦਾ ਇਹ ਵਿਦੇਸ਼ੀ ਖਾਲਸੇ ਦਾ ਜਥਾ ਨਨਕਾਣਾ ਸਾਹਿਬ ਦੇ ਸ਼ਹੀਦੀ ਦਿਵਸ ੨੧ਫਰਵਰੀ ੧੯੨੫-ਨੂੰ ਜੈਤੋ ਪੁਜਾ ਤੇ ਗ੍ਰਿਫਤਾਰ ਕਰ ਲਿਆ ਗਿਆ।

ਇਸ ਜਥੇ ਦੀ ਸ਼ਮੂਲੀਅਤ ਨੇ ਖਾਲਸੇ ਦੀ ਬੀਰਤਾ ਸਾਰੇ ਸੰਸਾਰ ਵਿਚ ਚਮਕਾ ਦਿਤੀ ਅਤੇ ਲੰਡਨ ਵਿਚ ਮਾਤਮੀ ਸਫਾਂ ਵਿਛ ਗਈਆਂ ਤੇ ਅੰਗ੍ਰੇਜ਼ ਸਰਕਾਰ ਕਿਸੇ ਨੂੰ ਮੂੰਹ ਵਖਾਣ ਜੋਗੀ ਨਾ ਰਹੀ।

੧੭ਵਾਂ ਜਥਾ ਅਜੇ ਰਾਹ ਵਿਚ ਹੀ ਸੀ ਕਿ ਸ੍ਰਕਾਰ ਨੇ ਗੋਡੇ ਟੇਕ ਦਿਤੇ ਤੇ ਗੰਗਸਰ ਵਿਚ ਅਖੰਡ ਪਾਠ ਦੀ ਖੁਲ੍ਹ ਮਿਲ ਗਈ ਤੇ ਖਾਲਸੇ ਨੇ ਇਤਿਹਾਸਕ ਜੈਤੋ ਦਾ ਮੋਰਚਾ ਬੜੀ ਕਾਮਯਾਬੀ ਨਾਲ ਫਤਹਿ ਕਰ ਲਿਆ।

(ਜਥਿਆਂ ਦਾ ਵਧੇਰਾ ਵੇਰਵਾ ਏਸ ਕਲਮ ਤੋਂ ਲਿਖੀ ਪੁਸਤਕ 'ਦਸਮੇਸ਼ ਦੇ ਸ਼ੇਰ' ਵਿਚੋਂ ਵੇਖਿਆ ਜਾ ਸਕਦਾ ਹੈ)

ਮਹਾਰਾਜਾ ਸਾਹਿਬ ਨਾਭਾ ਨੂੰ ਬੰਗਾਲ ਰੈਗੂਲੇਸ਼ਨ ੩-੧੮੧੮ ਹੇਠ ਗ੍ਰਿਫਤਾਰ ਕੀਤਾ ਗਿਆ ਸੀ ਅਤੇ ਇਨ੍ਹਾਂ ਮੋਰ-ਚਿਆਂ ਦੇ ਦੌਰਾਨ ਕੋਡਾਈਕਨਾਲ, ਮਦਰਾਸ ਦੇ ਨੇੜੇ, ਜਲਾਵਤਨ

ਕਰ ਦਿਤਾ ਗਿਆ ਸੀ। ਮਹਾਰਾਣੀ ਗੁਰਚਰਨ ਕੌਰ ਜੀ ਕੇਵਲ ਆਪ ਦੇ ਨਾਲ ਸਨ ।

ਅਕਾਲੀਆਂ ਦੀਆਂ ਭਾਰੀਆਂ ਕੁਰਬਾਨੀਆਂ ਦੇ ਬਾਵਜੂਦ ਮਹਾਰਾਜਾ ਸਾਹਿਬ ਰਿਹਾ ਨਾ ਹੋ ਸਕੇ ਪਰ ਨਾਭੇ ਦੀ ਗੱਦੀ ਉਤੇ ਮਹਾਰਾਜਾ ਸਾਹਿਬ ਦੇ ਟਿੱਕਾ ਜੀ ਨੂੰ ਬਿਠਾ ਦਿਤਾ ਗਿਆ ਅਤੇ ਬਾਗੀ ਮਹਾਰਾਜਾ ਰਿਪਦੁਮਨ ਸਿੰਘ ਜੀ ੧੯ ਸਾਲ ਜਲਾਵਤਨੀ ਵਿਚ ਰਹਿ ਦਸੰਬਰ ੧੯੪੨ ਨੂੰ ਦੇਸ਼ ਤੋਂ ਦੂਰ ਸ਼ਹੀਦੀ ਪਾ ਗਏ ।

ਅਫਸੋਸ, ਆਜ਼ਾਦ ਭਾਰਤ ਵਿਚ ਉਸ ਦੇਸ਼ ਭਗਤ ਦੀ ਕੋਈ ਵੀ ਯਾਦਗਾਰ ਸਾਡੀ ਕੌਮੀ ਸੁਰਕਾਰ ਨੇ ਅਜ ਤਕ ਕਾਇਮ ਨਹੀਂ ਕੀਤੀ। ਰਾਸ਼ਟਰਪਤੀ ਭਵਨ ਵਿਚ ਦੂਜੇ ਦੇਸ਼ ਭਗਤ ਲੀਡਰਾਂ ਦੀਆਂ ਆਦਮ ਕਦਮ ਫੋਟੋ ਤੇ ਜ਼ਰੂਰ ਹਨ ਪਰ ਮਹਾਰਾਜਾ ਸਾਹਿਬ ਯਾ ਹੋਰ ਕਿਸੇ ਦੇਸ਼ ਭਗਤ ਸਿਖ ਲੀਡਰ ਦੀ ਇਕ ਤਸਵੀਰ ਵੀ ਅਜ ਤਕ ਲਟਕਾਈ ਨਹੀਂ ਗਈ।

ਆਪ ਨੇ ਇੰਪੀਰੀਅਲ ਲੈਜਿਸਲੇਟਿਵ ਕੌਂਸਲ ਦੇ ਮੈਂਬਰ ਹੋਣ ਦੀ ਹੈਸੀਅਤ ਵਿਚ ਦੇਸ਼ ਦੀ ਆਜ਼ਾਦੀ ਲਈ ਬਹੁਤ ਉਸਾਰੂ ਕੰਮ ਕੀਤੇ ਸਨ ਪਰ ਅਜ ਦੀ ਪਾਰਲੀਮੈਂਟ ਵਿਚ ਵੀ ਆਪ ਦੀ ਤਸਵੀਰ ਨਹੀਂ ਵੇਖੀ ਜਾਂਦੀ। ਸ਼ਾਇਦ ਇਸ ਲਈ ਕਿ ਆਪ ਸਿੱਖ ਸਨ।

# ਬੱਬਰ ਅਕਾਲੀ ਲਹਿਰ

ਇਹ ਭਰੋਸੇ ਨਾਲ ਕਿਹਾ ਜਾ ਸਕਦਾ ਹੈ ਕਿ ਜੇ ਦੇਸ਼ ਅੰਦਰ ਸਿਰੀ ਸਾਹਿਬ ਦੇ ਸ਼ਰਧਾਲੂ ਨਾ ਹੁੰਦੇ ਤਾਂ "ਸ਼ਾਂਤੀ-ਸ਼ਾਂਤੀ" ਦੇ ਜਾਪ ਨਾਲ ਆਜ਼ਾਦੀ ਏਨੀ ਛੇਤੀ ਪ੍ਰਾਪਤ ਨਾ ਹੁੰਦੀ। ਇਹ ਗੱਲ ਬੜੇ ਮਾਣ ਨਾਲ ਕਹੀ ਜਾ ਸਕਦੀ ਹੈ ਕਿ ਦੇਸ਼ ਦੇ ਜਵਾਨਾਂ ਦੀ ਹਿਕ ਨੂੰ ਗਰਮਾਣ ਲਈ ਤੇ ਦੇਸ਼ ਭਗਤੀ ਨੂੰ ਸਿਖਰ ਤੇ ਪਹੁੰਚਾਣ ਲਈ ਜੋ ਕੰਮ 'ਭਗੌਤੀ' ਨੇ ਕੀਤਾ ਹੈ ਉਸ ਤੋਂ ਭਾਰਤ ਦਾ ਬੱਚਾ ਬੱਚਾ ਜਾਣੂ ਹੈ।

ਗ਼ਦਰ ਪਾਰਟੀ ਦੀਆਂ ਸਰਗਰਮੀਆਂ, ਬੱਬਰ ਅਕਾਲੀਆਂ ਦੇ ਕਾਰਨਾਮੇ, ਸ੍ਰਦਾਰ ਭਗਤ ਸਿੰਘ ਸ਼ਹੀਦ ਦੀ ਬਹਾਦਰੀ, ਸ੍ਰਦਾਰ ਊਧਮ ਸਿੰਘ ਦਾ ਜ਼ਾਲਮ ਓਡਵਾਇਰ ਨੂੰ ਗੋਲੀ ਨਾਲ ਉਡਾ ਦੇਣਾ ਆਦਿ, ਆਜ਼ਾਦੀ ਦੀ ਦੇਵੀ ਨੂੰ ਆਸ ਤੋਂ ਬਹੁਤ ਪਹਿਲਾਂ ਸਾਡੇ ਵਿਹੜੇ ਲੈ ਆਈ।

ਬੱਬਰ ਅਕਾਲੀ ਲਹਿਰ ਦਾ ਭਾਰਤ ਦੀ ਆਜ਼ਾਦੀ ਦੀ ਜੰਗ ਵਿਚ ਬਹੁਤ ਅਨੋਖਾ ਰੋਲ ਹੈ ਅਤੇ ਏਸੇ ਲਹਿਰ ਵਿਚ ਛੇ ਸੂਰਬੀਰ ਦੇਸ਼ ਭਗਤ ਇਕੋ ਵਕਤ ਲਾਹੌਰ ਸੈਂਟ੍ਰਲ ਜੇਲ੍ਹ ਵਿਚ ਫਾਂਸੀ ਦੇ ਰੱਸੇ ਤੇ ਲਟਕਾਏ ਗਏ ਸਨ। ਏਨੀ ਵਡੀ ਗਿਣਤੀ ਵਿਚ ਇਕੋ ਦਿਨ ਨਾ ਕਾਂਗ੍ਰਸੀ, ਨਾ ਕਮਿਊਨਿਸਟ ਅਤੇ ਨਾ ਹੀ ਸੋਸ਼ਲਿਸਟ ਭਾਰਤ ਦੀ ਆਜ਼ਾਦੀ ਦੇ ਇਤਿਹਾਸ ਵਿਚ ਫਾਂਸੀ ਚੜ੍ਹੇ ਵੇਖੇ ਗਏ ਹਨ। ਆਜ਼ਾਦੀ ਦੇ ਟੂਰਨਾਮੈਂਟਾਂ ਵਿਚ ਸਭ ਵਡੀਆਂ ਸ਼ੀਲਡਾਂ ਤੇ ਸਾਰੇ ਗੋਲਡ ਮੈਡਲ

ਕੇਵਲ ਗੁਰੂ-ਦਸ਼ਮੇਸ਼ ਦੁਲਾਰਿਆਂ ਹੀ ਜਿੱਤੇ ਹਨ। ਸ੍ਰੀ ਚਮਨ ਲਾਲ "ਆਜ਼ਾਦ" ਐਡੀਟਰ ਪਰਤਾਪ, ਰੋਜ਼ਾਨਾ ਉਰਦੂ, ਸ੍ਰਦਾਰ ਸੰਦਰ ਸਿੰਘ ਜੀ ਬੱਬਰ ਦੀ ਲਿਖੀ ਪੁਸਤਕ "ਬੱਬਰ ਅਕਾਲੀ ਲਹਿਰ" ਵਿਚ ਸਿੱਖ ਸ਼ਬਦ ਦੀ ਵਰਤੋਂ ਕੀਤੇ ਬਿਨਾਂ ਇਕ ਥਾਂ ਐਉਂ ਸਿੰਘਾਂ ਦੀਆਂ ਬਹਾਦਰੀਆਂ ਦਾ ਜ਼ਿਕਰ ਕੀਤਾ ਹੈ :-

"ਜਿਥੋਂ ਤਕ ਸਵਤੰਤਰਤਾ ਪ੍ਰਾਪਤੀ ਲਈ ਕੁਰਬਾਨੀਆਂ ਦਾ ਸਬੰਧ ਹੈ, ਕ੍ਰਾਂਤੀਕਾਰੀ ਨੌਜਵਾਨਾਂ ਦੀਆਂ ਕੁਰਬਾਨੀਆਂ ਨਾਲ ਕਾਂਗ੍ਰਸ ਦੀਆਂ ਨਾ-ਮਾਤਰ ਕੁਰਬਾਨੀਆਂ ਦਾ ਮੁਕਾਬਲਾ ਕਰਨਾ ਆਜ਼ਾਦੀ ਦੀ ਸ਼ਮ੍ਹਾਂ ਦੇ ਉਹਨਾਂ ਪ੍ਰਵਾਨਿਆਂ ਦੀ ਹੱਤਕ ਹੈ, ਜਿਹੜੇ ਦੇਸ਼ ਭਗਤੀ ਦੇ ਜੁਰਮ ਦੇ ਬਦਲੇ ਹਸਦੇ ਹਸਦੇ ਸੂਲੀ ਤੇ ਚੜ੍ਹ ਗਏ ਜਾਂ ਆਪਣੇ ਵਤਨ ਤੋਂ ਹਜ਼ਾਰਾਂ ਮੀਲ ਦੂਰ ਕਾਲੇ ਪਾਣੀ ਦੀਆਂ ਜੇਲ੍ਹ-ਕੋਠੜੀਆਂ ਵਿਚ ਤਰ੍ਹਾਂ ਤਰ੍ਹਾਂ ਦੇ ਅਤਿਆਚਾਰਾਂ ਦਾ ਸ਼ਿਕਾਰ ਹੋ ਕੇ ਘੁਲ ਘੁਲ ਕੇ ਮਰ ਗਏ।

ਅਗੇ ਚਲ ਕੇ ਆਪ ਲਿਖਦੇ ਹਨ : "ਉਂਜ ਤਾਂ ਭਾਰਤਵਰਸ਼ ਵਿਚ ਕਈ ਕ੍ਰਾਂਤੀਕਾਰੀ ਲਹਿਰਾਂ ਉਠੀਆਂ ਅਤੇ ਹਰ ਲਹਿਰ ਨੇ ਸਵ-ਤੰਤਰਤਾ ਸੰਗਰਾਮ ਨੂੰ ਅਗੇ ਵਧਾਇਆ, ਪਰ ਪੰਜਾਬ ਦੀ ਬੱਬਰ ਅਕਾਲੀ ਲਹਿਰ ਨੇ ਅੰਗ੍ਰੇਜ਼ੀ ਸਾਮਰਾਜ ਨੂੰ ਚਿਕਨਾਚੂਰ ਕਰਨ ਲਈ ਜਿਹੜਾ ਪਾਰਟ ਅਦਾ ਕੀਤਾ ਅਤੇ ਸੂਰਬੀਰਤਾਂ ਦੇ ਜੋ ਕਾਰਨਾਮੇ ਵਿਖਾਏ ਉਹ ਸਵਤੰਤਰਤਾ ਦੇ ਇਤਿਹਾਸ ਵਿਚ ਸੁਨਹਿਰੀ ਅਖਰਾਂ ਵਿਚ ਲਿਖਣ ਯੋਗ ਹਨ।"

ਹੋਰ ਅਗੇ ਚਲ ਕੇ 'ਆਜ਼ਾਦ' ਜੀ ਲਿਖਦੇ ਹਨ :

"ਇਨ੍ਹਾਂ ਵਰਗੇ (ਬੱਬਰ ਅਕਾਲੀਆਂ ਜਿਹੇ ਜਾਨ ਵਾਰਨ ਵਾਲੇ ਦੇਸ਼-ਭਗਤਾਂ ਦੀਆਂ ਕੁਰਬਾਨੀਆਂ ਨੇ ਹੀ ਸਦੀਆਂ ਤੋਂ ਗੁਲਾਮੀ ਵਿਚ ਜਕੜੇ ਹੋਏ ਭਾਰਤ ਵਰਸ਼ ਨੂੰ ਗ਼ਫ਼ਲਤ ਦੀ ਨੀਂਦ ਵਿਚੋਂ ਜਗਾਇਆ। ਹੱਥਕੜੀਆਂ ਤੇ ਬੇੜੀਆਂ ਨੇ ਫੇਰ ਆਜ਼ਾਦੀ ਦੇ ਗੀਤ

ਸੁਣਾਏ। ਫਾਂਸੀ ਦੇ ਫੰਦੇ ਤੇ ਫੇਰ ਮੌਤ ਨੇ ਆਪਣਾ ਨਾਚ ਸ਼ੁਰੂ ਕੀਤਾ ਅਤੇ ਆਜ਼ਾਦੀ ਦੀ ਸ਼ਮ੍ਹਾਂ ਦੇ ਪਰਵਾਨੇ ਸਿਰ ਤੇ ਖੱਫਣ ਬੰਨ੍ਹ ਕੇ ਦੀਵਾਨਿਆਂ ਵਾਂਗ ਮੈਦਾਨ ਵਿਚ ਨਿਤਰੇ।"

ਬੱਬਰ ਅਕਾਲੀਆਂ ਦੇ ਇਤਿਹਾਸ ਵਲ ਨਜ਼ਰ ਮਾਰਦਿਆਂ ਹੀ ਪਤਾ ਲਗਦਾ ਹੈ ਕਿ ਸਿੱਖ ਸੱਚਮੁੱਚ ਹੀ "ਮਾਡਰਨ" ਹਨ ਜੋ ਸਮੇਂ ਦੇ ਨਾਲ ਨਾਲ ਹੀ ਆਪਣੇ ਬੁਨਿਆਦੀ ਅਸੂਲਾਂ ਦਾ ਡੱਟ ਕੇ ਪਹਿਰਾ ਦੇਂਦੇ ਹੋਏ ਚਲਦੇ ਜਾਂਦੇ ਹਨ। ਇਹ ਸਮੇਂ ਦੀ ਵੰਗਾਰ ਤੋਂ ਕਦੇ ਪਿਛੇ ਨਹੀਂ ਹਟੇ। ੨੧ ਫਰਵਰੀ ੧੯੨੧ ਨੂੰ ਨਨਕਾਣਾ ਸਾਹਿਬ ਦਾ ਖ਼ੂਨੀ ਸਾਕਾ ਹੋਇਆ ਤੇ ੧੯੨੦-੨੧ ਮਾਰਚ ੧੯੨੧ ਨੂੰ ਹੁਸ਼ਿਆਰਪੁਰ ਵਿਚ ਕੁਝ ਐਸੇ ਗਰਮ ਖਿਆਲਾਂ ਦੇ ਸਿੰਘ ਇਕੱਠੇ ਹੋ ਗਏ ਜਿਨ੍ਹਾਂ ਉਸ ਇਤਿਹਾਸਿਕ ਕਾਨਫ੍ਰੰਸ ਵਿਚ ਇਹ ਫੈਸਲਾ ਕੀਤਾ ਕਿ ਨਨਕਾਣਾ ਸਾਹਿਬ ਦੇ ਸ਼ਹੀਦਾਂ ਦਾ ਬਦਲਾ ਲਿਆ ਜਾਵੇਗਾ ਤੇ ਸਰਕਾਰੀ ਬੁਰਛਾਗਰਦ ਕਰਮਚਾਰੀਆਂ ਅਤੇ ਝੋਲੀ ਝੁਕਾਂ ਨਾਲ ਹਿਸਾਬ ਕਿਤਾਬ ਪੂਰਾ ਕੀਤਾ ਜਾਵੇਗਾ।

ਹੁਸ਼ਿਆਰਪੁਰ ਦੀ ਕਾਨਫ੍ਰੰਸ ਵਿਚ ਸ਼ਾਮਲ ਹੋਣ ਵਾਲੇ ਮੁਖੀ ਆਗੂ ਇਹ ਸਨ:

ਸਰਦਾਰ ਕਿਸ਼ਨ ਸਿੰਘ ਜੀ ਬੜਿੰਗ, *ਪ੍ਰੋਫੈਸਰ ਮੋਤਾ ਸਿੰਘ ਜੀ, ਸਰਦਾਰ ਦਲੀਪ ਸਿੰਘ ਜੀ ਸਾਧੜਾ, ਸਰਦਾਰ ਨਰਾਇਣ ਸਿੰਘ ਜੀ ਚਾਟੀਵਿੰਡ, ਸਰਦਾਰ ਤੋਤਾ ਸਿੰਘ ਜੀ, ਪਸ਼ੌਰ, ਸਰਦਾਰ ਅਮਰ ਸਿੰਘ ਜੀ ਦਿੱਲੀ, ਸਰਦਾਰ ਬਿਜਲਾ ਸਿੰਘ ਜੀ ਪਸਿਆਲਾ, ਸਰਦਾਰ ਸੁੰਦਰ ਸਿੰਘ ਜੀ ਪੰਡੋਰੀ ਬੀਬੀ, ਸਰਦਾਰ ਗੇਂਡਾ ਸਿੰਘ ਜੀ ਲੁਧਿਆਣਾ,

* ਮਾਸਟਰ ਮੋਤਾ ਸਿੰਘ ਜੀ ਨੂੰ ਪ੍ਰੋਫੈਸਰ ਬਾਬਾ ਖੜਕ ਸਿੰਘ ਜੀ ਨੇ ਕਹਿਣਾ ਸ਼ੁਰੂ ਕੀਤਾ ਸੀ ਕਿਉਂਕਿ ਮੋਤਾ ਸਿੰਘ ਜੀ 'ਮਾਸਟਰ' ਦੇ ਸ਼ਬਦ ਤੋਂ ਖਿਝ ਖਾਣ ਲਗ ਪਏ ਸਨ।

ਸ੍ਰਦਾਰ ਸੁੰਦਰ ਸਿੰਘ ਜੀ ਮਖਸੂਸਪੁਰ, ਸ੍ਰਦਾਰ ਚਤਰ ਸਿੰਘ ਜੀ, ਸ਼ੇਖੂਪੁਰਾ, ਸ੍ਰਦਾਰ ਅਮਰ ਸਿੰਘ ਜੀ ਗੁਜਰਾਂਵਾਲਾ, ਸ੍ਰਦਾਰ ਚੈਂਚਲ ਸਿੰਘ ਜੀ ਜੰਡਿਆਲਾ, ਸ੍ਰਦਾਰ ਗੁਰਬਚਨ ਸਿੰਘ ਜੀ ਅੰਬਾਲਾ, ਸ੍ਰਦਾਰ ਬੇਲਾ ਸਿੰਘ ਜੀ ਲੁਧਿਆਣਾ, ਆਦਿ।

ਇਨ੍ਹਾਂ ਆਪਣੇ ਮਤੇ ਵਿਚ "ਕਿਰਪਾਨ" ਉਤੇ ਭਾਰੀ ਭਰੋਸਾ ਪ੍ਰਗਟ ਕੀਤਾ ਅਤੇ ਆਜ਼ਾਦੀ ਹਾਸਿਲ ਕਰਨ ਲਈ ਹਥਿਆਰ-ਬੰਦ ਬਗ਼ਾਵਤ ਹੀ ਠੀਕ ਰਾਹ ਮੰਨਿਆ।

ਸ੍ਰਦਾਰ ਤੋਤਾ ਸਿੰਘ ਜੀ ਪਸ਼ੌਰ ਨੇ ਫਰੰਟੀਅਰ ਵਿਚੋਂ ਏਸ ਨਵੀਂ ਪਾਰਟੀ ਲਈ, ਜੋ ਬੱਬਰ ਅਕਾਲੀ ਦੇ ਨਾਮ ਸੰਸਾਰ ਵਿਚ ਤੁਰਤ ਪ੍ਰਸਿਧ ਹੋ ਗਈ, ਬੰਬ ਲਿਆਂਦੇ ਤੇ ਅੰਬਾਲਾ ਛਾਉਣੀ ਵਿਚੋਂ ਹਵਾਈ ਫੌਜ ਦੇ ਅਸਲਾ ਖਾਨੇ ਵਿਚੋਂ ਕੁਝ ਰੀਵਾਲਵਰ ਵੀ ਕਾਬੂ ਕਰ ਲਏ।

ਪਹਿਲੇ ਦੋ ਸਿੰਘ ਜੋ ਇਸ ਲਹਿਰ ਦੇ ਸੁਪਰਿੰਟੈਂਡੈਂਟ ਪੁਲੀਸ ਬਉਰਿੰਗ ਦੇ ਕਤਲ ਦੀ ਸਾਜ਼ਸ਼ ਵਿਚ ਗ੍ਰਿਫਤਾਰ ਹੋਏ ਉਹ ਸਨ ਲੁਧਿਆਣੇ ਦੇ ਬਹਾਦਰ ਯੋਧੇ ਸ੍ਰਦਾਰ ਬੇਲਾ ਸਿੰਘ ਜੀ ਅਤੇ ਸ੍ਰਦਾਰ ਰੰਡਾ ਸਿੰਘ ਜੀ। ਇਨ੍ਹਾਂ ਦੀ ਗ੍ਰਿਫਤਾਰੀ ਤੋਂ ਸ੍ਰਕਾਰ ਨੂੰ ਬੱਬਰਾਂ ਬਾਰੇ ਕਾਫੀ ਜਾਣਕਾਰੀ ਹੋ ਗਈ ਅਤੇ ਏਸੇ ਸਾਜ਼ਸ਼ ਕੇਸ ਵਿਚ ਸ੍ਰਦਾਰ ਤੋਤਾ ਸਿੰਘ ਜੀ ਆਫ ਪਸ਼ੌਰ, ਸ੍ਰਦਾਰ ਸੁੰਦਰ ਸਿੰਘ ਜੀ, ਸ੍ਰਦਾਰ ਠਾਕਰ ਸਿੰਘ ਜੀ, ਪਿੰਡ ਭੇਜੋਵਾਲ, ਸ੍ਰਦਾਰ ਚੈਂਚਲ ਸਿੰਘ ਜੀ, ਸ੍ਰਦਾਰ ਨਾਰਾਇਣ ਸਿੰਘ ਜੀ ਅਤੇ ਸ੍ਰਦਾਰ ਚਤਰ ਸਿੰਘ ਜੀ ਵੀ ਫੜ ਲਏ ਗਏ। ਸਾਜ਼ਸ਼ ਕੇਸ ੧੮ ਮਈ ੧੯੨੨ ਤਕ ਚਲਦਾ ਰਿਹਾ ਅਤੇ ਸ੍ਰਦਾਰ ਬੇਲਾ ਸਿੰਘ ਜੀ ਤੇ ਸ੍ਰਦਾਰ ਰੰਡਾ ਸਿੰਘ ਜੀ ਨੂੰ ਤਿੰਨ ਤਿੰਨ ਸਾਲ ਸਖ਼ਤ ਕੈਦ ਅਤੇ ਸ੍ਰਦਾਰ ਤੋਤਾ ਸਿੰਘ ਜੀ ਨੂੰ ਪੰਜ ਸਾਲ ਸਖ਼ਤ ਕੈਦ ਸੁਣਾਈ ਗਈ। ਬਾਕੀ ਬਰੀ ਹੋ ਗਏ। ਸ੍ਰਦਾਰ ਕਿਸ਼ਨ ਸਿੰਘ ਜੀ ਅਤੇ ਪ੍ਰੋਫੈਸਰ ਮੋਤਾ ਸਿੰਘ ਜੀ ਦੇ ਵੀ

ਵਾਰੰਟ ਗ੍ਰਿਫਤਾਰੀ ਨਿਕਲੇ ਸਨ ਪਰ ਆਪ ਮਫਰੂਰ ਹੋ ਗਏ।

ਪ੍ਰੋਫੈਸਰ ਮੋਤਾ ਸਿੰਘ ਜੀ ਬੱਬਰ ਅਕਾਲੀ ਲਹਿਰ ਵਿਚ "ਐਮਡਨ" ਕਰ ਕੇ ਪ੍ਰਸਿਧ ਹੋ ਗਏ। ਐਮਡਨ ਇਕ ਜਰਮਨੀ ਦਾ ਸਮੁੰਦ੍ਰੀ ਜਹਾਜ਼ ਸੀ ਜੋ ੧੯੧੪-੧੮ ਦੀ ਜੰਗ ਸਮੇਂ ਦੁਸ਼ਮਣ ਦੇ ਜਹਾਜ਼ਾਂ ਤੇ ਹਮਲਾ ਕਰ ਕੇ ਗ਼ਾਇਬ ਹੋ ਜਾਂਦਾ ਸੀ। ਪ੍ਰੋਫੈਸਰ ਸਾਹਿਬ ਵੀ ਸ੍ਰਕਾਰ ਵਿਰੁਧ ਧੂੰਆਂਧਾਰ ਲੈਕਚਰ ਕਰ ਕੇ ਪੁਲਸ ਦੀਆਂ ਅੱਖਾਂ ਵਿਚ ਘੱਟਾ ਪਾ ਅਲੋਪ ਹੋ ਜਾਂਦੇ ਸਨ। ਆਪ ਦੀ ਗ੍ਰਿਫਤਾਰੀ ਲਈ ਸ੍ਰਕਾਰ ਨੇ ਭਾਰੀ ਭਾਰੀ ਇਨਾਮ ਰਖੇ ਪਰ ਆਪ ਕਾਫੀ ਸਮਾਂ ਸ੍ਰਕਾਰ ਦੇ ਹੱਥ ਨਾ ਆਏ। ਜੂਨ ੧੯੨੨ ਵਿਚ ਇਕ ਮੁਖ਼ਬਰ ਦੀ ਕਾਲੀ ਕਰਤੂਤ ਕਾਰਨ ਆਪਣੇ ਪਿੰਡ ਪਤਾਰਾ, ਜ਼ਿਲ੍ਹਾ ਜਲੰਧਰ, ਵਿਖੇ ਗ੍ਰਿਫਤਾਰ ਹੋ ਗਏ ਤੇ ਪੰਜ ਸਾਲਾਂ ਲਈ ਜੇਲ੍ਹ ਵਿਚ ਭੇਜ ਦਿਤੇ ਗਏ ਪਰ ਆਪ ਦੀਆਂ ਸਰਗਰਮੀਆਂ ਜੇਲ੍ਹ ਅੰਦਰ ਵੀ ਜਾਰੀ ਰਹੀਆਂ ਤੇ ਜ਼ਾਲਮ ਸ੍ਰਕਾਰ ਨੇ ਆਪ ਨੂੰ ਮਾਂਡਲੇ (ਬਰਮ੍ਹਾ) ਜਲਾਵਤਨ ਕਰ ਦਿਤਾ, ਜਿਥੇ ਆਪ ਨੇ ਜੇਲ੍ਹ ਦੇ ਬੁਰੇ ਸਲੂਕ ਵਿਰੁਧ ੧੧੪ ਦਿਨਾਂ ਦੀ ਭੁਖ ਹੜਤਾਲ ਵੀ ਕੀਤੀ। ਰਿਹਾਈ ਮਗਰੋਂ ਆਪ ਸਰਕਾਰ ਦੇ ਵਧੇਰੇ ਵਿਰੋਧੀ ਹੋ ਗਏ ਤੇ ਕਈ ਵਾਰ ਜੇਲ੍ਹ ਗਏ।

ਦੂਜੀ ਵਿਸ਼ਵ ਜੰਗ ਦੇ ਦਰਮਿਆਨ ਆਪ ਨੂੰ ਫੇਰ ਦਿਉਲੀ ਕੈਂਪ ਜੇਲ੍ਹ, ਰਾਜਪੂਤਾਨਾ, ਵਿਚ ਨਜ਼ਰਬੰਦ ਰਖਿਆ ਗਿਆ ਆਪ ਆਜ਼ਾਦ ਭਾਰਤ ਵਿਚ ਪੰਜਾਬ ਅਸੈਂਬਲੀ ਦੇ ਮੈਂਬਰ ਚੁਣੇ ਗਏ ਸਨ ਅਤੇ ੯ ਜਨਵਰੀ ੧੯੬੦ ਨੂੰ ਆਪ ਬੇਮਿਸਾਲ ਕੁਰਬਾਨੀਆਂ ਕਰ ਗੁਰਪੁਰੀ ਸਿਧਾਰ ਗਏ।

ਬਬਰ ਅਕਾਲੀ ਲਹਿਰ ਦੇ ਮੁਖ ਨਿਯਮ ਇਹ ਸਨ:

ਅੰਗ੍ਰੇਜ਼ੀ ਰਾਜ ਦੇ ਜ਼ੁਲਮ ਖਤਮ ਕਰਨੇ ਅਤੇ ਝੋਲੀ ਚੁਕਾਂ ਤੇ ਪੁਲਸ ਦੇ ਨਿਰਦਈ ਅਫਸਰਾਂ ਨੂੰ ਯੋਗ ਦੰਡ ਦੇਣਾ।

## ਸਜ਼ਾ ਦਾ ਵੇਰਵਾ

੧. ਫਾਂਸੀ ਦਾ ਜਵਾਬ 'ਕਤਲ'

੨. ਉਮਰ ਕੈਦ ਬਦਲੇ 'ਲਾਸ਼ ਗੁੰਮ'

੩. ਜੁਰਮਾਨੇ ਦੇ ਜਵਾਬ ਵਿਚ 'ਲੁਟ'

੪. ਦਫਾ ੨੪, ੨੫, ੨੬, ਫੌਜਦਾਰੀ ਕੇਸਾਂ ਦੇ ਬਦਲੇ ਲਈ 'ਅੰਗ ਕੱਟ ਦੇਣੇ' (ਨੱਕ, ਕੰਨ, ਹੱਥ' ਪੈਰ, ਆਦਿ)

## ਹਾਈ ਕੋਰਟ

ਬੱਬਰ ਅਕਾਲੀਆਂ ਆਪਣਾ ਇਕ ਹਾਈ ਕੋਰਟ ਪਿੰਡ ਜਸੋਵਾਲ, ਤਹਿਸੀਲ ਗੜ੍ਹ ਸ਼ੰਕਰ, ਜ਼ਿਲਾ ਹੁਸ਼ਿਆਰਪੁਰ ਵਿਚ ਕਾਇਮ ਕੀਤਾ, ਜਿਸ ਦੇ ਹੇਠ ਲਿਖੇ ਪੰਜ ਜੱਜ ਨੀਅਤ ਕੀਤੇ :

੧. ਜਥੇਦਾਰ ਲਾਭ ਸਿੰਘ

੨. ਸਰਦਾਰ ਹਰਦਿਤ ਸਿੰਘ

੩. ਸਰਦਾਰ ਹਰਬਖਸ਼ ਸਿੰਘ

੪. ਸਰਦਾਰ ਕਰਮ ਸਿੰਘ

੫. ਸਰਦਾਰ ਹਰੀ ਸਿੰਘ

## ਪ੍ਰਚਾਰ

ਪ੍ਰਚਾਰ ਦਾ ਮੁਖ ਨਿਸ਼ਾਨਾ ਇਹ ਸੀ : ਜੋ ਅੰਗਰੇਜ਼ ਦਾ ਸਾਥੀ ਉਹ ਸਾਡਾ ਦੁਸ਼ਮਣ, ਅਤੇ ਜੋ ਅੰਗਰੇਜ਼ ਦਾ ਵੈਰੀ ਉਹ ਸਾਡਾ ਮਿਤਰ।

## ਪ੍ਰਚਾਰਕ

ਸਰਦਾਰ ਕਿਸ਼ਨ ਸਿੰਘ ਜੀ ਗੜਗਜ, ਪ੍ਰੋਫੈਸਰ ਮੋਤਾ ਸਿੰਘ ਜੀ, ਸਰਦਾਰ ਸੁੰਦਰ ਸਿੰਘ ਜੀ ਮਖਸੂਸਪੁਰ ਅਤੇ ਮਾਸਟਰ ਦਲੀਪ ਸਿੰਘ ਜੀ ਬੱਬਰ ਲਹਿਰ ਦੇ ਸਰਗਰਮ ਪ੍ਰਚਾਰਕ ਸਨ।

## ਅਨੋਖੇ ਸਰਫ਼ਰੋਸ਼

ਬੱਬਰ ਅਕਾਲੀ ਲਹਿਰ ਵਿਚ ਇਕ ਅਨੋਖਾ ਸਰਫਰੋਸ਼ਾਂ ਦਾ

ਜਥਾ ਵਜੂਦ ਵਿਚ ਆਇਆ। ਉਨ੍ਹਾਂ ਆਪਣੇ ਜ਼ੁੰਮੇ ਇਹ ਸੇਵਾ ਲਈ ਕਿ ਉਨ੍ਹਾਂ ਬਹਾਦਰ ਸੂਰਬੀਰ ਬੱਬਰਾਂ ਦੀ ਖ਼ਾਤਰ ਫ਼ਾਂਸੀ ਦੇ ਤਖਤੇ ਤੇ ਚੜ੍ਹਨ ਨੂੰ ਹਰ ਸਮੇਂ ਤਿਆਰ ਰਹਿਣਗੇ ਜੋ ਜ਼ਾਲਮਾਂ ਨੂੰ ਕਤਲ ਕਰਨਗੇ। ਇਸ ਜਥੇ ਦੇ ਹੇਠ ਲਿਖੇ ਆਗੂਆਂ ਨੇ, ਜਿਨ੍ਹਾਂ ਆਪਣੇ ਸਾਥੀਆਂ ਸਮੇਤ ਆਪਣੇ ਨਾਮ ਕਾਤਲਾਂ ਦੀ ਲਿਸਟ ਵਿਚ ਪੇਸ਼ ਕੀਤੇ ਸਨ, ਕਿ ਜਦ ਲੋੜ ਪਵੇ ਸਿਰ ਹਾਜ਼ਰ ਹਨ:

ਬਾਬੂ ਸੰਤਾ ਸਿੰਘ ਜੀ, ਸਰਦਾਰ ਕਰਮ ਸਿੰਘ ਜੀ, ਸਰਦਾਰ ਊਧਮ ਸਿੰਘ ਜੀ, ਸਰਦਾਰ ਧੰਨਾ ਸਿੰਘ ਜੀ ਅਤੇ ਸਰਦਾਰ ਮਹਿੰਦਰ ਸਿੰਘ ਜੀ।

ਇਸ ਦਲ ਦਾ ਨਾਮ ਬਬਰ ਅਕਾਲੀ ਲਹਿਰ ਵਿਚ ਸ਼ਹੀਦੀ ਦਲ ਕਰ ਕੇ ਪ੍ਰਸਿਧ ਹੋਇਆ।

ਬੱਬਰ ਅਕਾਲੀ ਲਹਿਰ ਦਾ ਬਹੁਤ ਹੀ ਦਰਦਨਾਕ ਇਤਿਹਾਸ ਹੈ ਪਰ ਅਫ਼ਸੋਸ ਸ਼ਾਂਤੀ ਦੇ ਫੋਕੇ ਪੁਜਾਰੀਆਂ ਨੇ ਇਸ ਨੂੰ ਆਜ਼ਾਦੀ ਦੇ ਇਤਿਹਾਸ ਵਿਚ ਯੋਗ ਅਸਥਾਨ ਨਹੀਂ ਦਿਤਾ।

੫੮ ਬੱਬਰ ਅਕਾਲੀ ੧੯੨੨ ਵਿਚ ਫੜੇ ਗਏ ਸਨ ਅਤੇ ੩੫ ਬੱਬਰਾਂ ਉਤੇ ਲਾਹੌਰ ਸੈਂਟਰਲ ਜੇਲ੍ਹ ਅੰਦਰ ਕੇਸ ੧੯੨੩ ਵਿਚ ਚਲਾਇਆ ਗਿਆ ਸੀ। ਜਿਨ੍ਹਾਂ ਛੇ ਬਹਾਦਰ ਸਿੰਘਾਂ ਨੂੰ ਇਕੋ ਵਕਤ ਫਾਂਸੀ ਤੇ ਲਟਕਾਇਆ ਗਿਆ, ਉਨ੍ਹਾਂ ਦੇ ਨਾਮ ਵਿਹ ਹਨ:

ਸ: ਕਿਸ਼ਨ ਸਿੰਘ ਜੀ ਗੜਗਜ, ਪਿੰਡ ਬੜਿੰਗ, ਜਲੰਧਰ, ਬਾਬੂ ਸੰਤਾ ਸਿੰਘ ਜੀ, ਪਿੰਡ ਹਰਿਉਂ, ਲੁਧਿਆਣਾ, ਸ: ਦਲੀਪ ਸਿੰਘ ਜੀ, ਪਿੰਡ ਧਾਮੀਆਂ, ਹੁਸ਼ਿਆਰਪੁਰ, ਸ: ਧਰਮ ਸਿੰਘ ਜੀ, ਪਿੰਡ ਹਯਾਤਪੁਰ, ਹੁਸ਼ਿਆਰਪੁਰ, ਸ: ਕਰਮ ਸਿੰਘ ਜੀ, ਪਿੰਡ ਮਾਨਕੋ, ਜਲੰਧਰ, ਸ: ਨੰਦ ਸਿੰਘ ਜੀ, ਪਿੰਡ ਘੜਿਆਲ, ਜਲੰਧਰ।

ਸ: ਕਰਮ ਸਿੰਘ ਜੀ, ਉਰਫ ਨਾਰਾਇਣ ਸਿੰਘ ਜੀ, ਵਈਂ ਨਦੀ ਵਿਚ ਪੁਲਸ ਨੇ ਗੋਲੀ ਮਾਰ ਸ਼ਹੀਦ ਕੀਤੇ। ਸ: ਬੰਤਾ ਸਿੰਘ

ਜੀ ਧਾਮੀਆਂ, ਜ਼ਿਲਾ ਹੁਸ਼ਿਆਰਪੁਰ ਅਤੇ ਸ: ਜਵਾਲਾ ਸਿੰਘ ਜੀ ਕੋਠੀ, ਜ਼ਿਲਾ ਹੁਸ਼ਿਆਰਪੁਰ ਦੋਵੇਂ ਪਿੰਡ ਮਡੇਰੀਆਂ, ਡਾਕਖਾਨਾ ਆਦਮਪੁਰ, ਜ਼ਿਲਾ ਜਲੰਧਰ ਵਿਖੇ ਇਕ ਘਰ ਵਿਚ ਲੁਕੇ ਬੈਠਿਆਂ ਨੂੰ ਮਕਾਨ ਨੂੰ ਪੁਲਸ ਨੇ ਅੱਗ ਲਾ ਜ਼ਿੰਦਾ ਸਾੜ ਦਿਤੇ।

ਗੁਰੂ ਕੇ ਬਾਗ਼ ਦੇ ਪ੍ਰਸਿਧ ਜ਼ਾਲਮ ਬੀਟੀ ਨੂੰ ਖ਼ਤਮ ਕਰਨ ਵਾਲਾ ਵੀ ਇਕ ਬੱਬਰ ਹੀ ਸੀ। ਸ: ਊਧਮ ਸਿੰਘ ਜੀ ਸਨਾਮ, ਜਿਨ੍ਹਾਂ ਮਗਰੋਂ ਓਡਵਾਇਰ ਦਾ ਲੰਡਨ ਵਿਚ ਸਫਾਇਆ ਕੀਤਾ ਅਤੇ ਸ: ਰਤਨ ਸਿੰਘ ਜੀ ਰੱਕੜ, ਸ: ਬਚਨ ਸਿੰਘ ਜੀ ਲੋਹਾ ਖੇੜਾ, ਸ: ਕਰਤਾਰ ਸਿੰਘ ਜੀ ਛੀਨੀਵਾਲਾ, ਸਰਦਾਰ ਭੋਲਾ ਸਿੰਘ ਜੀ, ਲੋਹਾ ਖੇੜਾ, ਸ: ਕੁੰਦਾ ਸਿੰਘ ਜੀ ਗ਼ਾਜ਼ੀਆਨਾ ਆਦਿ ਬੱਬਰਾਂ ਨੇ ਮਿਲ ਕੇ ਫੈਸਲਾ ਕੀਤਾ ਕਿ ਜ਼ਾਲਮ ਬੀਟੀ ਨੂੰ ਉਹਦੇ ਕੁਕਰਮਾਂ ਦੀ ਸਜ਼ਾ ਦਿਤੀ ਜਾਵੇ। ਪੁਲਸੀਆਂ ਦਾ ਭੇਸ ਵਟਾ ਕੇ ਕੁਝ ਬੱਬਰ ਬੀਟੀ ਦੀ ਕੋਠੀ ਜਾ ਵੜੇ ਤੇ ਨਿੱਕਾ ਸਿੰਘ ਨੇ ਉਹਨੂੰ ਗੋਡਿਆਂ ਵਿਚ ਦੇ ਲਿਆ ਤੇ ਦੂਜੇ ਸਿੰਘਾਂ ਨੇ ਗੋਲੀਆਂ ਚਲਾ ਜਹੱਨਮ ਪਹੁੰਚਾ ਦਿਤਾ। ਇਸ ਕੇਸ ਵਿਚ ਸ: ਬਚਨ ਸਿੰਘ ਜੀ ਲੋਹਾ ਖੇੜਾ ਨੂੰ ਫਾਂਸੀ ਦਿਤੀ ਗਈ ਸੀ।

ਕੁਲ ਸ਼ਹੀਦੀ ਪਾਣ ਵਾਲੇ ਬੱਬਰਾਂ ਦੀ ਗਿਣਤੀ ੨੧ ਮਿਲੀ ਹੈ, ਜਿਨ੍ਹਾਂ ਦੇਸ਼ ਤੇ ਕੌਮ ਦੀ ਅਣਖ ਤੋਂ ਆਪਣੀਆਂ ਕੀਮਤੀ ਜਾਨਾਂ ਕੁਰਬਾਨ ਕੀਤੀਆਂ। ਕੀ ਹੋਇਆ ਕਿ ਅਜ ਇਹਨਾਂ ਸੂਰਬੀਰ ਸ਼ਹੀਦਾਂ ਦੀਆਂ ਚਿਤਾਵਾਂ ਉਤੇ ਮੇਲੇ ਨਹੀਂ ਲਗਦੇ ਪਰ ਇਕ ਦਿਨ ਉਹ ਵੀ ਜ਼ਰੂਰ ਆਵੇਗਾ ਜਦ ਇਨ੍ਹਾਂ ਮਹਾਨ ਦੇਸ਼ ਭਗਤਾਂ ਦੇ ਨਾਮ ਅਕਾਸ਼ ਤੇ ਚਮਕਣਗੇ।

ਸਾਰੇ ਸ਼ਹੀਦਾਂ ਦੀਆਂ ਪਵਿਤਰ ਜੀਵਨੀਆਂ ਤੇ ਏਥੇ ਦੇਣੀਆਂ ਕਠਨ ਹਨ ਪਰ ਬੱਬਰ ਅਕਾਲੀ ਲਹਿਰ ਦੇ ਹੀਰੋ, ਸ: ਕਿਸ਼ਨ ਸਿੰਘ ਜੀ ਗੜਗਜ ਦਾ ਸੰਖੇਪ ਜੀਵਨ ਸਮੂਹ ਬੱਬਰਾਂ ਨੂੰ ਸ਼ਰਧਾਂਜਲੀ ਵਜੋਂ ਦਿਤਾ ਜਾਂਦਾ ਹੈ।



ਸ੍ਰ: ਕ੍ਰਿਸ਼ਨ ਸਿੰਘ ਜੀ
'ਗੜਗਜ'

# ਸ਼ਹੀਦ ਕਿਸ਼ਨ ਸਿੰਘ ਜੀ 'ਗੜਗਜ'

੧੮੯੧--੧੯੨੬

ਸ੍ਰਦਾਰ ਫਤਹਿ ਸਿੰਘ ਜੀ, ਪਿੰਡ ਬੜਿੰਗ, ਜ਼ਿਲ੍ਹਾ ਜਲੰਧਰ, ਦੇ ਰੱ-ਜੇ ਪੁੱਜੇ ਜ਼ਿਮੀਦਾਰ ਸਨ। ਸ: ਕਿਸ਼ਨ ਸਿੰਘ ਜੀ ਆਪ ਦੇ ਇਕ-ਲੌਤੇ ਸਪੁਤਰ ਸਨ ਜੋ ੧੮੯੧ ਵਿਚ ਪੈਦਾ ਹੋਏ ਸਨ। ਥੋੜੀ ਵਿਦਿਆ ਪਾਣ ਮਗਰੋਂ ਹੀ ਫੌਜ ਵਿਚ ਭਰਤੀ ਹੋ ਗਏ ਤੇ ੧੫ ਸਾਲ ਨੌਕਰੀ ਕਰ, ਜਦ ਆਪ ਜਮਾਂਦਾਰ ਹੋਣ ਵਾਲੇ ਸਨ ਤਾਂ ਅਕਾਲੀ ਲਹਿਰ ਦੇ ਪ੍ਰਭਾਵ ਹੇਠ ਆਪਣੀ ਪਲਟਨ ਵਿਚੋਂ ਨਾਵਾਂ ਕਟਵਾ ਕੇ ਦੇਸ਼ ਸੇਵਾ ਦੇ ਮੈਦਾਨ ਵਿਚ ਕੁਦ ਪਏ। ਆਪ ਛੇਤੀ ਹੀ ਸ਼ਰੋਮਣੀ ਅਕਾਲੀ ਦੇ ਜਨਰਲ ਸਕੱਤਰ ਵੀ ਥਾਪੇ ਗਏ। ਜਦ ਆਪ ਦੇ ਗ੍ਰਿਫਤਾਰੀ ਦੇ ਵਾਰੰਟ ਨਿਕਲੇ ਤਾਂ ਆਪ ਚਕਰਵਰਤੀ ਹੋ ਗਏ, ਭਾਵ ਮਫਰੂਰ ਹੋ ਗਏ, ਅੰਡਰ ਗਰੌਂਡ ਹੋ ਗਏ।

ਮਫ਼ਰੂਰੀ ਦੀ ਹਾਲਤ ਵਿਚ ਹੀ ਆਪ ਨੇ ਚਕਰਵਰਤੀ ਜਥੇ ਨੂੰ ਜਨਮ ਦਿਤਾ, ਜਿਸ ਦਾ ਕੰਮ ਗ੍ਰਿਫਤਾਰੀ ਤੋਂ ਬੱਚ ਨਿਕਲਣਾ ਹੁੰਦਾ ਸੀ। ਇਹੋ ਜੱਥਾ ਅੰਤ ਬੱਬਰ ਅਕਾਲੀ ਪ੍ਰਸਿਧ ਹੋਇਆ। ਆਪ ਦਾ ਸ਼ਾਂਤੀ ਉਤੇ ਕੋਈ ਇਤਕਾਦ ਨਹੀਂ ਸੀ। ਆਪ ਇੱਟ ਦਾ ਜਵਾਬ ਪੱਥਰ ਵਿਚ ਦੇਣ ਦੇ ਹੱਕ ਵਿਚ ਸਨ। ਆਪ ਬਹੁਤ ਖੁਸ਼ਕਿਸਮਤ ਨੌਜਵਾਨ ਸਨ ਜਿਨ੍ਹਾਂ ਨੂੰ ਬਹੁਤ ਵਡੀ ਗਿਣਤੀ ਵਿਚ ਬਹੁਤ ਹੀ ਵਫਾਦਾਰ ਸਾਥੀ ਮਿਲੇ ਸਨ ਅਤੇ ਆਪ ਦੀ ਬਬਰ ਅਕਾਲੀ ਲਹਿਰ

ਨੇ ਅੰਗਰੇਜ਼ ਰਾਜ ਦੀਆਂ ਮਜ਼ਬੂਤ ਜੜ੍ਹਾਂ ਨੂੰ ਘੜੀਆਂ ਪਲਾਂ ਵਿਚ ਖੋਖਲਾ ਕਰ ਕੇ ਰਖ ਦਿਤਾ ਸੀ।

ਆਪ ਨੇ ਬੱਬਰ ਅਕਾਲੀ ਅਖਬਾਰ ਵੀ ਜਾਰੀ ਕਰਵਾਇਆ ਕਿਉਂਕਿ ਉਸ ਸਮੇਂ ਬਹੁਤ ਘਟ ਅਖਬਾਰ ਬੱਬਰਾਂ ਨਾਲ ਹਮਦਰਦੀ ਕਰਦੇ ਸਨ। ਆਪ ਨੇ ਝੋਲੀ ਚੁਕਾਂ ਦੀ ਇਕ 'ਕਾਲੀ ਫਰਿਸਤ' ਤਿਆਰ ਕਰਵਾਈ ਜਿਸ ਵਿਚ ਲਗ ਭਗ ੧੮੦ ਨਾਮ ਦਰਜ ਸਨ ਅਤੇ ਜਿਨ੍ਹਾਂ ਨੂੰ ਪਾਰ ਬੁਲਾ ਦੇਣ ਦਾ ਉਦੇਸ਼ ਸੀ।

ਆਪ ਬਹੁਤ ਹੀ ਧੜੱਲੇਦਾਰ ਲੈਕਚਰ ਕਰਦੇ, ਏਸੇ ਲਈ ਆਪ 'ਗੜਗਜ' ਕਰ ਕੇ ਪ੍ਰਸਿਧ ਹੋਏ। ਜੋ ਭੀ ਆਪ ਦਾ ਲੈਕਚਰ ਸੁਣ ਲੈਂਦਾ, ਆਪ ਦਾ ਹੀ ਹੋ ਜਾਂਦਾ। ਭਾਵੇਂ ਆਪ ਬਹੁਤੇ ਪੜ੍ਹੇ ਹੋਏ ਨਹੀਂ ਸਨ ਪਰ ਗੁੜ੍ਹੇ ਹੋਏ ਬਹੁਤ ਸਨ। ਮਾਸਟਰ ਮੋਤਾ ਸਿੰਘ ਜੀ ਦੀ ਸੰਗਤ ਵਿਚ ਆਪ ਅੰਦਰ ਸਿਆਸੀ ਸੂਝ ਬੂਝ ਵੀ ਵਧੀ ਅਤੇ ਜੋਸ਼ ਵੀ ਵਧੇਰਾ ਹੀ ਠਾਠਾਂ ਮਾਰਨ ਲਗਾ। ਆਪ ਤਲਵਾਰ ਦੇ ਜ਼ੋਰ ਅੰਗਰੇਜ਼ ਨੂੰ ਭਾਰਤ ਵਿਚੋਂ ਕਢਣਾ ਚਾਹੁੰਦੇ ਸਨ ਤੇ ਕਿਹਾ ਕਰਦੇ ਸਨ ਕਿ ਗ਼ਦਰ ਪਾਰਟੀ ਦੇ ਹਾਲਾਤ ਨਾਲੋਂ ਅਕਾਲੀ ਲਹਿਰ ਦੇ ਹਾਲਾਤ ਹਥਿਆਰ-ਬੰਦ ਲੜਾਈ ਲਈ ਵਧੇਰੇ ਮੁਆਫਕ ਹਨ।

ਮਫ਼ਰੂਰੀ ਦੀ ਹਾਲਤ ਵਿਚ ਗੜਗਜ ਜੀ ਦੀ ਗ੍ਰਿਫਤਾਰੀ ਦੇ ਵੱਡੇ ਵੱਡੇ ਇਨਾਮ ਸਰਕਾਰ ਨੇ ਰਖੇ ਹੋਏ ਸਨ। ਆਪ ਦੇ ਪਿੰਡ ਦੇ ਇਕ ਕਾਬਲ ਸਿੰਘ ਨਾਮ ਦੇ ਗ਼ਦਾਰ ਨੇ ਇਨਾਮ ਦੇ ਲਾਲਚ ਵਿਚ ਆਪ ਨੂੰ ਉਨ੍ਹਾਂ ਦੇ ਪਿੰਡ ਵਿਚ ਹੀ ੨੬ ਫਰਵਰੀ ੧੯੨੩ ਨੂੰ ਸਵੇਰ ਸਾਰ ਗ੍ਰਿਫਤਾਰ ਕਰਵਾ ਦਿਤਾ।

੧੭ ਅਗਸਤ ੧੯੨੩ ਤਕ ਆਪ ਜੇਲ੍ਹ ਅੰਦਰ ਰੀਮਾਂਡ ਉਤੇ ਹੀ ਰਹੇ ਅਤੇ ਫੇਰ ਆਪ ਉਤੇ ਹੋਰ ਸਾਥੀਆਂ ਨਾਲ ਸਾਜ਼ਸ਼ ਕੇਸ ਚਲਾਇਆ ਗਿਆ। ਸੈਸ਼ਨ ਜੱਜ ਜੇ. ਕੇ. ਟੌਪ ਨੂੰ ਇਹ ਕੇਸ ਸਪੁਰਦ ਕੀਤਾ ਗਿਆ ਸਰਦਾਰ ਕਿਸ਼ਨ ਸਿੰਘ ਜੀ ਨੇ ਲਗਪਗ

੧੩੦ ਸਫੇ ਦਾ ਲਿਖਤੀ ਬਿਆਨ ਜੱਜ ਟੈਪ ਦੀ ਅਦਾਲਤ ਵਿਚ ਦਿਤਾ ਜਿਸ ਵਿਚ ਅੰਗ੍ਰੇਜ਼ ਸ੍ਰਕਾਰ ਦੇ ਇਕ ਇਕ ਵਹਿਸ਼ੀਆਨਾ ਜ਼ੁਲਮ ਨੂੰ ਸ਼ੀਸ਼ੇ ਵਾਂਗ ਸਾਫ ਨੰਗਿਆਂ ਕੀਤਾ। ੨੮ ਫਰਵਰੀ ੧੯੨੫ ਨੂੰ ਜੱਜ ਨੇ ਆਪ ਨੂੰ ਅਤੇ ਆਪ ਦੇ ਹੋਰ ਪੰਜ ਬੱਬਰ ਸਾਕੀਆਂ ਨੂੰ ਫਾਂਸੀ ਦੀ ਸਜ਼ਾ ਸੁਣਾ ਦਿਤੀ ਅਤੇ ਆਪਣੇ ਫੈਸਲੇ ਵਿਚ ਲਿਖਿਆ :

* "ਇਹ ਸਾਜ਼ਸ਼ ਦਾ ਮੋਢੀ, ਜਥੇਬੰਦੀ ਕਰਨ ਵਾਲਾ, ਲਹਿਰ ਦਾ ਦਿਮਾਗ਼ ਸੀ। ਜੇ ਕਿਸੇ ਨੂੰ ਵਡੀ ਤੋਂ ਵਡੀ ਸਜ਼ਾ ਮਿਲਣੀ ਚਾਹੀਦੀ ਹੈ ਤਾਂ ਉਹ ਕਿਸ਼ਨ ਸਿੰਘ ਨੂੰ ਮਿਲਣੀ ਚਾਹੀਦੀ ਹੈ।"

ਆਪ ਕੇਵਲ ੩੫ ਸਾਲਾਂ ਦੀ ਉਮਰ ਵਿਚ ਆਪਣੇ ਪੰਜ ਸਾਥੀਆਂ ਸਮੇਤ ੨੭ ਫਰਵਰੀ ੧੯੨੬ ਨੂੰ ਲਾਹੌਰ ਸੈਂਟਰਲ ਜੇਲ੍ਹ ਵਿਖੇ ਫਾਂਸੀ ਲਟਕਾ ਦਿਤੇ ਗਏ। ਆਖ਼ਰੀ ਰਾਤ ਫਾਂਸੀ ਦੀ ਕੋਠੀ ਵਿਚੋਂ ਆਪ ਨੇ ਕੜਕਵੀਂ ਆਵਾਜ਼ ਵਿਚ ਐਉਂ ਫਰਮਾਇਆ :

"ਸਾਡਾ ਵੈਰੀ ਖੁਸ਼ ਹੋਵੇਗਾ ਪਰ ਅਸਲੀ ਖੁਸ਼ੀ ਸਾਨੂੰ ਹੈ। ਅਸੀਂ ਆਪਣਾ ਬਚਨ ਪੂਰਾ ਕਰ ਚਲੇ ਹਾਂ। ਸ਼ਹੀਦੀ ਖ਼ੂਨ ਦੇ ਕਤਰੇ ਜੁਗ-ਗਰਦੀ ਦਾ ਬੀਜ ਹਨ ਜੋ ਪ੍ਰਫੁਲਤ ਹੋਣਗੇ। ਇਹ ਸ਼ਕਤੀ ਬਹੁਤ ਛੇਤੀ ਬਰਤਾਨਵੀ ਹਕੂਮਤ ਦਾ ਤਖ਼ਤਾ ਉਲਟ ਦੇਵੇਗੀ। ਸਾਡੀ ਇੱਛਾ ਹੈ ਕਿ ਸਾਡਾ ਦੇਸ਼ ਸਾਡੇ ਨਾਲ ਦੇ ਜੀਊਂਦੇ ਰਹਿਣ ਵਾਲੇ ਬੱਬਰਾਂ ਦੀਆਂ ਅੱਖਾਂ ਸਾਹਮਣੇ ਆਜ਼ਾਦ ਹੋਵੇ ਤੇ ਐਸਾ ਹੋ ਕੇ ਰਹੇਗਾ।"

---

* ਵੀਹਵੀਂ ਸਦੀ ਦੇ ਸ਼ਹੀਦ—ਸਫ਼ਾ ੧੧੦

# ਸ੍ਰਦਾਰ ਸੇਵਾ ਸਿੰਘ ਜੀ ਠੀਕਰੀਵਾਲਾ

੧੮੭੮—੧੯੩੫

ਭਾਰਤ ਦੀ ਕੋਈ ਐਸੀ ਅਗਾਂਹ ਵਧੂ ਲਹਿਰ ਨਹੀਂ ਹੋਵੇਗਾਂ ਜਿਸ ਵਿਚ ਸਿੱਖਾਂ ਨੇ ਵਧ ਚੜ੍ਹ ਕੇ ਹਿਸਾ ਨਾ ਲਿਆ ਹੋਵੇ ਤੇ ਸ਼ਾਨਦਾਰ ਰੋਲ ਅਦਾ ਨਾ ਕੀਤਾ ਹੋਵੇ।

੧੯੨੯ ਵਿਚ ਜਦ ਲਾਹੌਰ ਪੰਡਤ ਜਵਾਹਰ ਲਾਲ ਜੀ ਨਹਿਰੂ ਦੀ ਪ੍ਰਧਾਨਗੀ ਹੇਠ ਕਾਂਗ੍ਰਸ ਦਾ ਸਾਲਾਨਾ ਇਜਲਾਸ ਹੋ ਰਿਹਾ ਸੀ ਅਤੇ ਗਾਂਧੀ ਜੀ ਬਾਬਾ ਖੜਕ ਸਿੰਘ ਜੀ ਨਾਲ ਨਹਿਰੂ ਰੀਪੋਰਟ ਬਾਰੇ ਸਮਝੌਤਾ ਕਰ ਰਹੇ ਸਨ, ਦੂਜੇ ਪਾਸੇ ਸ੍ਰਦਾਰ ਸਰਦੂਲ ਸਿੰਘ ਜੀ ਕਵੀਸ਼ਰ ਬਰੈਡਲਾਆ ਹਾਲ ਵਿਚ ਪੰਜਾਬ ਰਿਆਸਤੀ ਪਰਜਾ ਮੰਡਲ ਨੂੰ ਜਨਮ ਦੇ ਰਹੇ ਸਨ।

ਭਾਰਤ ਦੇ ਸਾਰੇ ਰਜਵਾੜੇ ਅੰਗ੍ਰੇਜ਼ ਸ੍ਰਕਾਰ ਦੇ ਪੂਰਨ ਜੀ ਹਜ਼ੂਰੀਏ ਸਨ ਤੇ ਆਪਣੀ ਪਰਜਾ ਨੂੰ ਬੇਰਹਿਮੀ ਨਾਲ ਲੁਟਦੇ ਸਨ। ਪੰਜਾਬ ਵਿਚ ਮਹਾਰਾਜਾ ਭੂਪਿੰਦਰ ਸਿੰਘ ਵਾਲੀਏ ਪਟਿਆਲਾ ਵੀ ਆਪਣੀ ਕਾਬਲੀਅਤ ਦੇ ਨਾਲ ਨਾਲ ਆਪਣੇ ਜ਼ੁਲਮਾਂ ਵਿਚ ਵੀ ਪ੍ਰਸਿਧ ਸੀ। ਮਹਾਰਾਜਾ ਪਟਿਆਲਾ ਇਕ ਜਾਬਰ ਮਹਾਰਾਜਾ ਸਮਝਿਆ ਜਾਂਦਾ ਸੀ।

ਸ੍ਰਦਾਰ ਸੇਵਾ ਸਿੰਘ ਜੀ ਰਿਆਸਤ ਪਟਿਆਲਾ ਦੇ ਹੀ ਜੰਮ-ਪਲ ਸਨ। ਆਪ ਦਾ ਪਿੰਡ ਠੀਕਰੀਵਾਲਾ ਏਸੇ ਰਿਆਸਤ ਵਿਚ ਸੀ

ਅਤੇ ਆਪ ਜੀ ਦੇ ਪਿਤਾ ਸ੍ਰਦਾਰ ਦੇਵਾ ਸਿੰਘ ਮਹਾਰਾਜੇ ਦੇ ਵਡੇ ਅਹਿਲਕਾਰ ਸਨ। ਲਾਹੌਰ ਦੀ ਪਰਜਾ ਮੰਡਲ ਕਾਨਫਰੰਸ ਦੇ ਸਵਾਗਤੀ ਕਮੇਟੀ ਦੇ ਪ੍ਰਧਾਨ ਸ੍ਰਦਾਰ ਸੇਵਾ ਸਿੰਘ ਜੀ ਨੂੰ ਹੀ ਚੁਣਿਆ ਗਿਆ, ਕਿਉਂਕਿ ਆਪ ਪਰਜਾ ਦੇ ਦੁਖਾਂ ਨੂੰ ਖੂਬ ਸਮਝਦੇ ਸਨ।

ਆਪ ਨੇ ਆਪਣੇ ਸਵਾਗਤੀ ਭਾਸ਼ਨ ਵਿਚ ਬੜੇ ਵਲਵਲੇ ਨਾਲ ਰਿਆਸਤਾਂ ਦੇ ਜ਼ੁਲਮ ਪੇਸ਼ ਕੀਤੇ। ਇਕੋ ਦਿਨ ਵਿਚ ਆਪ ਫਾਦਰ ਆਫ ਦੀ ਪਰਜਾ ਮੰਡਲ ਮੂਵਮੈਂਟ ਬਣ ਗਏ।

ਵੈਸੇ ਆਪ ਅਕਾਲੀ ਲਹਿਰ ਵਿਚ ਆਪਣਾ ਨਾਮ ਕਾਫੀ ਪੈਦਾ ਕਰ ਚੁਕੇ ਸਨ। ਆਪ ਰਿਆਸਤ ਪਟਿਆਲਾ ਅਕਾਲੀ ਦਲ ਦੇ ਜਥੇ-ਦਾਰ ਸਨ ਅਤੇ ਆਪ ਨੂੰ ਅਕਾਲੀ ਸਾਜ਼ਸ਼ ਕੇਸ ਵਿਚ ਲਾਹੌਰ ਕਿਲ੍ਹੇ ਅੰਦਰ ਗ੍ਰਿਫਤਾਰ ਕਰ ਕੇ ਸ੍ਰਕਾਰ ਅੰਗਰੇਜ਼ੀ ਨੇ ਕਾਫੀ ਲੰਬਾ ਸਮਾਂ ਡਕੀ ਰਖਿਆ ਸੀ।

੧੯੨੫ ਵਿਚ ਜਦ ਗੁਰਦਵਾਰਾ ਐਕਟ ਬਣ ਗਿਆ ਤਾਂ ਆਪ ਉਸ ਬੈਚ ਵਿਚ ੧੯੨੬ ਵਿਚ ਰਿਹਾ ਹੋਏ, ਜੋ ਸ੍ਰਕਾਰ ਦੀ ਲਗਾਈ ਕੋਈ ਸ਼ਰਤ ਮੰਨਣ ਨੂੰ ਤਿਆਰ ਨਹੀਂ ਸੀ। ਬਾਬਾ ਖੜਕ ਸਿੰਘ ਜੀ ਆਪ ਦੀ ਅਤੇ ਸ੍ਰਦਾਰ ਤੇਜਾ ਸਿੰਘ ਜੀ ਸਮੁੰਦਰੀ ਦੀ ਜੁਰਅਤ ਤੇ ਹਿੰਮਤ ਦੀ ਬੜੀ ਦਿਲਚਸਪੀ ਨਾਲ ਸ਼ਲਾਘਾ ਕਰਿਆ ਕਰਦੇ ਸਨ।

ਲਾਹੌਰ ਦੇ ਕਿਲ੍ਹੇ ਵਿਚੋਂ ਨਿਕਲਦਿਆਂ ਹੀ ਆਪ ਨੂੰ ਪਟਿਆਲਾ ਪੁਲਸ ਨੇ ਮੁੜ ਗ੍ਰਿਫਤਾਰ ਕਰ ਲਿਆ ਤੇ ਪਟਿਆਲੇ ਫੜ ਕੇ ਲੈ ਆਂਦਾ। ਬਰਨਾਲੇ ਦੀ ਅਦਾਲਤ ਵਿਚ ਆਪ ਨੂੰ ਇਕ ਗੜਵੀ ਚੁਰਾਣ ਦੇ ਜੁਰਮ ਵਿਚ,ਭਾਵੇਂ ਉਹ ਜੁਰਮ ਸਾਬਤ ਵੀ ਨਾ ਹੋ ਸਕਿਆ, ਸਜ਼ਾ ਦੇ ਦਿਤੀ। ਏਸ ਸ਼ਰਮਨਾਕ ਧਕੇ ਸ਼ਾਹੀ ਵਿਰੁਧ ਸਾਰੀ ਰਿਆਸਤ ਵਿਚ ਹਾਹਾਕਾਰ ਮਚ ਗਈ।

ਸਤੰਬਰ ੧੯੨੭ ਵਿਚ ਠੀਕਰੀਵਾਲੇ ਇਕ ਬਹੁਤ ਵਡੀ ਅਕਾਲੀ ਕਾਨਫ੍ਰੰਸ ਰਖੀ ਗਈ। ਬਾਬਾ ਖੜਕ ਸਿੰਘ ਜੀ ਉਸ

ਕਾਨਫਰੰਸ ਵਿਚ ਸ਼ਾਮਲ ਹੋਏ । ਗਿਆਨੀ ਗੁਰਮੁਖ ਸਿੰਘ ਜੀ 'ਮੁਸਾਫਰ' ਉਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਜਨਰਲ ਸਕੱਤ੍ਰ ਸਨ। ਆਪ ਭੀ ਬਾਬਾ ਜੀ ਦੇ ਨਾਲ ਠੀਕਰੀਵਾਲੇ ਪੁਜੇ। ਸੰਗਤਾਂ ਵਿਚ ਬੜਾ ਉਤਸ਼ਾਹ ਤੇ ਜੋਸ਼ ਸੀ ਅਤੇ ਸਰਦਾਰ ਸੇਵਾ ਸਿੰਘ ਜੀ ਲਈ ਭਾਰੀ ਹਮਦਰਦੀ ਸੀ।

ਬਾਬਾ ਜੀ ਨੇ ਸਾਰੀ ਰਿਆਸਤ ਦਾ ਦੌਰਾ ਕੀਤਾ ਅਤੇ ਆਪ ਦੀ ਰਿਹਾਈ ਲਈ ਜ਼ਬਰਦਸਤ ਅੰਦੋਲਨ ਚਲਾਇਆ। ਸਰਦਾਰ ਸੇਵਾ ਸਿੰਘ ਜੀ ਨੇ ਜੇਲ੍ਹ ਦੇ ਗੰਦੇ ਸਲੂਕ ਵਿਰੁਧ ਬਤੌਰ ਪ੍ਰੋਟੈਸਟ ਭੁਖ ਹੜਤਾਲ ਕਰ ਦਿਤੀ ਅਤੇ ਮਹਾਰਾਜੇ ਨੇ ਆਪ ਦੀ ਗਿਰ ਰਹੀ ਸਿਹਤ ਨੂੰ ਮੁਖ ਰਖਦਿਆਂ ਆਖਰ ੨੪ ਅਗਸਤ ੧੯੨੮ ਨੂੰ ਆਪ ਨੂੰ ਬਿਨਾਂ ਕਿਸੇ ਸ਼ਰਤ ਦੇ ਰਿਹਾ ਕਰ ਦਿਤਾ।

੧੯੨੯ ਮਗਰੋਂ ਆਪ ਦੀਆਂ ਸਰਗਰਮੀਆਂ ਵਧੇਰੇ ਕਰ ਕੇ ਪਰਜਾ ਮੰਡਲ ਨਾਲ ਹੀ ਸਬੰਧਤ ਰਹੀਆਂ। ਜਿਥੇ ਵੀ ਪਰਜਾ ਮੰਡਲ ਕਾਨਫਰੰਸ ਰਖੀ ਜਾਂਦੀ, ਆਪ ਮੁਖੀ ਆਗੂ ਦੀ ਹੈਸੀਅਤ ਵਿਚ ਸ਼ਾਮਲ ਹੁੰਦੇ। ਮਹਾਰਾਜਾ ਪਟਿਆਲਾ ਆਪ ਦੀਆਂ ਸਰਗਰਮੀਆਂ ਵੇਖ ਆਪ ਨਾਲ ਸਮਝੌਤੇ ਉਤੇ ਉਤਰ ਆਇਆ, ਪਰ ਆਪ ਨੂੰ ਅਕਾਲੀ ਲੀਡਰਾਂ ਨੇ ਸੁਝਾਓ ਦਿਤਾ ਕਿ ਸਮਝੌਤੇ ਦੀ ਗਲਬਾਤ ਵਿਚ ਸ੍ਰਦਾਰ ਜੀ ਪਟਿਆਲੇ ਅੰਦਰ ਅਸੈਂਬਲੀ ਨੀਯਤ ਕਰਵਾਣ ਦਾ ਸਵਾਲ ਰਖਣ। ਸਰਦਾਰ ਸਾਹਿਬ ਨੇ ਇਹ ਸੁਝਾਓ ਪ੍ਰਵਾਨ ਕਰ ਲਿਆ ਅਤੇ ਮਹਾਰਾਜਾ ਪਟਿਆਲਾ ਸਾਹਮਣੇ ਸਮਝੌਤੇ ਦੀ ਗਲ ਬਾਤ ਵਿਚ ਇਹ ਇਕ ਸ਼ਰਤ ਪੇਸ਼ ਕਰ ਦਿਤੀ। ਮਹਾਰਾਜਾ ਪਟਿਆਲਾ ਨੇ ਅਸੈਂਬਲੀ ਬਣਾਣੀ ਰੱਦ ਕਰ ਦਿਤੀ ਤੇ ਸਮਝੌਤੇ ਦੀ ਗਲ ਬਾਤ ਟੁਟ ਗਈ।

ਰਿਆਸਤ ਪਟਿਆਲਾ, ਕਪੂਰਥਲਾ, ਫਰੀਦਕੋਟ, ਮਲੇਰ-ਕੋਟਲਾ, ਜੀਂਦ ਤੇ ਕਲਸੀਆ ਵਿਚ ਆਜ਼ਾਦੀ ਲਹਿਰ ਸਮੇਂ ਪਰਜਾ

ਮੰਡਲ ਦੀ ਛਤਰ ਛਾਇਆ ਹੇਠ ਜੋ ਸੈਂਕੜੇ ਦੇਸ਼ ਭਗਤ ਜਾਨੀ ਤੇ ਮਾਲੀ ਕੁਰਬਾਨੀਆਂ ਦੇਂਦੇ ਰਹੇ। ਉਨ੍ਹਾਂ ਵਿਚ ਕਿਸੇ *ਗੈਰ-ਸਿਖ ਦਾ ਨਾਮ ਕਾਗਜ਼ਾਂ ਦੇ ਪੇਟ ਪੂਰਾ ਕਰਨ ਲਈ ਵੀ ਢੂੰਡਿਆਂ ਨਹੀਂ ਸੀ ਮਿਲਦਾ ਤੇ ਰਿਆਸਤੀ ਰਜਵਾੜੇ ਪਰਜਾ ਮੰਡਲ ਨੂੰ 'ਸਿੱਖ ਮੰਡਲ' ਕਹਿ ਕੇ ਅੰਗਰੇਜ਼ੀ ਸਰਕਾਰ ਪਾਸ ਆਪਣਾ ਡੀਫੈਂਸ ਪੇਸ਼ ਕੀਤਾ ਕਰਦੇ ਸਨ।

ਜੂਨ ੧੯੩੩ ਵਿਚ ਰਿਆਸਤੀ ਲੀਡਰਾਂ ਦੀ ਇਕ ਇਕੱਤ੍ਰਤਾ ਅੰਮ੍ਰਿਤਸਰ ਵਿਚ ਹੋਈ, ਜਿਸ ਵਿਚ ਮਤਾ ਪਾਸ ਕੀਤਾ ਗਿਆ ਕਿ ਲਾਹੌਰ ਪੋਲੀਟੀਕਲ ਏਜੰਟ ਪਾਸ ਰਿਆਸਤੀ ਪਰਵਾਨਿਆਂ ਦੇ ਜਥੇ ਜਲੂਸ ਦੀ ਸ਼ਕਲ ਵਿਚ ਭੇਜੇ ਜਾਣ ਜੋ ਰਿਆਸਤਾਂ ਦੇ ਜ਼ੁਲਮ ਵਿਰੁਧ ਵਿਖਾਵੇ ਕਰਨ। ੭ ਜੁਲਾਈ ੧੯੩੩ ਨੂੰ ਪੰਜਾਬ ਸਰਕਾਰ ਨੇ ਹੁਕਮ ਜਾਰੀ ਕੀਤਾ ਕਿ ਸ: ਸੇਵਾ ਸਿੰਘ ਦੋ ਮਹੀਨੇ ਲਈ ਲਾਹੌਰ-ਅੰਮ੍ਰਿਤਸਰ ਦੀ ਹਦ ਵਿਚ ਦਾਖਲ ਨਹੀਂ ਹੋ ਸਕਦਾ। ਮਗਰੋਂ ਹੋਰ ਪਰਜਾ ਮੰਡਲ ਦੇ ਲੀਡਰਾਂ ਨੂੰ ਵੈਸੇ ਹੀ ਨੋਟਿਸ ਮਿਲਣੇ ਸ਼ੁਰੂ ਹੋ ਗਏ। ੨੧ ਅਗਸਤ ੧੯੩੩ ਨੂੰ ਵਰਕਿੰਗ ਕਮੇਟੀ ਪਰਜਾ ਮੰਡਲ ਦੀ ਮੀਟਿੰਗ ਜਵਾਬੀ ਮੋਰਚੇ ਤੇ ਵਿਚਾਰ ਕਰਨ ਲਈ ਜਲੰਧਰ ਸਰਦਾਰ ਜੀ ਦੀ ਪ੍ਰਧਾਨਗੀ ਹੇਠ ਹੋਈ। ਇਸ ਮੀਟਿੰਗ ਮਗਰੋਂ ਜਦ ਆਪ ਆਪਣੇ ਪਿੰਡ ਪੁਜੇ ਤਾਂ ੨੫ ਅਗਸਤ ੨੯੩੩ ਨੂੰ ਗ੍ਰਿਫਤਾਰ ਕਰ ਲਿਆ। ਆਪ ਨੇ ਆਪਣੇ ਕੇਸ ਦੀ ਕੋਈ ਪੈਰਵੀ ਨਾ ਕੀਤੀ। ਆਪ ਨੂੰ ਇਕ ਕੇਸ ਵਿਚ ਤਿੰਨ ਸਾਲ ਕੈਦ ਤੇ ਪੰਜ ਸੌ ਰੁਪਏ ਜੁਰਮਾਨਾ ਤੇ ਦੂਜੇ ਕੇਸ ਵਿਚ ਕਿ ਇਨ੍ਹਾਂ ਦਿਲੀ ਪਰਜਾ ਮੰਡਲ ਕਾਨਫ੍ਰੰਸ ਵਿਚ ਮਹਾਰਾਜਾ ਪਟਿਆਲਾ

---

* ਸ: ਸੇਵਾ ਸਿੰਘ ਜੀ ਦੀ ਸ਼ਹੀਦੀ ਮਗਰੋਂ ਵੀ ੧੯੩੯ ਨੂੰ ਕੁਠਾਲਾ ਜ਼ਿਲਾ ਮਲੇਰ ਕੋਟਲਾ ਵਿਚ ਪਰਜਾ ਮੰਡਲ ਦੇ ਕਰਮਚਾਰੀਆਂ ਉਤੇ ਜੋ ਮਸ਼ੀਨਗਨ ਚਲਾਈ ਗਈ ਉਸ ਵਿਚ ੨੪ ਤੋਂ ਉਤੇ ਸ਼ਹੀਦ ਹੋਣ ਵਾਲੇ ਅਤੇ ਸੈਂਕੜੇ ਫੱਟੜ ਹੋਣ ਵਾਲਿਆਂ ਵਿਚ ਇਕ ਵੀ ਗੈਰ ਸਿਖ ਨਹੀਂ ਸੀ।

ਵਿਰੁਧ ਬਹੁਤ ਬਾਗੀਆਨਾ ਅਡਰੈਸ ਪੜ੍ਹਿਆ ਸੀ, ਸਾਢੇ ਛੇ ਸਾਲ ਕੈਦ ਤੇ ੧੫੦੦ ਰੁਪਏ ਜੁਰਮਾਨਾ, ਦੀ ਸਜ਼ਾ ਸੁਣਾ ਦਿਤੀ, ਹਾਲਾਂਕਿ ਆਪ ਨੇ ਦਿਲੀ ਵਿਚ ਕੋਈ ਐਡਰੈਸ ਪੜ੍ਹਿਆ ਹੀ ਨਹੀਂ ਸੀ ।

ਪਟਿਆਲਾ ਜੇਲ੍ਹ ਵਿਚ ਆਪ ਜੀ ਨਾਲ ਬਹੁਤ ਬੁਰਾ ਸਲੂਕ ਹੁੰਦਾ ਰਿਹਾ, ਜਿਸ ਵਿਰੁਧ ਆਪ ਨੇ ਫੇਰ ਭੁਖ ਹੜਤਾਲ ਕਰ ਦਿਤੀ ਅਤੇ ਕਾਫੀ ਲੰਬੀ ਭੁਖ ਹੜਤਾਲ ਦੇ ਕਾਰਨ ਹੀ ਆਪ ੨੦ ਜਨਵਰੀ ੧੯੩੫ ਨੂੰ ਪ੭ ਸਾਲਾਂ ਦੀ ਆਯੂ ਵਿਚ ਸ਼ਹੀਦੀ ਪਾ ਗਏ ।

ਜਿਵੇਂ ਪੰਜਾਬ ਸਰਕਾਰ ਨੇ ਸ਼ਹੀਦ ਭਗਤ ਸਿੰਘ, ਰਾਜਗੁਰੂ, ਸੁਖਦੇਵ ਦੀਆਂ ਲਾਸ਼ਾਂ ਵਾਰਸਾਂ ਨੂੰ ਨਹੀਂ ਦਿਤੀਆਂ ਸਨ, ਸਰਦਾਰ ਸੇਵਾ ਸਿੰਘ ਜੀ ਦਾ ਅੰਤਮ ਸੰਸਕਾਰ ਵੀ ਪਟਿਆਲਾ ਰਿਆਸਤ ਨੇ ਆਪਣੀ ਨਿਗਰਾਨੀ ਵਿਚ ਹੀ ਕੀਤਾ ਅਤੇ ਉਹਨਾਂ ਦੀਆਂ ਅਸਥੀਆਂ ਵੀ ਵਾਰਸਾਂ ਨੂੰ ਨਾ ਦਿਤੀਆਂ ।

ਆਪ ਦੀ ਸ਼ਹੀਦੀ ਦੇ ਤਿੰਨ ਸਾਲ ਮਗਰੋਂ ੧੯ ਦਸੰਬਰ ੧੯੩੮ ਨੂੰ ਪਰਜਾ ਦੇ ਬਹੁਤ ਜ਼ੋਰ ਪਾਣ ਤੇ ਮਹਾਰਾਜਾ ਪਟਿਆਲਾ ਨੇ ਅਸਥੀਆਂ ਵਾਪਸ ਕੀਤੀਆਂ ਜਿਨ੍ਹਾਂ ਦਾ ਸ਼ੀਸ਼ੇ ਦੇ ਬਕਸ ਵਿਚ ਪਾ ਕੇ ਜਲੂਸ ਕਢਿਆ ਗਿਆ ਤੇ ਠੀਕਰੀ ਵਾਲੀ ਜਨਤਾ ਨੂੰ ਦਰਸ਼ਨ ਕਰਵਾ ਪੰਜ ਪਿਆਰਿਆਂ ਨੇ ਕੀਰਤਪੁਰ ਸਾਹਿਬ ਅਸਥੀਆਂ ਜਲ-ਪਰਵਾਹ ਕੀਤੀਆਂ ।

ਆਪ ਦਾ ਆਦਮ ਕਦ ਬੁਤ ਪਟਿਆਲੇ ਮਾਲ ਰੋਡ ਤੇ ਖੜਾ ਕੀਤਾ ਗਿਆ ਹੈ ਜੋ ਆਪ ਦੀਆਂ ਦੇਸ਼ ਦੀ ਆਜ਼ਾਦੀ ਖਾਤਰ ਕੀਤੀਆਂ ਭਾਰੀ ਕੁਰਬਾਨੀਆਂ ਸਦਾ ਚੇਤੇ ਕਰਵਾਂਦਾ ਰਹੇਗਾ ਤੇ ਆਉਣ ਵਾਲੀਆਂ ਨਸਲਾਂ ਨੂੰ ਪ੍ਰਭਾਵਤ ਕਰਦਾ ਰਹੇਗਾ ।

# ਸਰਦਾਰ ਭਗਤ ਸਿੰਘ 'ਸ਼ਹੀਦ'

੧੯੦੮--੧੯੩੧

ਸਰਦਾਰ ਭਗਤ ਸਿੰਘ ਜੀ ਦੀ ਯਾਦ ਆਉਂਦਿਆਂ ਹੀ ਆਪ ਮੁਹਾਰੇ ਲਾਹੌਰ ਦੇ ਲਾਰਡ ਲਾਰੰਸ ਦੇ ਬੁੱਤ ਦੀ ਵੀ ਯਾਦ ਆ ਜਾਂਦੀ ਹੈ, ਜਿਸ ਨੂੰ ਪਾਕਿਸਤਾਨੀਆਂ ਨੇ ਆਜ਼ਾਦੀ ਮਿਲਦਿਆਂ ਹੀ ਲਾਰੰਸ ਗਾਰਡਨ ਵਿਚੋਂ ਪੁਟ ਮਾਰਿਆ ਸੀ ਤੇ ਲਾਰੰਸ ਗਾਰਡਨ ਦਾ ਨਾਮ ਵੀ ਬਦਲ ਕੇ ਜਿਨਾਹ ਬਾਗ਼ ਰਖ ਦਿਤਾ ਸੀ।

ਲਾਰੰਸ ਦੇ ਬੁੱਤ ਦੇ ਇਕ ਹੱਥ ਵਿਚ ਤਲਵਾਰ ਫੜੀ ਹੁੰਦੀ ਸੀ ਤੇ ਦੂਜੇ ਹੱਥ ਵਿਚ ਕਲਮ ਅਤੇ ਬੁੱਤ ਦੇ ਹੇਠਾਂ ਉਕਰਿਆ ਹੁੰਦਾ ਸੀ, "ਹਿੰਦੀਓ ਤਲਵਾਰ ਨਾਲ ਰਾਜ ਚਾਹੁੰਦੇ ਹੋ ਕਿ ਕਲਮ ਨਾਲ"। ਜਦ ਸਰਦਾਰ ਭਗਤ ਸਿੰਘ ਪਹਿਲੀ ਵਾਰੀ ਲਾਹੌਰ ਗਿਆ ਤੇ ਉਸ ਲਾਰੰਸ ਦੇ ਬੁੱਤ ਨੂੰ ਵੇਖਿਆ ਤਾਂ ਉਹਦਾ ਖ਼ੂਨ ਉਬਲ ਪਿਆ, ਡੌਲੇ ਫਰਕ ਪਏ ਤੇ ਅੱਖਾਂ ਲਾਲ ਹੋ ਗਈਆਂ ਅਤੇ ਆਜ਼ਾਦੀ ਦੀ ਜਵਾਲਾ ਇਹਦੇ ਰੋਮ ਰੋਮ ਵਿਚ ਪ੍ਰਚੰਡ ਹੋ ਗਈ ਕਿ ਉਹ ਜੋਸ਼ ਵਿਚ ਆ ਕੇ ਕੂਕ ਉਠਿਆ :

"ਦੇਖ ਲੀ ਤੇਰੀ ਕਲਮ ਕੀ ਹਕੂਮਤ,
ਅਬ ਦਿਖਾ ਤਲਵਾਰ ਕੀ।"

ਲਾਰਡ ਲਾਰੰਸ ਦਾ ਬੁਤ ਘਮੰਡੀ ਅੰਗਰੇਜ਼ ਹਕੂਮਤ ਨੇ ਦਹਿਸ਼ਤ ਫੈਲਾਣ ਲਈ ਪੰਜਾਬ ਦੀ ਹਿਕ ਉਤੇ ਗਡਿਆ ਹੋਇਆ ਸੀ। ਉਹੋ ਬੁਤ ਅੰਤ ਵਿਚ ਅੰਗਰੇਜ਼ੀ ਹਕੂਮਤ ਦੇ ਕਫਨ ਦਾ ਕਿਲ ਸਾਬਤ

ਹੋਇਆ ਤੇ ਸਰਦਾਰ ਭਗਤ ਸਿੰਘ ਨੇ ੧੮-੧੯ ਸਾਲਾਂ ਦੀ ਬਾਲੜੀ ਉਮਰੇ ਹੀ ਭਾਰਤ ਵਿਚ ਸਭ ਤੋਂ ਪਹਿਲਾਂ ਸੋਸ਼ਲਿਸਟ ਰੀਪਬਲਿਕ ਪਾਰਟੀ ਨੂੰ ਜਨਮ ਦਿਤਾ, ਜਿਸ ਸੋਸ਼ਲਿਸਟ ਰੀਪਬਲਿਕ ਪੈਟਰਨ ਤੇ ਅਜ ਸਾਡਾ ਆਜ਼ਾਦ ਦੇਸ਼ ਫਖਰ ਕਰ ਰਿਹਾ ਹੈ।

ਸਰਦਾਰ ਭਗਤ ਸਿੰਘ ਨੂੰ ਲਾਰਡ ਲਾਰੰਸ ਦੇ ਚੈਲੰਜ ਨੇ ਮਜ-ਬੂਰ ਕਰ ਦਿਤਾ ਕਿ ਉਹ ਅੰਗਰੇਜ਼ ਹਕੂਮਤ ਵਿਰੁਧ ਹੱਥ ਵਿਚ ਬੰਬ ਪਕੜ ਕੇ ਬਗ਼ਾਵਤ ਸ਼ੁਰੂ ਕਰੇ। ਉਸ ਨੇ ਆਪਣੀ ਛੋਟੇ ਉਮਰੇ ਆਪਣੇ ਮਾਤਾ ਪਿਤਾ ਕੋਲੋਂ ਆਪਣੇ ਬਾਗ਼ੀ ਚਾਚਾ ਜੀ–ਸਰਦਾਰ ਅਜੀਤ ਸਿੰਘ ਦੇ ਬਹਾਦਰਾਨਾ ਕਾਰਨਾਮੇ ਸੁਣੇ ਹੋਏ ਸਨ। ਫੇਰ ਜਵਾਨੀ ਚੜ੍ਹਦੇ ਹੀ ਪ੍ਰਸਿਧ ਦੇਸ਼ ਭਗਤ ਸ਼ੈਫਉਦੀਨ ਕਿਚਲੂ ਦੀ ਆਪ ਨੂੰ ਸੰਗਤ ਮਿਲ ਗਈ। ਡਾਕਟਰ ਸਾਹਿਬ ਆਪ ਨੂੰ ਆਪਣੇ ਬਚਿਆਂ ਤੋਂ ਵਧ ਪਿਆਰ ਕਰਦੇ ਸਨ। ਬਸ ਐਨਾ ਰੰਗ ਚੜ੍ਹਿਆ ਕਿ ਸਰਦਾਰ ਭਗਤ ਸਿੰਘ ਨੇ ਬਾਗ਼ੀ ਲਹਿਰ ਦਿਨਾਂ ਵਿਚ ਸਾਰੇ ਉਤਰੀ ਹਿੰਦ ਵਿਚ ਚਲਾ ਦਿਤੀ।

ਦੁਆਬੇ ਦੀ ਧਰਤੀ "ਸ਼ੇਰਾਂ ਦੀ ਜੂਹ" ਪ੍ਰਸਿਧ ਹੈ। ਏਥੇ ਹੀ ਦੋ ਜਹਾਨ ਵਾਲੀ ਸ੍ਰੀ ਦਸ਼ਮੇਸ਼ ਪਿਤਾ ਨੇ ਅੰਮ੍ਰਿਤ ਦੇ ਚਸ਼ਮੇ ਵਗਾਏ ਸਨ ਤੇ ਚਿੜੀਆਂ ਤੋਂ ਬਾਜ਼ ਤੁੜਾਏ ਸਨ। ਸਭ ਬਾਗ਼ੀ ਲਹਿਰਾਂ ਨੂੰ ਸਤਲੁਜ-ਬਿਆਸ ਦਾ ਪਾਣੀ ਹੀ ਜਨਮ ਦੇਂਦਾ ਆਇਆ ਹੈ। ਏਸੇ ਪਵਿਤਰ ਧਰਤੀ ਉਤੇ ਜਲੰਧਰ ਦੇ ਜ਼ਿਲੇ ਵਿਚ ਖਟਘੜ ਕਲਾਂ ਇਕ ਪਿੰਡ ਹੈ। ਇਸ ਪਿੰਡ ਦੀ ਅਣਖੀਲੀ ਕੁਖ ਨੇ ਸ੍ਰਦਾਰ ਭਗਤ ਸਿੰਘ ਨੂੰ ੧੯੦੮ ਵਿਚ ਜਨਮ ਦਿਤਾ। ਏਧਰ ਸ੍ਰਦਾਰ ਕਿਸ਼ਨ ਸਿੰਘ ਜੀ ਦਾ ਹੋਣਹਾਰ ਲਾਲ ਰਿੜਨਾ ਸਿਖਣ ਲਗਾ ਓਧਰ ਇੰਗਲੈਂਡ ਦਾ ਸਿਤਾਰਾ ਡੁਬਦਾ ਜਾਣ ਲਗਾ।

ਦਸ ਜਮਾਤਾਂ ਪਾਸ ਕਰਨ ਮਗਰੋਂ ਇਹ ਇਨਕਲਾਬੀ ਬੱਚਾ

ਸ੍ਰਕਾਰੀ ਯਾ ਨੀਮ-ਸਰਕਾਰੀ ਯਾ ਕਿਸੇ ਮਜ਼੍ਹਬੀ ਕਾਲਜ ਵਿਚ ਦਾਖਲ ਨਾ ਹੋਇਆ ਸਗੋਂ ਏਸ ਨੇ ਨੈਸ਼ਨਲ ਕਾਲਜ ਵਿਚੋਂ ਬੀ. ਏ. ਚੰਗੇ ਨੰਬਰਾਂ ਤੇ ਪਾਸ ਕੀਤੀ।

ਨੈਸ਼ਨਲ ਕਾਲਜ ਵਿਚ ਹੀ ਸ੍ਰਦਾਰ ਭਗਤ ਸਿੰਘ ਦਾ ਮਿਲਾਪ ਭਗਵਤੀ ਚਰਨ ਨਾਲ ਹੋ ਗਿਆ ਜੋ ਬਹੁਤ ਹੀ ਅਗਾਂਹਵਧੂ ਖਿਆਲਾਂ ਦਾ ਮਾਲਕ ਸੀ। ਉਹਦੀ ਰਾਏ ਨਾਲ ਹੀ ਪੜ੍ਹਾਈ ਖਤਮ ਕਰਨ ਮਗਰੋਂ ਉਹ ਕਾਨਪੁਰ ਚਲਾ ਗਿਆ ਤੇ ਭਗਵਤੀ ਚਰਨ ਦੇ ਇਕ ਮਿਤ੍ਰ ਗਣੇਸ਼ ਚੰਦਰ ਕੋਲ ਜਾ ਠਹਿਰਿਆ। ਗਣੇਸ਼ ਚੰਦਰ ਇਕ ਛਾਪੇਖਾਨੇ 'ਚ ਕੰਮ ਕਰਦਾ ਸੀ ਤੇ ਬਾਗ਼ੀ ਖਿਆਲਾਂ ਦਾ ਗਭਰੂ ਸੀ। ਏਥੇ ਹੀ ਚੰਦਰ ਸ਼ੇਖਰ ਆਜ਼ਾਦ ਨਾਲ ਵੀ ਸ੍ਰਦਾਰ ਭਗਤ ਸਿੰਘ ਦੀ ਮਿਤ੍ਰਤਾ ਹੋ ਗਈ। ਕਾਨਪੁਰ ਵਿਚ ਹੀ ਸਰਦਾਰ ਭਗਤ ਸਿੰਘ ਨੇ ਸੋਸ਼ਲਿਸਟ ਰੀਪਬਲਿਕ ਪਾਰਟੀ ਵਜੂਦ ਵਿਚ ਲਿਆਂਦੀ ਤੇ ਚੰਦਰ ਸ਼ੇਖਰ ਨੂੰ ਉਸਦਾ ਪ੍ਰੈਜ਼ੀਡੈਂਟ ਥਾਪਿਆ ਤੇ ਆਪ ਸੈਕ੍ਰੇਟਰੀ ਬਣਿਆ। ਇਸ ਪਾਰਟੀ ਦਾ ਕੇਂਦ੍ਰੀ ਦਫਤਰ ਝਾਂਸੀ ਰਖਿਆ ਗਿਆ। ਬੰਬ ਬਨਾਣ ਦੀਆਂ ਨਿਕੀਆਂ ਨਿਕੀਆਂ ਫੈਕਟਰੀਆਂ ਕਈ ਗੁਪਤ ਥਾਵਾਂ ਤੇ ਖੋਲ੍ਹੀਆਂ ਅਤੇ ਬੜੇ ਭਰੋਸੇ ਵਾਲੇ ਜਵਾਨ ਲੜਕੇ ਇਸ ਦੇ ਮੈਂਬਰ ਲਏ। ਇਸ ਬਾਗ਼ੀ ਪਾਰਟੀ ਦਾ ਮੁਖ ਨਿਸ਼ਾਨਾ ਭਾਰਤ ਨੂੰ ਆਜ਼ਾਦ ਕਰਵਾਣਾ ਸੀ, ਸ਼ਾਂਤ ਮਈ ਢੰਗ ਨਾਲ ਨਹੀਂ, ਸਗੋਂ ਗੋਲੀ ਨਾਲ, ਅਤੇ

ਸਰ ਫਰੋਸ਼ੀ ਕੀ ਤਮੰਨਾ ਅਬ ਹਮਾਰੇ ਦਿਲ ਮੇਂ ਹੈ,
ਦੇਖਣਾ ਹੈ ਜ਼ੋਰ ਕਿਤਨਾ ਬਾਜ਼ੂਏ ਕਾਤਲ ਮੇਂ ਹੈ।

ਉਨ੍ਹਾਂ ਬਹਾਦਰਾਂ ਦਾ ਕੌਮੀ ਤਰਾਨਾ ਸੀ।

੧੯੨੮ ਵਿਚ ਸਾਈਮਨ ਕਮਿਸ਼ਨ ਭਾਰਤ ਦੇ ਦੌਰੇ ਤੇ ਆਈ। ਕਾਂਗ੍ਰਸ ਨੇ ਇਸ ਦਾ ਬਾਈਕਾਟ ਕਰ ਦਿਤਾ। ਬੰਬਈ ਵਿਚ ਕਮਿਸ਼ਨ ਦਾ ਕਾਲੀਆਂ ਝੰਡੀਆਂ ਨਾਲ ਅਤੇ "ਸਾਈਮਨ ਕਮਿਸ਼ਨ ਗੋ ਬੈਕ" ਦੇ ਨਾਅਰਿਆਂ ਨਾਲ ਸਵਾਗਤ ਕੀਤਾ ਗਿਆ। ਸ੍ਰਦਾਰ ਭਗਤ ਸਿੰਘ ਪਾਰਟੀ ਵਲੋਂ ਸਾਈਮਨ ਕਮਿਸ਼ਨ ਦੀ ਸਪੈਸ਼ਲ ਟਰੇਨ ਉਡਾ ਦੇਣ ਦਾ ਯਤਨ ਕੀਤਾ ਗਿਆ ਪਰ ਨਿਸ਼ਫਲ ਰਿਹਾ।

ਸਾਈਮਨ ਕਮਿਸ਼ਨ ਜਦ ਲਾਹੌਰ ਪੁਜਾ ਤਾਂ ਉਥੇ ਵੀ ਲਾਲਾ ਲਾਜਪਤ ਰਾਏ ਜੀ ਦੀ ਅਗਵਾਈ ਹੇਠ ਭਾਰੀ ਮੁਜ਼ਾਹਰਾ ਕੀਤਾ ਗਿਆ ਅਤੇ ਹਜੂਮ ਨੂੰ ਤਿਤਰ-ਬਿਤਰ ਕਰਨ ਲਈ ਪੁਲਸ ਨੇ ਜ਼ਬਰਦਸਤ ਲਾਠੀਚਾਰਜ ਕੀਤਾ। ਲਾਲਾ ਜੀ ਵੀ ਜ਼ਖਮੀ ਹੋਏ ਅਤੇ ਇਹਨਾਂ ਜ਼ਖਮਾਂ ਕਾਰਨ ਹੀ ੧੭ ਨਵੰਵਰ ੧੯੨੮ ਨੂੰ ਸਵਰਗਵਾਸ ਹੋ ਗਏ।

## ਸਾਂਡਰਸ ਦਾ ਕਤਲ

ਸ੍ਰਦਾਰ ਭਗਤ ਸਿੰਘ ਲਾਲਾ ਜੀ ਦੀ ਮੌਤ ਦਾ ਬਦਲਾ ਲੈਣ ਤੇ ਤੁਲ ਪਿਆ ਤੇ ਮਿਸਟਰ ਸਕਾਟ, ਸੁਪਰਡੈਂਟ ਪੁਲਿਸ ਲਾਹੌਰ ਨੂੰ, ਜਿਸ ਲਾਲਾ ਜੀ ਨੂੰ ਲਾਠੀਆਂ ਦਾ ਨਿਸ਼ਾਨਾ ਬਣਾਇਆ ਸੀ, ਮੌਤ ਦੇ ਘਾਟ ਉਤਾਰਨ ਦਾ ਫੈਸਲਾ ਕਰ ਲਿਆ।

੧੫ ਦਸੰਬਰ ੧੯੨੮ ਨੂੰ ਸ੍ਰਦਾਰ ਭਗਤ ਸਿੰਘ ਆਪਣੇ ਦੋ ਹੋਰ ਸਾਥੀਆਂ ਨਾਲ ਸਕਾਟ ਦੇ ਦਫਤਰ ਅਗੇ ਮੋਰਚਾ ਲਾ ਬੈਠਾ। ਸਕਾਟ ਦੀ ਥਾਂ ਸਾਂਡਰਸ ( A. S. P. ) ਆਪਣੇ ਦਫਤਰ ਵਿਚੋਂ ਨਿਕਲ ਮੋਟਰ ਸਾਈਕਲ ਤੇ ਸਵਾਰ ਹੋਣ ਹੀ ਲਗਾ ਸੀ ਕਿ ਠਾਹ ਠਾਹ ਸ਼ੁਰੂ ਹੋ ਗਈ। ਬਾਗ਼ੀ ਜਵਾਨ ਡੀ. ਏ. ਵੀ. ਕਾਲਜ ਵਲ ਦੌੜ ਗਏ। ਇਹਨਾਂ ਦੌੜਦਿਆਂ ਦੇ ਪਿਛੇ ਇਕ ਚੰਨਣ ਸਿੰਘ ਹਵਾਲਦਾਰ ਭੱਜਾ ਅਤੇ ਉਹ ਵੀ ਸ੍ਰਦਾਰ ਭਗਤ ਸਿੰਘ ਦੀ ਗੋਲੀ ਦਾ ਨਿਸ਼ਾਨਾ ਬਣਿਆ।

ਸਾਂਡਰਸ ਦੇ ਕਤਲ ਨੇ ਪੰਜਾਬ ਸਰਕਾਰ ਨੂੰ ਕੰਬਾ ਦਿਤਾ।

ਲਾਹੌਰ ਦੀਆਂ ਸਾਰੀਆਂ ਸੜਕਾਂ ਦੀ ਨਾਕਾਬੰਦੀ ਕੀਤੀ ਗਈ। ਰੇਲਵੇ ਸਟੇਸ਼ਨ ਤੇ ਭਾਰੀ ਪਹਿਰਾ ਲਗਾ ਦਿਤਾ ਕਿ ਮੁਜਰਮ ਕਿਸੇ ਰਸਤੇ ਵੀ ਫਰਾਰ ਨਾ ਹੋ ਸਕਣ। ਸਕਾਟ ਖ਼ੁਦ ਰੇਲਵੇ ਸਟੇਸ਼ਨ ਤੇ ਹਾਜ਼ਰ ਰਿਹਾ ਪਰ ਬਾਗ਼ੀ ਬਹਾਦਰ ਸਕਾਟ ਦੀਆਂ ਅੱਖਾਂ ਵਿਚ ਘੱਟਾ ਪਾ ਉਸੇ ਰਾਤ ਰੇਲ ਰਾਹੀਂ *ਲਾਹੌਰੋਂ ਨਿਕਲ ਗਏ। ਬਾਗ਼ੀਆਂ ਦਾ ਥਹੁ ਪਤਾ ਨਾ ਮਿਲਣ ਕਾਰਨ ਹਿੰਦ ਸਰਕਾਰ ਨੂੰ ਵੀ ਭਾਰੀ ਪਰੇਸ਼ਾਨੀ ਹੋਈ।

## ਅਸੈਂਬਲੀ ਬੰਬ ਕੇਸ

੧੯੨੯ ਦੇ ਅਪ੍ਰੈਲ ਦੇ ਸੈਂਟਰਲ ਅਸੈਂਬਲੀ (ਹੁਣ ਲੋਕ ਸਭਾ) ਦੇ ਬੱਜਟ ਸੈਸ਼ਨ ਵਿਚ ਪਬਲਿਕ ਸੇਫਟੀ ਐਕਟ ਬਿਲ ਪਾਸ ਹੋਣਾ ਸੀ। ਜਿਸ ਵਿਚ ਬਾਗ਼ੀਆਂ ਨੂੰ ਬਗ਼ੈਰ ਦਾਦ ਫਰਿਆਦ ਦੇ ਜਕੜ ਦੇਣ ਦਾ ਕਾਨੂੰਨ ਘੜਿਆ ਜਾਣਾ ਸੀ। ਸ੍ਰਦਾਰ ਭਗਤ ਸਿੰਘ ਨੇ ਬਤੌਰ ਪ੍ਰੋਟੈਸਟ ਫੋਕਾ ਬੰਬ ਇਸ ਬਿਲ ਦੇ ਪੇਸ਼ ਹੋਣ ਵਾਲੇ ਦਿਨ ਅਸੈਂਬਲੀ ਹਾਲ ਅੰਦਰ ਮਾਰਨ ਦਾ ਫੈਸਲਾ ਕਰ ਲਿਆ। ਮਿਸਟਰ ਬੀ. ਕੇ. ਦੱਤ, ਆਪ ਦੇ ਬਹੁਤ ਹੀ ਵਫਾਦਾਰ ਸਾਥੀ ਸਨ, ਉਨ੍ਹਾਂ ਆਪ ਦਾ ਸਾਥ ਦੇਣ ਦੀ ਸੇਵਾ ਪੇਸ਼ ਕੀਤੀ। ਆਪ ਦੋਵੇਂ ਬਹਾਦਰ ਵਿਜ਼ੇਟਰ ਗੈਲਰੀ ਵਿਚ ਬੈਠ ਬੰਬ ਮਾਰਨ ਵਿਚ ਕਾਮਯਾਬ ਹੋ ਗਏ। ਉਸ ਇਤਿਹਾਸਕ ਦਿਨ ਇਤਫਾਕੀਆ ਡਾਕਟਰ ਕਿਚਲੂ ਜੀ ਵੀ ਵਿਜ਼ੇਟਰ ਗੈਲਰੀ ਵਿਚ ਤਸ਼ਰੀਫ ਰਖਦੇ ਸਨ। ਸ੍ਰਦਾਰ ਭਗਤ ਸਿੰਘ ਤੇ ਮਿਸਟ੍ਰ ਬੀ. ਕੇ. ਦੱਤ ਦੀ ਮੌਕੇ ਤੇ ਹੀ ਹੋਈ ਗ੍ਰਿਫਤਾਰੀ ਦੀ ਪੂਰੀ ਤਫਸੀਲ ਵਿਚ ਖ਼ਬਰ ਡਾਕਟਰ ਸਾਹਿਬ ਨੇ ਮੈਨੂੰ ਖ਼ੁਦ ਸੁਣਾਈ ਸੀ। ਸੰਖੇਪ ਇਹ ਕਿ ਚੂੰਕਿ ਨਸ ਜਾਣ ਨੂੰ ਰਾਹ ਕੋਈ ਨਹੀਂ ਸੀ ਅਤੇ ਬਾਗੀ ਜਵਾਨਾਂ ਮੁਕਾਬਲਾ ਵੀ

---

* ਪੂਰਾ ਹਾਲ "ਦਸਮੇਸ਼ ਦੇ ਸ਼ੇਰ" ਵਿਚ ਸਰਦਾਰ ਭਗਤ ਸਿੰਘ ਜੀ ਦੀ ਜੀਵਨੀ ਵਿਚ ਵੇਖੋ।

ਕੋਈ ਨਹੀਂ ਸੀ ਕੀਤਾ ਸੋ ਉਹ ਦੋਵੇ ਸ਼ੇਰ ਆਸਾਨੀ ਨਾਲ ਹੀ ਗ੍ਰਿਫਤਾਰ ਕਰ ਲਏ ਗਏ ਅਤੇ ਅਸੈਂਬਲੀ ਬੰਬ ਕੇਸ ਵਿਚ ਦੋਹਾਂ ਨੂੰ ੨੦–੨੦ ਸਾਲ ਕੈਦ ਦੀ ਸਜ਼ਾ ਸੁਣਾਈ ਗਈ।

## ਲਾਹੌਰ ਸਾਜ਼ਸ਼ ਕੇਸ

ਅਸੈਂਬਲੀ ਕੇਸ ਦੇ ਨਾਲ ਹੀ ਸ੍ਰਦਾਰ ਭਗਤ ਸਿੰਘ ਜੀ ਤੇ ਉਨ੍ਹਾਂ ਦੇ ਸਾਥੀਆਂ ਵਿਰੁਧ ਲਾਹੌਰ ਸਾਜ਼ਸ਼ ਕੇਸ ਵੀ ਸ਼ੁਰੂ ਹੋ ਗਿਆ ਕਿਉਂਕਿ ਦਿੱਲੀ ਸੈਂਟਰਲ ਅਸੈਂਬਲੀ ਵਿਚ ਜਦ ਇਹ ਫੜੇ ਗਏ ਸਨ ਤਾਂ ਉਸ ਸਮੇਂ ਜੋ ਪਸਤੌਲ ਸ੍ਰਦਾਰ ਭਗਤ ਸਿੰਘ ਕੋਲੋਂ ਬਰਾਮਦ ਹੋਇਆ ਸੀ ਉਹੋ ਪਸਤੌਲ ਪੁਲਸ ਨੇ ਕਿਹਾ ਕਿ ਸਾਂਡਰਸ ਨੂੰ ਮਾਰਨ ਲਈ ਵਰਤਿਆ ਗਿਆ ਸੀ।

ਲਾਹੌਰ ਸਾਜ਼ਸ਼ ਕੇਸ ਦੇ ਦੌਰਾਨ ਜੇਲ੍ਹ ਸੁਧਾਰ ਦੇ ਸੰਬੰਧ ਵਿਚ ਸ੍ਰਦਾਰ ਭਗਤ ਸਿੰਘ ਜੀ ਨੇ ਭੁਖ ਹੜਤਾਲ ਸ਼ੁਰੂ ਕਰ ਦਿਤੀ। ਆਪ ਨੇ ਰਾਜਸੀ ਕੈਦੀਆਂ ਨਾਲ ਚੰਗੇ ਸਲੂਕ ਦੀ ਆਵਾਜ਼ ਉਠਾਈ ਅਤੇ ਆਪਣੀ ਜਾਇਜ਼ ਮੰਗ ਨੂੰ ਪੂਰਾ ਕਰਵਾਣ ਲਈ ੧੧੦ ਦਿਨ ਆਪ ਭੁਖ ਹੜਤਾਲ ਤੇ ਰਹੇ। ਆਖ਼ਰ ਸ੍ਰਕਾਰ ਨੂੰ ਝੁਕਣਾ ਪਿਆ ਤੇ ਜੇਲ੍ਹ ਵਿਚ ਤਿੰਨ ਦਰਜੇ ਏ–ਬੀ–ਸੀ ਰਾਜਸੀ ਕੈਦੀਆਂ ਲਈ ਨੀਯਤ ਕੀਤੇ ਗਏ।

## ਜੈਤਨ ਦੀ ਸ਼ਹੀਦੀ

ਏਥੇ ਸ੍ਰਦਾਰ ਭਗਤ ਸਿੰਘ ਜੀ ਦੇ ਵਫ਼ਾਦਾਰ ਸਾਥੀ ਜੈਤਨਦਾਸ ਦੀ ਸ਼ਹਾਦਤ ਦਾ ਵੀ ਸੰਖੇਪ ਜ਼ਿਕਰ ਕਰਨਾ ਬਹੁਤ ਜ਼ਰੂਰੀ ਹੈ। ਇਹ ਬੰਗਾਲੀ ਬੱਚਾ ਵੀ ਸ੍ਰਦਾਰ ਭਗਤ ਸਿੰਘ ਜੀ ਨਾਲ ਹੀ ਭੁਖ ਹੜਤਾਲ ਤੇ ਸੀ ਅਤੇ ੬੪ ਦਿਨਾਂ ਦੀ ਭੁਖ ਹੜਤਾਲ ਮਗਰੋਂ ਜੇਲ੍ਹ ਅੰਦਰ ਹੀ ਸਿਸਕ ਸਿਸਕ ਦਮ ਤੋੜ ਗਿਆ।

ਡਾਕਟਰਾਂ ਨੇ ਜੇਤਨ ਨੂੰ ਜ਼ਬਰਦਸਤੀ ਖੁਰਾਕ ਦੇਣ ਦੀ ਭਾਰੀ ਕੋਸ਼ਿਸ਼ ਕੀਤੀ, ਪਰ ਏਸ ਬਹਾਦਰ ਨੇ ਡਟ ਕੇ ਮੁਕਾਬਲਾ ਕੀਤਾ ਅਤੇ ਦੁੱਧ ਆਦਿ ਕੋਈ ਖੁਰਾਕ ਲੈਣ ਤੋਂ ਇਨਕਾਰ ਕੀਤਾ। ਜਦ ਆਪ ਦੀ ਹਾਲਤ ਨਾਜ਼ਕ ਹੋ ਗਈ ਤਾਂ ਸਰਕਾਰ ਨੇ ਸਰਦਾਰ ਭਗਤ ਸਿੰਘ ਮਿਸਟਰ ਬੀ. ਕੇ. ਦੱਤ ਅਤੇ ਬਿਜੇ ਕੁਮਾਰ ਸਿਨਾਹ ਨੂੰ ਆਪਣੀਆਂ ਚਾਰਪਾਈਆਂ ਵੀ ਜੇਤਨ ਦੀ ਕੋਠੜੀ ਵਿਚ ਹੀ ਲਿਆਉਣ ਦੀ ਆਗਿਆ ਦੇ ਦਿਤੀ ਤੇ ਦੇਸ਼ ਦੀ ਆਜ਼ਾਦੀ ਤੋਂ ਕੁਰਬਾਨ ਹੋਣ ਵਾਲਾ ਗਭਰੂ ਆਪਣੇ ਲੀਡਰ ਸ: ਭਗਤ ਸਿੰਘ ਜੀ ਦੀਆਂ ਅੱਖਾਂ ਸਾਹਮਣੇ ਸ਼ਹੀਦੀ ਦੇ ਗਿਆ।

## ਸਰਦਾਰ ਭਗਤ ਸਿੰਘ ਨੂੰ ਫਾਂਸੀ

ਲਾਹੌਰ ਸਾਜ਼ਸ਼ ਕੇਸ ਵਿਚ ਸ: ਭਗਤ ਸਿੰਘ ਨੇ ਬੰਬ ਕੇਸ ਨਾਲੋਂ ਵੀ ਬਹੁਤ ਸ਼ਾਨਦਾਰ ਕੇਸ ਲੜਿਆ ਅਤੇ ਆਪ ਦੀਆਂ ਦਲੀਲਾਂ ਨੂੰ ਸੁਣ ਪੰਡਤ ਮੋਤੀ ਲਾਲ ਜੀ ਨਹਿਰੂ ਵਰਗੇ ਵਕੀਲ ਵੀ ਹੈਰਾਨ ਰਹਿ ਗਏ। ਆਪ ਨੂੰ ਲੈਕਚਰ ਕਰਦੇ ਸਟੇਜ ਉਤੇ ਤੇ ਭਾਵੇਂ ਕਿਸੇ ਨੇ ਨਹੀਂ ਸੀ ਸੁਣਿਆ, ਪਰ ਅਖਬਾਰਾਂ ਵਿਚ ਆਪ ਦੇ ਬਿਆਨ ਪੜ੍ਹ ਪੜ੍ਹ ਸ: ਭਗਤ ਸਿੰਘ ਦੇਸ਼ ਦੇ ਬੱਚੇ ਬੱਚੇ ਦੀ ਜ਼ਬਾਨ ਤੇ ਸਿਮਰਨ ਬਣ ਕੇ ਆ ਗਏ। ਪਰ ਅੰਗਰੇਜ਼ ਜਾਬਰ ਸਰਕਾਰ ਉਤੇ ਆਪ ਦੀ ਛੋਟੇਰੀ ਉਮਰ ਅਤੇ ਖੁਦਾ-ਦਾਦ ਕਾਬਲੀਅਤ ਦਾ ਕੋਈ ਅਸਰ ਨਾ ਪਿਆ ਤੇ ੨੩ ਮਾਰਚ ੧੯੩੧ ਨੂੰ ਰਾਜ ਗੁਰੂ ਤੇ ਸੁਖਦੇਵ ਦੇ ਨਾਲ ਆਪ ਨੂੰ ਲਾਹੌਰ ਜੇਲ੍ਹ ਅੰਦਰ ਫਾਂਸੀ ਤੇ ਲਟਕਾ ਦਿਤਾ ਗਿਆ। ਆਪ ਦੇ ਬਾਕੀ ਸਾਥੀਆਂ ਦਾ ਕਹਿਣਾ ਹੈ ਕਿ ਫਾਸੀ ਚੜ੍ਹਨ ਵੇਲੇ ਆਪ 'ਮੈਨੂੰ ਰੰਗ ਦੇ ਮਜੀਠੀ ਚੋਲਾ, ਤੂੰ ਕਿਰਪਾ ਕਰ ਭਗਵਾਨਾ' ਬੜੇ ਵਜਦ ਨਾਲ ਗਾਉਂਦੇ ਫਾਂਸੀ ਦੇ ਰਸੇ ਨੂੰ ਚੁੰਮ ਗਏ।

ਮਨਚੈਸਟਰ ਗਾਰਡੀਅਨ ਦਾ ਪ੍ਰਤੀਨਿਧ – ਰਾਬਟਰ ਬਰਨੀ

ਜੋ ਗਾਂਧੀ-ਇਰਵਨ ਪੈਕਟ ਦੇ ਦਿਨਾਂ ਵਿਚ ਦਿਲੀ ਆਇਆ ਹੋਇਆ ਸੀ, ਨੇ ਆਪਣੀ ਪ੍ਰਸਿਧ ਪੁਸਤਕ Naked Fakir ਵਿਚ ਸਰਦਾਰ ਭਗਤ ਸਿੰਘ ਜੀ ਦੀ ਸ਼ਹੀਦੀ ਦਾ ਜ਼ਿਕਰ ਕੀਤਾ ਹੈ ਅਤੇ ਦਸਿਆ ਹੈ ਕਿ ਲਾਰਡ ਅਰਵਿਨ ਦੇ ਉਸ ਸਮੇਂ ਦਿਲ ਤੇ ਦਿਮਾਗ ਦੀ ਕੀ ਹਾਲਤ ਸੀ। ਉਹ ਕਹਿੰਦਾ ਹੈ ਕਿ ਪੁਲਸ ਦੇ ਅਫਸਰਾਂ ਨੇ ਵਾਇਸਰਾਏ ਨੂੰ ਅਸਤੀਫੇ ਦੇ ਭੇਜੇ ਸਨ ਕਿ ਜੇ ਭਗਤ ਸਿੰਘ ਨੂੰ ਫਾਂਸੀ ਨਾ ਦਿਤੀ ਗਈ ਤਾਂ ਉਹ ਮੁਲਾਜ਼ਮਤਾਂ ਛਡ ਜਾਣਗੇ। ਅਰਵਨ ਦਾ ਦਿਲ ਚਾਹੁੰਦਾ ਸੀ ਕਿ ਰਹਿਮ ਕੀਤਾ ਜਾਏ ਪਰ ਦਿਮਾਗ ਮਜਬੂਰ ਸੀ।

ਇਹੋ ਵਿਦੇਸ਼ੀ ਪਤ੍ਰਕਾਰ ਉਪ੍ਰੋਕਤ ਪੁਸਤਕ ਵਿਚ ਮਿਸਿਜ਼ ਸਰੋਜਨੀ ਨੈਡੋ, ਪ੍ਰਸਿਧ ਕਾਂਗਰਸ ਲੀਡਰ, ਦਾ ਬਿਆਨ ਵੀ ਦਰਜ ਕਰਦਾ ਹੈ। ਸ: ਭਗਤ ਸਿੰਘ ਜੀ ਦੀ ਫਾਂਸੀ ਉਤੇ ਬੁਲਬਲੇ ਹਿੰਦ ਨੇ ਅੱਥਰੂ ਕੇਰ-ਦਿਆਂ ਕਿਹਾ: 'ਤੁਸੀਂ ਆਪਣੇ ਦੇਸ਼ ਅੰਦਰ ਦੇਸ਼ ਭਗਤਾਂ ਦੀ ਪੂਜਾ ਕਰਦੇ ਹੋ ਅਤੇ ਸਾਡੇ ਦੇਸ਼ ਭਗਤਾਂ ਨੂੰ ਫਾਂਸੀ ਲਟਕਾਂਦੇ ਹੋ!'

ਗਾਂਧੀ ਜੀ ਨੂੰ ਸ: ਭਗਤ ਸਿੰਘ ਜੀ ਦੇ ਫਾਂਸੀ ਹੋ ਜਾਣ ਮਗਰੋਂ ਭੀ ਉਨ੍ਹਾਂ ਦੀ ਭਾਰੀ ਸ਼ਖਸੀਅਤ ਬਾਰੇ ਬੜਾ ਭੁਲੇਖਾ ਸੀ, ਭਾਵੇਂ ਦੇਸ਼ ਅੰਦਰ ਇਨ੍ਹਾਂ ਦੀ ਸ਼ਹੀਦੀ ਕਾਰਨ ਮਾਤਮੀ ਸਫ ਵਿਛ ਗਈ ਤੇ ਪੰਜਾਬ ਅੰਦਰ ਕਈ ਦਿਨ ਲਗਾਤਾਰ ਮੁਕੰਮਲ ਹੜਤਾਲ਼ ਰਹੀ। ਹਾਂ, ਗਾਂਧੀ ਜੀ ਨੂੰ ਸਰਦਾਰ ਭਗਤ ਸਿੰਘ ਜੀ ਬਾਰੇ ਉਸ ਦਿਨ ਮਾੜਾ ਜਿਹਾ ਅਹਿਸਾਸ ਹੋਇਆ ਜਦ ਕਰਾਚੀ ਕਾਂਗਰਸ ਦੇ ਸਾਲਾਨਾ ਸਮਾਗਮ ਵਿਚ ਆਪ ਦਾ ਕਾਲੀਆਂ ਝੰਡੀਆਂ ਨਾਲ ਜਨਤਾ ਨੇ ਸਵਾਗਤ ਕੀਤਾ ਅਤੇ ਆਪ ਦੇ ਕੰਨਾਂ ਨੇ ਚਾਰੇ ਪਾਸੋਂ 'ਭਗਤ ਸਿੰਘ ਜ਼ਿੰਦਾ ਬਾਦ—ਇਨਕਲਾਬ ਜ਼ਿੰਦਾਬਾਦ, (ਇਨਕਲਾਬ ਜ਼ਿੰਦਾਬਾਦ ਦਾ ਨਾਅਰਾ ਜੋ ਸਰਦਾਰ ਭਗਤ ਸਿੰਘ ਜੀ ਦੀ ਸੰਸਾਰ ਨੂੰ ਦੇਣ ਹੈ) ਦੇ ਅਕਾਸ਼ ਗੂੰਜਾਊ ਨਾਅਰੇ ਸੁਣੇ। ਜੇ ਗਾਂਧੀ ਜੀ ਆਪਣੇ ਗਾਂਧੀ-ਇਰਵਨ

ਪੇਕਟ ਸਮੇਂ ਇਨ੍ਹਾਂ ਨੌਜਵਾਨਾਂ ਦੀ ਜਾਨ ਬਚਾਣ ਉਤੇ ਜ਼ੋਰ ਦੇਂਦੇ ਤਾਂ ਹੋ ਸਕਦਾ ਸੀ ਕਿ ਇਹ ਹੋਣਹਾਰ ਗਭਰੂ ਬਚ ਜਾਂਦੇ ਪਰ ਗਾਂਧੀ ਜੀ ਤਾਂ ਉਹਨਾਂ ਦੇ ਅੰਤਮ ਸੰਸਕਾਰ ਬਾਰੇ ਵੀ ਘਮਲੇ ਬਣੇ ਰਹੇ।

ਸਰਦਾਰ ਭਗਤ ਸਿੰਘ ਜੀ ਨੇ ਅੰਤਮ ਮੰਗ ਇਹ ਕੀਤੀ ਸੀ ਕਿ ਉਨ੍ਹਾਂ ਦੀ ਦੇਹ ਦਾ ਸਸਕਾਰ ਸਿੱਖ ਰਹੁਰੀਤੀ ਨਾਲ ਕੀਤਾ ਜਾਵੇ ਅਤੇ ਸਰਕਾਰ ਨੇ ਬਿਆਨ ਵੀ ਦਿਤਾ ਕਿ ਇਕ ਗਰੰਥੀ ਤੇ ਇਕ ਪੰਡਤ ਦਾ ਪ੍ਰਬੰਧ ਕੀਤਾ ਗਿਆ ਹੈ ਜੋ ਇਹ ਧਾਰਮਕ ਰਸਮਾਂ ਨਿਭਾਵੇਗਾ। ਜਦ ਤਿੰਨਾਂ ਸ਼ਹੀਦਾਂ ਦੀਆਂ ਲਾਸ਼ਾਂ ਬਿਆਸ ਕੰਢੇ ਲੈ ਜਾ ਕੇ ਕਾਹਲੀ ਨਾਲ ਫੂਕੀਆਂ ਗਈਆਂ ਤਾਂ ਇਤਰਾਜ਼ ਉਠਿਆ ਕਿ ਨਾ ਕੋਈ ਧਾਰਮਕ ਰਸਮ ਅਦਾ ਕੀਤੀ ਗਈ ਸੀ ਤੇ ਨਾ ਹੀ ਦੇਹਾਂ ਪੂਰੀ ਤਰ੍ਹਾਂ ਜਲਾਈਆਂ ਹੀ ਗਈਆਂ ਸਨ। ਕਾਂਗਰਸ ਨੇ ਪੜਤਾਲੀਆ ਕਮੇਟੀ ਬਿਠਾਈ ਜਿਸ ਦਾ ਜ਼ਿਕਰ Hi tory of the Indian Revoluiionery Movement ਵਿਚ ਵਿਦਵਾਨ ਲੇਖਕ ਸ੍ਰੀ ਮਨਮਥਨਾਥ ਗੁਪਤਾ ਜੀ ਨੇ ਇਉਂ ਕੀਤਾ ਹੈ :

Bhagat Singh's cremation.
Congress Reaction

As a tailpiece this is how the History of the Congress written by Sitaramayya, Gandhi's disciiple, records the event :

"Another subject which had greatly agitated the Congressmen at Karachi was the wild and wague report that the remains of the late Sirdar Bhagat Singh and Sriyuts Rajguru and Sukhdev were mutilated and were not properly cremated and were other-

wise, dealt with in an insulting manner. According the working Committee appointed a committee to report to the W. C. on or before the 30th April. 'We may at once state that Bhagat Singh's father, who was largely responsible for the step taken was not able to produce any evidence in that behalf nor did he appear before the committee to help it in any manner. Accordingly nothing resulted.''

What evidence could Bhagat Singh's father or friends produce? It was naive on the part of the Working Committee to expect that Bhagat Singh's father could, even if he liked, bring the witnesses to Karachi, Allahabad or Delhi. What evidence could Gandhi produce about the indignites heaped on him by the Whites in South Africa, while he travelled on the railways there? Had the Working Committee so desired, it could have sent a commission to Husseinwala, the village near which the cremation took place."

ਆਹ ! ਕਾਂਗਰਸ ਐਸੇ ਬਾਗ਼ੀ ਸਰਫਰੋਸ਼ਾਂ ਦੀ ਕਦਰ ਨਾ ਪਾ ਸਕੀ ਤੇ ਅਜ ਤਕ ਪਾਰਲੀਮੈਂਟ ਦੇ ਹਾਲ ਵਿਚ ਸਰਦਾਰ ਭਗਤ ਸਿੰਘ ਜੀ ਦੀ ਤਸਵੀਰ ਵੀ ਨਹੀਂ ਲਟਕਾਈ ਗਈ।

ਸਰਦਾਰ ਭਗਤ ਸਿੰਘ ਜੀ ਦੀ ਜ਼ਬਾਨ ਤੇ ਸਦਾ ਹੀ ਇਹ ਲਾਈਨਾਂ ਹੁੰਦੀਆਂ ਸਨ :

ਦਿਲ ਸੇ ਨਿਕਲੇਗੀ ਨਾ ਮਰ ਕਰ ਭੀ ਵਤਨ ਕੀ ਉਲਫਤ,
ਮੇਰੀ ਮਿਟੀ ਸੇ ਭੀ ਖੁਸ਼ਬੂਏ ਵਤਨ ਆਏਗੀ।

# ਸ੍ਰਦਾਰ ਊਧਮ ਸਿੰਘ ਜੀ ਸ਼ਹੀਦ

## ੧੮੯੯-੧੯੪੦

ਜਲ੍ਹਿਆਂ ਵਾਲੇ ਬਾਗ਼ ਦੀ ਸ਼ਰਮਨਾਕ ਖ਼ੂਨੀ ਦੁਰਘਟਨਾ ਦਾ ਬਦਲਾ ਲੈਣ ਵਾਲਾ ਅਣਖੀਲਾ ਜਵਾਨ, ਜਿਸ ਲੰਡਨ ਵਿਚ ਪੁਜ ਕੇ ਉਸ ਸਮੇਂ ਦੇ ਪੰਜਾਬ ਦੇ ਗਵਰਨਰ ਸਰ ਮਾਈਕਲ ਓ' ਡਵਾਇਰ ਨੂੰ ਗੋਲੀ ਦਾ ਨਿਸ਼ਾਨਾ ਬਣਾਇਆ, ਰਿਆਸਤ ਪਟਿਆਲੇ ਦੇ ਸੁਨਾਮ ਪਿੰਡ ਵਿਚ ੨੬ ਦਸੰਬਰ ੧੮੯੯ ਵਿਚ ਪੈਦਾ ਹੋਇਆ ਸੀ।

ਸ੍ਰਦਾਰ ਊਧਮ ਸਿੰਘ ਇਕ ਅਤਿ ਗਰੀਬ ਮਾਂ ਬਾਪ ਦਾ ਹੋਣਹਾਰ ਸਪੂਤ ਸੀ। ਅਜੇ ਇਹ ਬੱਚਾ ਕੇਵਲ ਦੋ ਸਾਲਾਂ ਦਾ ਹੀ ਸੀ ਕਿ ਇਹਦੀ ਮਾਤਾ ਹਰਨਾਮ ਕੌਰ ਚੜ੍ਹਾਈ ਕਰ ਗਈ। ਇਸ ਦਾ ਪਿਤਾ ਸ: ਟਹਿਲ ਸਿੰਘ ਰੇਲਵੇ ਫਾਟਕ ਦਾ ਚੌਕੀਦਾਰ ਸੀ ਅਤੇ ਕੇਵਲ ੧੨ ਰੁਪਏ ਮਹੀਨਾ ਤਲਬ ਪਾਂਦਾ ਸੀ। ਪਰ ਜ਼ਾਲਮ ਮੌਤ ਨੇ ਏਸ ਬੱਚੇ ਤੋਂ ਆਪਣੇ ਗਰੀਬੜੇ ਪਿਤਾ ਦਾ ਸਾਇਆ ਵੀ ਚੁਕ ਲਿਆ ਜਦ ਕਿ ਇਹਦੀ ਉਮਰ ਪੰਜ ਸਾਲਾਂ ਦੀ ਹੀ ਸੀ। ਸ੍ਰਦਾਰ ਊਧਮ ਸਿੰਘ ਦਾ ਇਕ ਵਡਾ ਭਰਾ ਵੀ ਸੀ ਅਤੇ ਇਹ ਦੋਵੇਂ ਬੱਚੇ ਚੀਫ ਖਾਲਸਾ ਦੀਵਾਨ ਦੇ ਅੰਮ੍ਰਿਤਸਰ ਯਤੀਮਖਾਨੇ ਵਿਚ ਦਾਖ਼ਲ ਕਰਵਾ ਦਿਤੇ ਗਏ। ਕਹਿੰਦੇ ਨੇ ਬਦਕਿਸਮਤੀ ਸਦਾ ਘਟਾ ਬਣ ਕੇ ਆਉਂਦੀ ਹੈ। ਅਜੇ ਸ੍ਰਦਾਰ ਊਧਮ ਸਿੰਘ ਨੇ ਦਸਵੀਂ

ਜਮਾਤ ਦਾ ਇਮਤਿਹਾਨ ਪਾਸ ਕੀਤਾ ਹੀ ਸੀ ਕਿ ਇਹਦਾ ਵਡਾ ਭਰਾ ਵੀ ਮੌਤ ਨੇ ਖੋਹ ਲਿਆ।

ਯਤੀਮ ਊਧਮ ਸਿੰਘ ਕਿਸਮਤ ਨਾਲ ਘੋਲ ਘੁਲਦਾ ਜਵਾਨੀ ਚੜ੍ਹਿਆ ਪਰ ੧੯੧੯ ਦੀ ਜਲ੍ਹਿਆਂ ਵਾਲੀ ਘਟਨਾ ਨੇ ਆਪ ਦੇ ਕੋਮਲ ਦਿਲ ਉਤੇ ਡੂੰਘਾ ਅਸਰ ਛਡਿਆ। ਇਸ ਨੇ ਫੈਸਲਾ ਕਰ ਲਿਆ ਕਿ ਜਲ੍ਹਿਆਂ ਵਾਲਾ ਬਾਗ਼ ਦੀ ਦੁਰਘਟਨਾ ਦਾ ਬਦਲਾ ਲੈ ਕੇ ਰਹੇਗਾ। ਇਸ ਦੀ ਜਵਾਨ ਹਿਕ ਵਿਚ ਅਨੋਖੀ ਅਣਖ ਜਾਗ ਪਈ ਅਤੇ ਉਹ ਆਪਣੀ ਧੁੰਨ ਵਿਚ ਪਰਪਕ ਹੁੰਦਾ ਚਲਾ ਗਿਆ।

ਪੰਜਾਬ ਦਾ ਉਸ ਸਮੇਂ ਦਾ ਗਵਰਨਰ ਅਤੇ ਗੋਲੀ ਚਲਾਣ ਦਾ ਹੁਕਮ ਦੇਣ ਵਾਲਾ ਲਾਰਡ ਓ' ਡਵਾਇਰ ਜਲ੍ਹਿਆਂ ਵਾਲੇ ਬਾਗ਼ ਦੇ ਕਤਲਾਮ ਮਗਰੋਂ ੩੦ ਮਈ ੧੯੧੯ ਨੂੰ ਹੀ ਲੰਡਨ ਵਾਪਸ ਚਲਾ ਗਿਆ ਸੀ। ਸ੍ਰਦਾਰ ਊਧਮ ਸਿੰਘ ਏਸ ਖੂਨੀ ਜਲਾਦ ਨੂੰ ਹੀ ਆਪਣੀ ਗੋਲੀ ਦਾ ਨਿਸ਼ਨਾ ਬਨਾਣਾ ਚਾਹੁੰਦਾ ਸੀ। ਜਦ ਉਹ ਵਲੈਤ ਪੁਜਾ ਸੀ ਤਾਂ ਬਰਿਟਿਸ਼ ਹਕੂਮਤ ਨੇ ਉਹਦੇ ਬੁਚੜਪੁਣੇ ਦੀ ਭਾਰੀ ਪਰਸੰਸਾ ਕੀਤੀ ਸੀ ਅਤੇ ੨੦,੦੦੦ ਪੌਂਡ ਦੀ ਥੈਲੀ ਵੀ ਉਹਨੂੰ ਪੇਸ਼ ਕੀਤੀ ਸੀ। ਇਹ ਕਾਰਵਾਈ ਸ: ਊਧਮ ਸਿੰਘ ਦਾ ਕਲੇਜਾ ਚੀਰ ਗਈ ਸੀ।

ਸ੍ਰ: ਊਧਮ ਸਿੰਘ ਕਿਸੇ ਠੇਕੇਦਾਰ ਦਾ ਨੌਕਰ ਹੋ ਕੇ ਅਫਰੀਕਾ ਚਲਾ ਗਿਆ ਤੇ ਉਥੋਂ ਕਿਸੇ ਅਮ੍ਰੀਕਨ ਦੀ ਸਹਾਇਤਾ ਨਾਲ ਉਹ ਅਮਰੀਕਾ ਜਾ ਪੁਜਾ ਤੇ ਗ਼ਦਰ ਪਾਰਟੀ ਦੀ ਮਹਿਫਲ ਵਿਚ ਜਾ ਸ਼ਾਮਲ ਹੋਇਆ। ਅਮਰੀਕਾ ਪਹੁੰਚ ਕੇ ਉਸ ਨੇ ਆਪਣਾ ਨਾਮ ਰਾਮ ਮੁਹੰਮਦ ਸਿੰਘ ਰਖ ਲਿਆ ਪਰ ਆਪਣੇ ਦਿਲ ਦੇ ਡੂੰਘੇ ਭੇਦ ਨੂੰ ਆਪਣੇ ਦਿਲ ਦੇ ਅੰਦਰ ਅੰਦਰ ਗੁਪਤ ਹੀ ਪ੍ਰਫੁਲਤ ਹੁੰਦੇ ਰਹਿਣ ਦਿਤਾ। ਇਸ ਦੌਰਾਨ ਵਿਚ ਖੱਬਰ ਅਕਾਲੀ ਲਹਿਰ ਪੰਜਾਬ ਵਿਚ ਸ਼ੁਰੂ ਹੋ ਗਈ। ਇਹ ਨੌਜਵਾਨ ਇਕ ਅਮਰੀਕਨ ਤੀਵੀਂ ਦੀ ਮੱਦਦ

ਨਾਲ ਕੁਝ ਹਥਿਆਰ ਲੈ ਭਾਰਤ ਵਾਪਸ ਆ ਗਿਆ। ਖੱਬਰਾਂ ਨੇ ਗੁਰੂ ਕੇ ਬਾਗ਼ ਦੇ ਵਡੇ ਜ਼ਾਲਮ ਬੀਟੀ ਪੁਲਸੀਏ ਨੂੰ ਸੋਧਣ ਦੀ ਸਕੀਮ ਪੇਸ਼ ਕੀਤੀ ਤੇ ਕਤਲ ਕਰਨ ਵਿਚ ਸਫਲ ਹੋਏ। ਖੁਫੀਆ ਪੁਲਸ ਏਸ ਰਾਮ ਮੁਹੰਮਦ ਸਿੰਘ ਉਤੇ ਕੜੀ ਨਜ਼ਰ ਰਖਦੀ ਸੀ ਪਰ ਇਹ ਉਨ੍ਹਾਂ ਦੇ ਹੱਥ ਨਹੀਂ ਸੀ ਆਉਂਦਾ। ਆਖਰ ਅੰਮ੍ਰਿਤਸਰ ਵਿਖੇ ਪੁਲਸ ਰਾਮ ਮੁਹੰਮਦ ਸਿੰਘ ਨੂੰ ਗ੍ਰਿਫਤਾਰ ਕਰਨ ਵਿਚ ਸਫਲ ਹੋ ਗਈ। ਆਪ ਕੋਲੋਂ ਕੁਝ ਹਥਿਆਰ ਵੀ ਬਰਾਮਦ ਹੋ ਗਏ। ਨਜ਼ਾਇਜ਼ ਅਸਲਾ ਰਖਣ ਦੇ ਦੋਸ਼ ਵਿਚ ਆਪ ਨੂੰ ਚਾਰ ਸਾਲ ਦੀ ਸਖਤ ਸਜ਼ਾ ਸੁਣਾ ਦਿਤੀ ਗਈ।

ਇਹ ਲੰਮੀ ਸਜ਼ਾ ਭੁਗਤਣ ਮਗਰੋਂ ਆਪ ਆਪਣੇ ਪਿੰਡ ਸੁਨਾਮ ਲਗਭਗ ਤਿੰਨ ਸਾਲ ਰਹੇ ਪਰ ਨਿਸ਼ਾਨਾ ਓ-ਡਵਾਇਰ ਹੀ ਆਪ ਦੀਆਂ ਖੁਮਾਰ ਭਰੀਆਂ ਅੱਖਾਂ ਸਾਹਮਣੇ ਫਿਰਦਾ ਰਿਹਾ।

੧੯੩੩ ਵਿਚ ਰਾਮ ਮੁਹੰਮਦ ਸਿੰਘ ਦੇ ਨਾਮ ਹੇਠ ਹੀ ਸ੍ਰਦਾਰ ਊਧਮ ਸਿੰਘ ਨੇ ਆਪਣਾ ਪਾਸਪੋਰਟ ਵਲੈਤ ਜਾਣ ਲਈ ਬਣਵਾ ਲਿਆ ਅਤੇ ਸਵਿਟਜ਼ਰਲੈਂਡ, ਜਰਮਨੀ, ਹਾਲੈਂਡ, ਫ਼ਰਾਂਸ ਦੀ ਸੈਰ ਕਰਦਾ ਇਹ ਜਵਾਨ ਦੇਸ਼ ਭਗਤ ਲੰਡਨ ਜਾ ਪੁਜਾ।

ਛੇ ਸਾਲ ਤੋਂ ਉਤੇ ਲੰਡਨ ਵਿਚ ਆਪ ਬੜੀ ਰੀਜ਼ਰਵ ਜ਼ਿੰਦਗੀ ਬਤੀਤ ਕਰਦੇ ਰਹੇ ਤੇ ਆਪਣੇ ਮਨ ਦੇ ਲਡੂ ਮਨ ਵਿਚ ਭੋਰਦੇ ਰਹੇ। ਇੰਗਲੈਂਡ ਵਿਚ ਰਹਿਣ ਵਾਲੇ ਹਿੰਦੁਸਤਾਨੀ ਆਪ ਬਾਰੇ ਕੁਝ ਵੀ ਨਹੀਂ ਸਨ ਜਾਣਦੇ। ਆਪ ਕੇਵਲ ਦਿਵਾਨਿਆਂ ਵਾਂਗ ਹੀ ਓ-ਡਵਾਇਰ ਦੀ ਤਲਾਸ਼ ਕਰਦੇ ਰਹਿੰਦੇ ਤੇ ਪੇਟ ਪੂਜਾ ਲਈ ਮਾੜੀ ਜਿਹੀ ਲੇਬਰ ਕਰ ਲੈਂਦੇ।

੧੩ ਮਾਰਚ ੧੯੪੦ ਨੂੰ ਲੰਡਨ ਦੇ ਕੈਕਸਟਨ ਹਾਲ ਵਿਚ ਈਸਟ ਇੰਡੀਆ ਐਸੋਸੀਏਸ਼ਨ ਅਤੇ ਰਾਇਲ ਸੈਂਟਰਲ ਸੋਸਾਇਟੀ ਵਲੋਂ ਇਕ ਸਾਂਝਾ ਜਲਸਾ ਹੋਇਆ। ਇਸ ਜਲਸੇ ਵਿਚ ਸਰ ਮਾਈ-

ਕਲ ਓ-ਡਵਾਇਰ ਨੇ ਆਪਣਾ ਭਾਸ਼ਨ ਦੇਣਾ ਸੀ। ਸ੍ਰਦਾਰ ਊਧਮ ਸਿੰਘ ਜਲਸੇ ਵਿਚ ਪੂਰੀ ਤਿਆਰੀ ਨਾਲ ਸਮੇਂ ਤੋਂ ਇਕ ਅਧ ਮਿੰਟ ਪਹਿਲਾਂ ਹੀ ਪੁਜ ਗਿਆ ਤਾਂ ਜੋ ਠੀਕ ਥਾਂ ਮਿਲ ਸਕੇ। ਓਡਵਾਇਰ ਨੇ ਜਦ ਭਾਸ਼ਨ ਸ਼ੁਰੂ ਕੀਤਾ ਤਾਂ ਆਪਣੇ ਕੀਤੇ ਜ਼ੁਲਮਾਂ ਦਾ ਵੀ ਬਿਆਨ ਬੜੇ ਫ਼ਖ਼ਰ ਨਾਲ ਸੁਰੂ ਕਰ ਦਿਤਾ। ਅਜੇ ਉਹ ਆਪਣੇ ਕਬੋਲ ਸ਼ਬਦ ਜ਼ਬਾਨ ਤੋਂ ਵਰਤ ਹੀ ਰਿਹਾ ਸੀ ਕਿ ਤਾੜ ਤਾੜ ਗੋਲੀਆਂ ਚਲਣੀਆਂ ਸ਼ੁਰੂ ਹੋ ਗਈਆਂ ਤੇ ਜ਼ਾਲਮ ਓਡਵਾਇਰ ਦੀ ਲਾਸ਼ ਜ਼ਮੀਨ ਤੇ ਡਿਗ ਪਈ। ਲਾਰਡ ਜੈਟਲੈਂਡ, ਸੈਕ੍ਰੇਟਰੀ ਆਫ ਸਟੇਟ ਫਾਰ ਇੰਡੀਆ, ਵੀ ਜ਼ਖ਼ਮੀ ਹੋਏ। ਸ੍ਰਦਾਰ ਊਧਮ ਸਿੰਘ ਜੀ ਮੌਕੇ ਤੇ ਹੀ ਫੜੇ ਗਏ।

ਦੂਜੀ ਜੰਗ ਸ਼ੁਰੂ ਸੀ ਅਤੇ ਜਰਮਨ ਤੇਜ਼ੀ ਨਾਲ ਹਿਟਲਰ ਦੀ ਅਗਵਾਈ ਹੇਠ ਸਾਰੇ ਪਾਸੇ ਅਗੇ ਵਧ ਰਿਹਾ ਸੀ। ਲੰਡਨ ਦੀ ਏਸ ਘਟਨਾ ਨੇ ਬਰਿਟਿਸ਼ ਅੰਪਾਇਰ ਵਿਚ ਨਵਾਂ ਥਲਕਾ ਮਚਾ ਦਿਤਾ। ਹਿੰਦੁਸਤਾਨੀਆਂ ਦੀ ਗ਼ੈਰਤ ਜਾਗ ਉਠੀ ਅਤੇ ਰਾਮ ਮੁਹੰਮਦ ਸਿੰਘ ਦਾ ਨਾਮ ਸੰਸਾਰ ਦੇ ਕੋਨੇ ਕੋਨੇ ਵਿਚ ਸੁਣਿਆ ਜਾਣ ਲਗ ਪਿਆ। ਉਸ ਨੇ ਆਪਣੀ ਦਿਲ ਦੀ ਸਧਰ ਲਗ ਪਗ ੨੧ ਸਾਲਾਂ ਬਾਅਦ ਬੜੀ ਜੁਰਅਤ, ਹਿੰਮਤ ਤੇ ਬੁਦਰਬਾਰੀ ਨਾਲ ਪੂਰੀ ਕੀਤੀ।

ਜਦ ਆਪ ਨੂੰ ਅਦਾਲਤ ਵਿਚ ਪੇਸ਼ ਕੀਤਾ ਗਿਆ ਤਾਂ ਆਪ ਨੇ ਖੁਸ਼ੀ ਖੁਸ਼ੀ ਆਪਣੇ ਸ਼ਾਨਦਾਰ ਕਰਤਵ ਦਾ ਇਕਬਾਲ ਕੀਤਾ ਅਤੇ ਕਿਹਾ: "ਮੈਂ ਕਿਸੇ ਦੇਸ਼ ਯਾ ਕੌਮ ਨਾਲ ਕੋਈ ਵੈਰ ਨਹੀਂ ਸਾਂ ਰਖਦਾ। ਮੈਂ ਮਾਸੂਮ ਜਲ੍ਹਿਆਂ ਵਾਲੇ ਬਾਗ ਦੇ ਸ਼ਹੀਦਾਂ ਦਾ ਏਸ ਪਾਪੀ ਓਡਵਾਇਰ ਤੋਂ ਬਦਲਾ ਮੁਕਾਣਾ ਸੀ ਸੋ ਵਾਹਿਗੁਰੂ ਦੀ ਮਿਹਰ ਨਾਲ ਅਜ ਮੁਕਾ ਲਿਆ ਹੈ।"

ਆਪ ਨੂੰ ਫਾਂਸੀ ਸਮੇਂ ਆਪ ਦੀ ਆਖਰੀ ਮੰਗ ਪੁਛੀ ਗਈ ਤਾਂ ਸ੍ਰਦਾਰ ਊਧਮ ਸਿੰਘ ਜੀ ਨੇ ਬੜੇ ਵਲਵਲੇ ਨਾਲ ਫਰਮਾਇਆ: 'ਮੇਰੀ ਆਖਰੀ ਮੰਗ ਦੇਸ਼ ਦੀ ਆਜ਼ਾਦੀ ਹੈ' ਅਤੇ ਉਹ ਆਪਣੇ ਦੇਸ਼ ਦੀ ਆਜ਼ਾਦੀ ਅਤੇ ਅਣਖ ਤੋਂ ਕੁਰਬਾਨ ਹੋ ਗਿਆ।



ਜਰਨੈਲ ਮੋਹਨ ਸਿੰਘ ਜੀ
ਬਾਨੀ ਆਜ਼ਾਦ ਹਿੰਦ ਫੌਜ

# ਆਜ਼ਾਦ ਹਿੰਦ ਫੌਜ

## ਜਰਨੈਲ ਮੋਹਨ ਸਿੰਘ ਜੀ

## ੧੯੦੯–

ਆਜ਼ਾਦ ਹਿੰਦ ਫੌਜ ਕਿਉਂ ਬਣਾਈ, ਕਿਵੇਂ ਬਣਾਈ, ਕਿਥੋ ਬਣਾਈ ਅਤੇ ਇਸ ਨੇ ਦੇਸ਼ ਦੀ ਆਜ਼ਾਦੀ ਵਿਚ ਕੀ ਰੋਲ ਅਦਾ ਕੀਤਾ, ਇਹ ਸਾਰੇ ਪ੍ਰਸ਼ਨਾਂ ਦਾ ਜਵਾਬ ਢੂੰਡਣ ਲਈ ਆਜ਼ਾਦ ਹਿੰਦ ਫੌਜ ਦੇ ਬਾਨੀ ਦਸਮੇਸ਼ ਦੇ ਸ਼ੇਰ ਜਰਨੈਲ ਮੋਹਨ ਸਿੰਘ ਜੀ ਦੇ ਹੇਠ ਦਿਤੇ ਵਿਚਾਰ ਵਲ ਡੂੰਗਾ ਧਿਆਨ ਦਿਤਾ ਜਾਵੇ ਤਾਂ ਇਸ ਬਾਗ਼ੀ ਜਰਨੈਲ ਦੀ ਇੰਡੀਅਨ ਨੈਸ਼ਨਲ ਆਰਮੀ ਬਾਰੇ ਸਮਝਣਾ ਬਹੁਤ ਹੀ ਸੁਖੈਨ ਹੋ ਜਾਂਦਾ ਹੈ :

"ਮੇਰੇ ਰਾਹ ਵਿਚ ਧਾਰਮਕ ਸੁਗੰਧ ਦੀਵਾਰ ਬਣ ਕੇ ਖੜੀ ਸੀ। ਗ੍ਰੰਥੀ, ਪੰਡਤ ਅਤੇ ਮੌਲਵੀ ਮਾਸੂਮ ਫੌਜੀਆਂ ਨੂੰ ਅੰਗਰੇਜ਼ ਰਾਜ ਦੀ ਵਫਾਦਾਰੀ ਦੀ ਸੁਗੰਧ ਚੁਕਵਾਇਆ ਕਰਦੇ ਸਨ। ਮੈਂ ਫੌਜੀਆਂ ਨੂੰ ਸਮਝਾਣ ਦਾ ਯਤਨ ਕੀਤਾ ਕਿ ਉਹ ਸੁਗੰਧ ਧਾਰਮਕ ਹੋ ਹੀ ਨਹੀਂ ਸਕਦੀ ਜੋ ਆਪਣੇ ਦੇਸ਼ ਨੂੰ ਗੁਲਾਮ ਰੱਖਣ ਲਈ ਅਸੀਂ ਚੁਕਦੇ ਰਹੇ ਹਾਂ। ਦੇਸ਼ ਦੀ ਆਜ਼ਾਦੀ ਲਈ ਚੁਕੀ ਸੋਂਹ ਹੀ ਧਾਰਮਕ ਹੋ ਸਕਦੀ ਹੈ।–ਮੋਹਨ ਸਿੰਘ।"

ਮੈਂ ਭਰੋਸੇ ਨਾਲ ਕਹਿ ਸਕਦਾ ਹਾਂ ਕਿ ਦੇਸ਼ ਭਗਤੀ ਦਾ ਐਸਾ ਉਚ ਵਿਚਾਰ ਕੇਵਲ ਕੋਈ ਗੁਰੂ ਦੇ ਸਿੱਖ ਦੇ ਹੀ ਦਿਮਾਗ ਵਿਚ

ਆ ਸਕਦਾ ਹੈ ਕਿਉਂਕਿ ਸਿੱਖ ਨੂੰ ਬਚਪਨ ਤੋਂ ਹੀ ਗੁੜਤੀ ਦੇਸ਼ ਪਿਆਰ ਦੀ ਦਿਤੀ ਜਾਂਦੀ ਹੈ। ਇਹ ਦੇਸ਼ ਭਗਤੀ ਹਰ ਔਕੜ ਸਮੇਂ ਵੇਖੀ ਆਈ ਹੈ ਅਤੇ ਵੇਖੀ ਆਉਂਦੀ ਰਹੇਗੀ। ਮੁਗਲ ਵੀ ਏਸ ਦੇ ਗਵਾਹ ਹਨ, ਅੰਗ੍ਰੇਜ਼ ਵੀ, ਚੀਨ ਵੀ ਤੇ ਪਾਕਿਸਤਾਨ ਵੀ। ਲੋੜ ਕੇਵਲ ਅੱਖਾਂ ਤੋਂ ਪੱਟੀ ਖੋਲ੍ਹ ਕੇ ਇਤਿਹਾਸ ਦੇ ਪਤਰੇ ਫੋਲਣ ਦੀ ਹੈ।

ਅੰਗ੍ਰੇਜ਼ ਦੂਜੀ ਵਿਸ਼ਵ ਜੰਗ ਵਿਚ ਦੂਰ-ਪੂਰਬ-ਏਸ਼ੀਆ ਵਿਚ ਜੂਝ ਰਿਹਾ ਸੀ। ਜਾਪਾਨ ਕਦਮ ਕਦਮ ਤੇ ਅਗੇ ਵਧਦਾ ਆ ਰਿਹਾ ਸੀ। ਹਿੰਦੀ ਫੌਜਾਂ ਅੰਗਰੇਜ਼ ਹਕੂਮਤ ਹੇਠ ਜਾਪਾਨ ਨਾਲ ਲੜ ਰਹੀਆਂ ਸਨ।

੮ ਦਸੰਬਰ ੧੯੪੧ ਨੂੰ ਜਾਪਾਨ ਨੇ ਪਰਲ ਹਾਰਬਰ, ਸਿੰਘਾਪੁਰ ਅਤੇ ਸਿਆਮ ਉਤੇ ਇਕੋ ਵਕਤ ਅਚਾਨਕ ਹਮਲਾ ਕਰ ਦਿਤਾ ਅਤੇ ਅਮ੍ਰੀਕਨਾਂ ਤੇ ਅੰਗ੍ਰੇਜ਼ਾਂ ਦਾ ਬਹੁਤ ਭਾਰੀ ਨੁਕਸਾਨ ਹੋਇਆ। ਯਾਰਵੇਂ ਡਵੀਯਨ ਦੇ ਕਮਾਂਡਰ ਮੇਜਰ ਜਨਰਲ ਮਰੇ ਲਾਇਨ (Murray Lyon) ਨੇ ਮੇਜਰ ਮੋਹਨ ਸਿੰਘ ਦੀ ਪਲਟਨ ਨੂੰ ਸਿਆਮ ਦੀ ਹੱਦ ਦੇ ਸਭ ਤੋਂ ਅਗੇ ਜਾਪਾਨੀਆਂ ਦੇ ਬੰਬਾਂ ਤੇ ਤੋਪਾਂ ਦੇ ਮੂੰਹ ਅਗੇ ਡਾਹ ਦਿਤਾ। ੧੧ ਦਸੰਬਰ ਨੂੰ ਸ਼ਾਮ ਸਮੇਂ ਜਾਪਾਨੀ ਟੈਂਕ ਤਬਾਹੀ ਮਚਾਂਦੇ ਮੈਦਾਨ ਵਿਚ ਆ ਗਏ। ਮੇਜਰ ਮੋਹਨ ਸਿੰਘ ਮੈਦਾਨੇ ਜੰਗ ਦੀ ਹਦ ਤੋਂ ਕੋਈ ਚਾਰ ਫਰਲਾਂਗ ਦੂਰ ਆਪਣਾ ਟਰੱਕ ਆਪ ਚਲਾ ਰਿਹਾ ਸੀ ਕਿ ਜਾਪਾਨੀ ਟੈਂਕ ਨੇ ਇਕ ਗੋਲਾ ਮਾਰਿਆ ਜਿਸ ਨਾਲ ਟਰੱਕ ਦੇ ਅਗੋਂ ਸੜਕ ਉਡ ਗਈ ਤੇ ਟਰੱਕ ਨੂੰ ਵੀ ਚੋਟਾਂ ਆਈਆਂ। ਮੋਹਨ ਸਿੰਘ ਛਾਲ ਮਾਰ ਕੇ ਲਾਗੇ ਦੇ ਰਬੜ ਦੇ ਦਰਖਤ ਦੀ ਆੜ ਲੈ ਕੇ ਖਲੋ ਗਿਆ। ਦੁਸ਼ਮਣ ਫੌਜਾਂ ਨੇ ਮਸ਼ੀਨ ਗੱਨਾਂ ਨਾਲ ਰਬੜ ਦੇ ਦਰਖਤ ਨੂੰ ਛਾਨਣੀ ਕਰ ਦਿਤਾ ਪਰ ਇਸ ਭਾਰਤ ਦਾ ਨਕਸ਼ਾ ਬਦਲਣ ਵਾਲੇ ਬਹਾਦਰ ਨੂੰ ਅਕਾਲ

ਪੁਰਖ ਨੇ ਆਪਣਾ ਹੱਥ ਦੇ ਕੇ ਬਚਾ ਲਿਆ।

ਮੋਹਨ ਸਿੰਘ ਆਪਣੀ ਆਜ਼ਾਦ ਹਿੰਦ ਫੌਜ ਦੇ ਖੜਾ ਕਰਨ ਬਾਰੇ ਆਪ ਲਿਖਦਾ ਹੈ :

"੧੧ ਦਸੰਬਰ ਦਾ ਦਿਨ ਮੇਰੇ ਜੀਵਨ ਦਾ ਇਤਹਾਸਿਕ ਦਿਵਸ ਸੀ ਜਦ ਮੇਰੇ ਦਿਲ ਨੇ ਇਹ ਫੈਸਲਾ ਕੀਤਾ ਕਿ ਅਸੀਂ ਹਿੰਦੁਸਤਾਨੀ ਅੰਗਰੇਜ਼ਾਂ ਲਈ ਕਿਉਂ ਆਪਣੀਆਂ ਕੀਮਤੀ ਜਵਾਨੀਆਂ ਗੋਰੇ ਸ਼ੈਤਾਨਾਂ ਦੀ ਆਜ਼ਾਦੀ ਲਈ ਕੁੱਤੇ ਦੀ ਮੌਤ ਕੁਰਬਾਨ ਕਰਦੇ ਹਾਂ। ਮੈਂ ਅਨੁਭਵ ਕੀਤਾ ਕਿ ਹਿੰਦੀ ਫੌਜ ਜਦ ਤਕ ਬਗਾਵਤ ਨਹੀਂ ਕਰੇਗੀ ਅੰਗਰੇਜ਼ ਹਿੰਦੁਸਤਾਨ ਨੂੰ ਆਜ਼ਾਦੀ ਨਹੀਂ ਦੇਵੇਗਾ। ਮੈਂ ਪੱਕਾ ਫੈਸਲਾ ਕਰ ਲਿਆ ਕਿ ਜਾਪਾਨੀਆਂ ਨਾਲ ਗਲ ਬਾਤ ਕਰ ਕੇ ਵੇਖਾਂ ਤੇ ਜੇ ਉਹ ਮੰਨ ਜਾਣ ਤੇ ਉਹਨਾਂ ਨਾਲ ਸਾਂਝਾ ਫਰੰਟ ਬਣਾ ਕੇ ਅੰਗਰੇਜ਼ਾਂ ਨੂੰ ਭਾਰਤ ਵਿਚੋਂ ਕਢ ਮਾਰਾਂ। ਉਸਦਿਨ ਮੇਰੀ ਆਤਮਾ ਕੂਕਕੂਕ ਸੁਣਾ ਰਹੀ ਸੀ ਕਿ ਭਾਰਤ ਦੀ ਆਜ਼ਾਦੀ ਲਈ ਆਪਣੀ ਜਾਨ ਤਕ ਵੀ ਵਾਰ ਦੇ ਤੇ ਹਿੰਦੁਸਤਾਨੀ ਫੌਜਾਂ ਵਿਚ ਨਵਾਂ ਇਨਕਲਾਬ ਪੈਦਾ ਕਰ ਦੇ।"

੧੩ ਦਸੰਬਰ ੧੯੪੧ ਨੂੰ ਮੋਹਨ ਸਿੰਘ ਦਾ ਮੇਲ ਉਹਦੇ ਪ੍ਰਮ ਮਿਤ੍ਰ ਕੈਪਟਨ ਮੁਹੰਮਦ ਅਕਰਮ ਨਾਲ ਇਕ ਮਸੀਤ ਵਿਚ ਇਤ-ਫ਼ਾਕੀਆ ਹੀ ਹੋ ਗਿਆ ਅਤੇ ਮੋਹਨ ਸਿੰਘ ਨੇ ਆਪਣੇ ਦਿਲ ਦੀ ਵਿਥਿਆ ਆਪਣੇ ਮਿਤ੍ਰ ਨੂੰ ਕਹਿ ਸੁਣਾਈ। ਕੈਪਟਨ ਅਕਰਮ ਨੇ ਮੋਹਨ ਸਿੰਘ ਦੇ ਵਿਚਾਰਾਂ ਦਾ ਪੂਰਾ ਪੂਰਾ ਸਮੱਰਥਨ ਕੀਤਾ ਅਤੇ ਵਫਾਦਾਰੀ ਨਾਲ ਸਾਥ ਦੇਣ ਲਈ ਤਿਆਰ ਹੋ ਗਿਆ।

ਆਜ਼ਾਦ ਹਿੰਦ ਫੌਜ ਦਾ ਬਹੁਤ ਹੀ ਲੰਬਾ ਪਰ ਦਿਲਚਸਪ ਇਤਹਾਸ ਹੈ ਅਤੇ The Birth of Death of The Indian Natinal Army by General Mohan Singh ਬਹੁਤ ਛੇਤੀ ਅੰਗਰੇਜ਼ੀ ਵਿਚ ਪੁਸਤਕ ਪ੍ਰਕਾਸ਼ਤ ਹੋ ਰਹੀ ਹੈ, ਜੋ ਸਿੱਖਾਂ ਦੀਆਂ ਅਦੁਤੀ ਬਹਾਦਰੀਆਂ ਨੂੰ ਸੰਸਾਰ ਦੇ ਸਾਹਮਣੇ ਬੜੇ ਦਿਲਕਸ਼ ਢੰਗ

ਨਾਲ ਪੇਸ਼ ਕਰੇਗੀ। ਸੰਖੇਪ ਇਹ ਕਿ ਜਰਨੈਲ ਮੋਹਨ ਸਿੰਘ ਦੇ ਇਕ ਸਿੱਖ ਡਰਾਈਵਰ ਹੱਥ ਭੇਜੇ ਸੁਨੇਹੇ ਦੇ ਮੁਤਾਬਕ ੧੫ ਦਸੰਬਰ ੧੯੪੧ ਨੂੰ ਸਵੇਰੇ ੪ ਵਜੇ ਜਾਪਾਨੀ ਇਨਟੈਲੀਜੈਂਟ ਦਾ ਹੈਡ ਕਰਨਲ ਫਯੂਜੀ ਵਾਰਾ (ਹੁਣ ਲੈਫਟੀਨੈਂਟ ਜਨਰਲ ਰੀਟਾਇਰਡ) ਸ੍ਰਦਾਰ ਪ੍ਰੀਤਮ ਸਿੰਘ, ਪ੍ਰਧਾਨ ਮਲਾਇਆ ਇੰਡੀਅਨ ਇੰਡੀਖੈਡੇਸ ਲੀਗ (ਜੋ ਬਾਅਦ ਵਿਚ ਕੈਪਟਨ ਮੁਹੰਮਦ ਅਕਰਮ ਤੇ ਕੁਝ ਹੋਰ ਅਫਸਰਾਂ ਨਾਲ ਹਵਾਈ ਹਾਦਸੇ ਵਿਚ ਸ਼ਹੀਦੀ ਪਾ ਗਿਆ ਸੀ, ਨੂੰ ਨਾਲ ਲੈ ਕੇ ਮੋਹਨ ਸਿੰਘ ਕੋਲ ਪੁਜਾ। ਮੋਹਨ ਸਿੰਘ ਨੇ ਸਾਰਾ ਦਿਨ ਤੇ ਸਾਰੀ ਰਾਤ ਲਾ ਆਪਣੀ ਪੂਰੀ ਸਕੀਮ ਜਾਪਾਨੀ ਅਫਸਰ ਅਗੇ ਰਖ ਦਿਤੀ ਜਿਸ ਦੀ ਕਰਨਲ ਫਯੂਜੀ ਵਾਰਾ ਨੇ ਬਹੁਤ ਪਰਸੰਸਾ ਕੀਤੀ। ੧੫ ਘੰਟਿਆਂ ਦੀ ਲੰਬੀ ਬਹਿਸ ਮਗਰੋਂ ਮੋਹਨ ਸਿੰਘ ਦੇਸ਼ ਦੀ ਆਜ਼ਾਦੀ ਦੀ ਲਹਿਰ ਤੇ ਆਪਣੀ ਫੌਜੀ ਤਰਤੀਬ ਸਮਝਾਣ ਵਿਚ ਕਾਮਯਾਬ ਹੋ ਗਿਆ।

ਜਰਨੈਲ ਯਾਮ ਸ਼ੀਟਾ, ਜਾਪਾਨੀ ਕਮਾਂਡਰ ਨੇ ੧੬ ਦਸਬਰ ੧੯੪੧ ਨੂੰ ਮੋਹਨ ਸਿੰਘ ਨਾਲ ਮੁਲਾਕਾਤ ਕੀਤੀ। ਸ੍ਰਦਾਰ ਪ੍ਰੀਤਮ ਸਿੰਘ ਵੀ ਏਸ ਮੁਲਾਕਾਤ ਵਿਚ ਨਾਲ ਹੀ ਸੀ। ਪੰਜ ਛੇ ਦਿਨਾਂ ਦੀ ਬਹਿਸ ਮਗਰੋਂ ਮੋਹਨ ਸਿੰਘ ਨੇ ਆਪਣੀ ਕਾਬਲੀਅਤ ਤੇ ਕਨਵੈਸਿੰਗ ਦੀ ਤਾਕਤ ਨਾਲ ਹੇਠ ਲਿਖੀਆਂ ਸ਼ਰਤਾਂ ਜਾਪਾਨੀਆਂ ਕੋਲੋਂ ਮਨਵਾ ਲਈਆਂ :-

੧. ਆਲ ਇੰਡੀਆ ਕਾਂਗ੍ਰਸ ਭਾਰਤ ਦੀ ਸਭ ਤੋਂ ਵਡੀ ਰਾਜਸੀ ਜਮਾਤ ਮੰਨੀ ਜਾਵੇਗੀ।

੨. ਹਿੰਦੁਸਤਾਨ ਤੋਂ ਬਾਹਿਰ ਆਜ਼ਾਦੀ ਦੀ ਲਹਿਰ ਦਾ ਸਭ ਤੋਂ ਵਡਾ ਲੀਡਰ ਸੁਭਾਸ਼ ਬੋਸ ਮੰਨਿਆ ਜਾਵੇਗਾ ਅਤੇ ਉਸ ਨੂੰ ਬਰ-ਲਿਨ ਤੋਂ ਮਲਾਇਆ ਮੰਗਵਾਣ ਦਾ ਯਤਨ ਕੀਤਾ ਜਾਵੇਗਾ।

੩. ਜੋ ਫੌਜ ਮੈਂ ਤਿਆਰ ਕਰਾਂਗਾ ਉਸ ਨੂੰ ਬਾਕਾਇਦਾ ਹਥਿਆਰ-ਬੰਦ ਜਾਪਾਨ ਕਰੇਗਾ ਤੇ ਮੇਰੀ ਮਰਜ਼ੀ ਤੋਂ ਬਗੈਰ ਕਿਸੇ

ਲੜਾਈ ਵਿਚ ਲੜਨ ਨਹੀਂ ਭੇਜਿਆ ਜਾਵੇਗਾ।

੨੦ ਜਨਵਰੀ ੧੯੪੨ ਨੂੰ ਮੋਹਨ ਸਿੰਘ ਨੂੰ ਜਰਨੈਲ ਤਸਲੀਮ ਕਰ ਕੇ ਜਾਪਾਨੀਆਂ ਨੇ ਆਜ਼ਾਦ ਹਿੰਦ ਫੌਜ ਦੇ ਇਕ ਦਸਤੇ ਨੂੰ ਹਥਿਆਰਬੰਦ ਕਰ ਦਿਤਾ।

## ਸਿੰਘਾਪੁਰ ਤੇ ਹਮਲਾ

੮ ਫਰਵਰੀ ੧੯੪੨ ਨੂੰ ਸਿੰਘਾਪੁਰ ਤੇ ਜਾਪਾਨ ਨੇ ਹਮਲਾ ਕਰ ਦਿਤਾ। ੧੨ ਫਰਵਰੀ ਨੂੰ ਜਰਨੈਲ ਮੋਹਨ ਸਿੰਘ ਵੀ ਸਿੰਘਾਪੁਰ ਦੇ ਫ਼ਰੰਟ ਤੇ ਪਹੁੰਚ ਗਿਆ। ੧੫ ਫਰਵਰੀ ਦੀ ਰਾਤ ਨੂੰ ਅੰਗਰੇਜ਼ ਜਰਨੈਲ ਪਰਸੀਵੈਲ ਨੇ ਹਥਿਆਰ ਸੁਟਾ ਦਿਤੇ। ਜਰਨੈਲ ਮੋਹਨ ਸਿੰਘ ਨੇ ਹਿੰਦੁਸਤਾਨੀ ਸਿਪਾਹੀਆਂ ਤੇ ਸਿੰਘਾਪੁਰ ਦੇ ਹਿੰਦੁਸਤਾਨੀ ਵਸਨੀਕਾਂ ਦੀ ਜਾਨ ਤੇ ਮਾਲ ਬਚਾ ਕੇ ਅਕਾਲਪੁਰਖ ਦਾ ਲਖ ਲਖ ਸ਼ੁਕਰ ਕੀਤਾ।

੧੭ ਫਰਵਰੀ ਨੂੰ ਫਰੈਰ ਪਾਰਕ ਦੇ ਖੁਲ੍ਹੇ ਮੈਦਾਨ ਵਿਚ ੪੫੦੦੦ ਹਿੰਦੁਸਤਾਨੀ ਸਿਪਾਹੀਆਂ ਤੇ ਅਫਸਰਾਂ ਨੂੰ ਅੰਗਰੇਜ਼ਾਂ ਨੇ ਜਾਪਾਨੀਆਂ ਦੇ ਹਵਾਲੇ ਕੀਤਾ। ਇਸ ਸਮੇਂ ਕਰਨਲ ਫਯੂਜੀ ਵਾਰਾ ਨੇ ਭਰੇ ਮੈਦਾਨ ਵਿਚ ਉਠ ਕੇ ਕਿਹਾ :

"ਇਹ ੪੫੦੦੦ ਹਿੰਦੀ ਸਿਪਾਹੀ ਮੈਂ ਜਾਪਾਨ ਸਰਕਾਰ ਵਲੋਂ ਕੀਤੇ ਵਾਅਦੇ ਮੁਤਾਬਕ ਜਰਨੈਲ ਮੋਹਨ ਸਿੰਘ ਦੇ ਹਵਾਲੇ ਕਰਦਾ ਹਾਂ। ਅਸੀਂ ਚਾਹੁੰਦੇ ਹਾਂ ਕਿ ਏਸ਼ੀਆ ਵਿਚੋਂ ਅੰਗਰੇਜ਼ੀ ਤਾਕਤ ਦਾ ਬੂਟਾ ਪੁਟ ਦਿਤਾ ਜਾਵੇ। ਇਹ ਗਲ ਤਾਂ ਹੀ ਨੇਪਰੇ ਚੜ੍ਹ ਸਕਦੀ ਹੈ ਜੇ ਭਾਰਤ ਵਿਚੋਂ ਅੰਗਰੇਜ਼ ਦਾ ਖਾਤਮਾ ਹੋਵੇ। ਇਸ ਜੜ੍ਹ ਨੂੰ ਉਖੇੜਨ ਦਾ ਬੀੜਾ ਜਰਨੈਲ ਮੋਹਨ ਸਿੰਘ ਨੇ ਚੁਕਿਆ ਹੈ। ਇਹਨਾਂ ਆਪਣੀ ਫੌਜ ਤਿਆਰ ਕੀਤੀ ਹੈ। ਜਾਪਾਨ ਆਪ ਦੀ ਮਦਦ ਲਈ ਤਿਆਰ ਹੈ।"

ਜਰਨੈਲ ਮੋਹਨ ਸਿੰਘ ਨੇ ਫੇਰ ਆਪਣੀ ਬੜੀ ਲੰਬੀ ਪਰ

ਆਲਮਾਨਾ, ਮੁਅੱਸਰ ਤੇ ਪੁਰ ਜੋਸ਼ ਤਕਰੀਰ ਵਿਚ ਕਿਹਾ :

"ਅੰਗਰੇਜ਼ ਪਾਸੋਂ ਆਪ ਨੂੰ ੧੫-੨੦ ਰੁਪਏ ਮਹੀਨਾ ਘਟੋ ਘਟ ਜ਼ਰੂਰ ਮਿਲਦੇ ਹੋਣਗੇ, ਪਰ ਮੇਰੇ ਪਾਸ ਇਹ ਵੀ ਨਹੀਂ। ਮੇਰੀ ਫੋਜ ਵਿਚ ਭਰਤੀ ਹੋਣ ਦਾ ਭਾਵ ਕੇਵਲ ਭੁੱਖ, ਦੁੱਖ ਤੇ ਮੁਸੀਬਤ ਹੀ ਹੈ। ਹਾਂ, ਦੇਸ਼ ਪਿਆਰ ਦੀ ਦੌਲਤ ਨਾਲ ਤੁਸੀਂ ਮਾਲਾ ਮਾਲ ਹੋ ਜਾਵੋਗੇ। ਉਠੋ, ਕਿਸੇ ਵਿਚ ਹਿੰਮਤ ਹੈ ?"

ਸਿਪਾਹੀਆਂ ਨੇ ਦੋਵੇਂ ਬਾਹਵਾਂ ਖੁਸ਼ੀ ਖੁਸ਼ੀ ਖੜੀਆਂ ਕੀਤੀਆਂ ਤੇ ਕੌਮੀ ਨਾਹਰੇ ਐਨੇ ਲਗਾਏ ਕਿ ਆਸਮਾਨ ਗੂੰਜ ਉਠਿਆ। ਨਰਿੰਜਨ ਸਿੰਘ ਗਿਲ, ਸ਼ਾਹਨਵਾਜ਼, ਪਰੇਮ ਸਹਿਗਲ, ਗੁਰਬਖਸ਼ ਸਿੰਘ ਢਿਲੋਂ, ਭੋਂਸਲੇ, ਜਮਾਲ ਕਿਆਨੀ, ਅਜ਼ੀਜ਼ ਅਹਿਮਦ ਖਾਂ ਤੇ ਡਾ: ਚੈਟਰਜੀ ਆਦਿ ਸਾਰੇ ਸਰਕਰਦਾ ਅਫਸਰ ਜਰਨੈਲ ਮੋਹਨ ਸਿੰਘ ਨੂੰ ਸਿੰਘਾ ਪੁਰ ਦੇ ਘੇਰੇ ਵਿਚੋਂ ਮਿਲੇ ਸਨ।

ਜਰਨੈਲ ਮੋਹਨ ਸਿੰਘ ਜੀ, ਆਜ਼ਾਦੀ ਦੇ ਜੇਤੂ ਹੀਰੋ, ਪਿੰਡ ਉਗੋਕੀ, ਜ਼ਿਲਾ ਸਿਆਲਕੋਟ ਵਿਚ ਇਕ ਗਰੀਬ ਸਿੱਖ ਘਰਾਣੇ ਅੰਦਰ ੩ ਫਰਵਰੀ ੧੯੦੯ ਨੂੰ ਪੈਦਾ ਹੋਏ ਸਨ। ਆਪ ਦੇ ਪਿਤਾ ਸਰਦਾਰ ਤਾਰਾ ਸਿੰਘ ਜੀ ਆਪ ਦੇ ਪੈਦਾ ਹੋਣ ਤੋਂ ਕੁਝ ਮਹੀਨੇ ਪਹਿਲਾਂ ਹੀ ਚੜ੍ਹਾਈ ਕਰ ਚੁਕੇ ਸਨ। ਆਪ ਅਜੇ ਪੰਜ ਸਾਲਾਂ ਦੇ ਨਿਆਣੇ ਬਾਲਕ ਹੀ ਸਨ ਕਿ ਆਪ ਦੀ ਪੂਜ ਮਾਤਾ ਦਾ ਸਾਇਆ ਭੀ ਆਪ ਦੇ ਸਿਰ ਤੋਂ ਉਠ ਗਿਆ। ਇਹਨਾਂ ਨੂੰ ਆਪ ਦੇ ਮਾਮਾ ਸੂਬੇਦਾਰ ਹਕੂਮਤ ਸਿੰਘ ਜੀ ਨੇ ਪਾਲਿਆ।

ਮੋਹਨ ਸਿੰਘ ਨੇ ੧੯੨੬ ਵਿਚ ਦਸਵੀਂ ਪਾਸ ਕੀਤੀ ਅਤੇ ੧੯੨੭ ਵਿਚ ਫੌਜ ਵਿਚ ਸਿਪਾਹੀ ਭਰਤੀ ਹੋ ਗਿਆ। ਅੰਗਰੇਜ਼ ਅਫਸਰ ਮੋਹਨ ਸਿੰਘ ਦੀ ਫੌਜੀ ਕਾਬਲੀਅਤ ਵੇਖ ਬਹੁਤ ਹੀ ਖੁਸ਼ ਹੋਏ ਅਤੇ ਉਹਨਾਂ ੧੯੩੨ ਵਿਚ ਆਪ ਨੂੰ ਇੰਡੀਅਨ ਮਿਲਟਰੀ ਅਕੈਡਮੀ ਡੇਹਰਾਦੂਨ ਕਿੰਗਜ਼ ਕਮਿਸ਼ਨ ਲਈ ਭੇਜ ਦਿਤਾ। ੧੯੩੫ ਵਿਚ ਆਪ ਸਾਰੇ ਕੈਡਟਸ ਵਿਚੋਂ ਅਵਲ ਆਏ ਅਤੇ ਸੈਕੰਡ ਲੈਫਟੀ-

ਨੈਂਟ ਬਣ ਕੇ ਫੀਰੋਜ਼ਪੁਰ ਛਾਉਣੀ ਗੋਰਾ ਰੈਜਮੈਂਟ ਵਿਚ ਪੋਸਟ ਕੀਤੇ ਗਏ। ਪਿਛੋਂ ਆਪ ਨੂੰ ੧/੧੪ ਪੰਜਾਬ ਰੈਜਮੈਂਟ ਵਿਚ ਬਦਲ ਦਿਤਾ ਗਿਆ।

੧੯੪੦ ਵਿਚ ਮੋਹਨ ਸਿੰਘ ਕੈਪਟਨ ਬਣ ਗਿਆ ਤੇ ਕੁਝ ਸਮਾਂ ਲਾਹੌਰ ਰਹਿ ਸਕੰਦਰਾਬਾਦ ਬਦਲੀ ਹੋ ਕੇ ਜਾ ਲਗਾ। ਏਥੇ ਹੀ ੧੫ ਦਸੰਬਰ ੧੯੪੦ ਨੂੰ ਆਪ ਦੀ ਸ਼ਾਦੀ ਮੇਜਰ ਹਰਦਿਆਲ ਸਿੰਘ ਜੀ ਦੀ ਭੈਣ ਬੀਬੀ ਜਸਵੰਤ ਕੌਰ ਜੀ ਨਾਲ ਹੋਈ। ੧੯੪੧ ਵਿਚ ਮੋਹਨ ਸਿੰਘ ਟੈਂਪਰੇਰੀ ਮੇਜਰ ਬਣ ਕੇ ਮਲਾ-ਇਆ ਚਲਾ ਗਿਆ।

ਜਿਵੇਂ ਉਤੇ ਦਸਿਆ ਜਾ ਚੁਕਾ ਹੈ ਕਿ ਆਪ ਨੇ ਬੜੀ ਦੂਰਅੰਦੇਸ਼ੀ ਤੇ ਬੁਰਦਬਾਰੀ ਨਾਲ ਆਜ਼ਾਦ ਹਿੰਦ ਫੌਜ ਨੂੰ ਜਨਮ ਦਿਤਾ ਤੇ ਜਾਪਾਨ ਦੀ ਮੱਦਦ ਨਾਲ ਆਪ ਸਿੰਘਾਪੁਰ ਤਕ ਪੁਜ ਗਏ ਤੇ ਅੰਗ੍ਰੇਜ਼ ਨੂੰ ਬੁਰੀ ਤਰ੍ਹਾਂ ਹਾਰ ਹੋਈ। ਸਿੰਘਾਪੁਰ ਦੀ ਜਿਤ ਦੇ ਛੇਤੀ ਮਗਰੋਂ ਜਾਪਾਨੀਆਂ ਦੀ ਨੀਯਤ ਬਦਲ ਗਈ। ਉਨ੍ਹਾਂ ਦੀ ਦਿਲੀ ਭਾਵਨਾ ਇਹ ਸੀ ਕਿ ਹਿੰਦ ਦੀ ਆਜ਼ਾਦੀ ਦੀ ਲਹਿਰ ਕਿਸੇ ਐਸੇ ਹਿੰਦੀ ਦੇ ਹੱਥ ਵਿਚ ਦਿਤੀ ਜਾਵੇ ਜੋ ਉਹਨਾਂ ਦੀ ਹੀ ਕਠਪੁਤਲੀ ਹੋਵੇ। ਉਹਨਾਂ ਨੂੰ ਇਹ ਭਰੋਸਾ ਹੋ ਚੁਕਾ ਸੀ ਕਿ ਜਰਨੈਲ ਮੋਹਨ ਸਿੰਘ ਜੀ ਵਰਗਾ ਸੱਚਾ ਤੇ ਬੇਲਾਗ ਦੇਸ਼ ਭਗਤ ਉਨ੍ਹਾਂ ਦੇ ਇਸ਼ਾਰੇ ਤੇ ਨਹੀਂ ਨੱਚ ਸਕੇਗਾ।

ਸ੍ਰਦਾਰ ਬੁਧ ਸਿੰਘ ਜੀ ਜੋ ਮਲਾਇਨ ਗਾਂਧੀ ਦੇ ਨਾਮ ਨਾਲ ਸਾਰੇ ਦੂਰ-ਪੂਰਬ-ਏਸ਼ੀਆ ਵਿਚ ਪ੍ਰਸਿਧ ਸਨ ਉਹ ਵੀ ਜਰਨੈਲ ਸਾਹਿਬ ਨੂੰ ਸਿੰਘਾਪੁਰ ਵਿਚ ਮਿਲੇ ਤੇ ਸਾਰੇ ਸਿਵਲੀਅਨ ਤੇ ਮਿਲਟ੍ਰੀ ਆਗੂਆਂ ਮਿਲ ਕੇ ਇਹ ਫੈਸਲਾ ਕੀਤਾ ਕਿ ਆਜ਼ਾਦ ਹਿੰਦ ਫੌਜ ਦੇ ਭਵਿਖਤ ਬਾਰੇ ਕੁਝ ਫੈਸਲਾ ਹੋਣਾ ਬਹੁਤ ਜ਼ਰੂਰੀ ਹੈ।

## ਟੋਕੀਓ ਵਿਚ ਟੋਜੂ ਨਾਲ ਮੁਲਾਕਾਤ

ਭਾਵੇਂ ਪਿਛੋਂ ਇਹ ਸਿਧ ਹੋ ਗਿਆ ਸੀ ਕਿ ਰਾਸ ਬਿਹਾਰੀ ਬੋਸ ਆਫ ਹਾਰਡਿੰਗ ਬੰਬ ਕੇਸ ਨਾਲ ਜਾਪਾਨੀਆਂ ਦਾ ਅੰਦਰਗਤੀ ਕੁਝ ਫੈਸਲਾ ਹੋ ਚੁਕਾ ਸੀ ਪਰ ਹਾਲਾਤ ਨੇ ਮਜਬੂਰ ਕੀਤਾ ਤੇ ਜਰਨੈਲ ਸਾਹਿਬ ਜਾਪਾਨ ਹਕੂਮਤ ਨਾਲ ਗੱਲ ਬਾਤ ਕਰਨ ੧੯ ਮਾਰਚ ੧੯੪੨ ਨੂੰ ਆਪਣੇ ਕੁਝ ਚੋਣਵੇਂ ਸਾਥੀਆਂ ਨਾਲ ਟੋਕੀਓ ਪਹੁੰਚ ਗਏ। ਇਨ੍ਹਾਂ ਦੀ ਪਾਰਟੀ, ਕੁਝ ਸਜਣ ਜਿਨ੍ਹਾਂ ਵਿਚ ਸ੍ਰ: ਪ੍ਰੀਤਮ ਸਿੰਘ ਜੀ ਤੇ ਕੈਪਟਨ ਮੁਹੰਮਦ ਅਕਰਮ ਵੀ ਸ਼ਾਮਲ ਸਨ, ਦੂਜੇ ਹਵਾਈ ਜ਼ਹਾਜ਼ ਵਿਚ ਜਾਂਦੇ ਹਵਾਈ ਹਾਦਸੇ ਨਾਲ ਸ਼ਹੀਦੀਆਂ ਪਾ ਗਏ। ਜਾਪਾਨ ਦੇ ਪ੍ਰਧਾਨ ਮੰਤ੍ਰੀ ਤੇ ਕਮਾਂਡਰ-ਇਨਚੀਫ ਜਨਰਲ ਟੋਜੂ ਨੇ ਉਨ੍ਹਾਂ ਬਹਾਦਰ ਨੌਜਵਾਨਾਂ ਦੀ ਬੇਵਕਤ ਮਿਰਤੂ ਉਤੇ ਸ਼ਰਧਾਂਜਲੀ ਭੇਂਟ ਕਰਦੇ ਐਉਂ ਕਿਹਾ :

'ਦੇਸ਼ ਦੀ ਆਜ਼ਾਦੀ ਲਈ ਦਿਤੀਆਂ ਕੁਰਬਾਨੀਆਂ ਬੇਅਰਥ ਨਹੀਂ ਜਾਣਗੀਆਂ। ਜਾਪਾਨ ਦੀ ਮੱਦਦ ਨਾਲ ੪੦ ਕਰੋੜ ਹਿੰਦੁਸ-ਤਾਨੀ ਅੰਗਰੇਜ਼ ਦੀ ਖੁਦਗਰਜ਼ ਪਾਲਸੀ ਅਗੇ ਹੁਣ ਵਧੀਕ ਸਮਾਂ ਨਹੀਂ ਝੁਕਣਗੇ ਕਿਉਂਕਿ ਹੁਣ ਸਮਾਂ ਆ ਗਿਆ ਹੈ ਕਿ ਗਰੇਟਰ ਈਸਟ ਏਸ਼ੀਆ ਵਿਚ ਨਵੇਂ ਪ੍ਰਬੰਧ ਦੇ ਆਉਣ ਨਾਲ ਬਰਿਟਿਸ਼ ਇੰਪੀਰੀਅਲਇਜ਼ਮ ਦੀ ਲੰਬੀ ਹਿਸਟਰੀ ਦਾ ਖਾਤਮਾ ਹੋ ਜਾਵੇਗਾ। ਚਾਰ ਬਹਾਦਰ ਜਾਨਾਂ ਦੇ ਨੁਕਸਾਨ ਬਾਰੇ ਹਮਦਰਦੀ ਪਰਗਟ ਕਰਦੇ ਹੋਏ ਮੈਂ ਇਕਰਾਰ ਕਰਦਾ ਹਾਂ ਕਿ ਹਿੰਦੁਸਤਾਨ ਦੀ ਪੂਰਨ ਸਵਤੰਤ੍ਰਤਾ ਲਈ ਹਰ ਮੁਮਕਨ ਸਹਾਇਤਾ ਦਿਆਂਗਾ।'

## ਸਿੰਘਾਪੁਰ ਵਾਪਸੀ ਸਮੇਂ ਆਪ ਦਾ ਸਵਾਗਤ

ਜਰਨੈਲ ਮੋਹਨ ਸਿੰਘ ਜੀ ਦੀ ਜਾਪਾਨ ਫੇਰੀ ਉਸ ਸਮੇਂ ਸਫਲ ਰਹੀ ਤੇ ਜਾਪਾਨੀਆਂ ਨੇ ਸਾਰੀਆਂ ਸ਼ਰਤਾਂ ਮੰਨ ਲਈਆਂ ਤੇ ਇਹ ਹਿੰਦੀ ਆਗੂ ੨੧ ਅਪ੍ਰੈਲ ੧੯੪੨ ਨੂੰ ਵਾਪਸ ਸਿੰਘਾਪੁਰ ਆ ਗਏ।

੨੦ ਮਈ ਨੂੰ ਸਿੰਘਾਪੁਰ ਦੇ ਗੁਰਦਵਾਰੇ ਵਿਚ ਜਰਨੈਲ ਸਾਹਿਬ ਨੂੰ ਇਕ ਮਾਨਪੱਤ੍ਰ ਪੇਸ਼ ਕੀਤਾ ਗਿਆ,ਜਿਸ ਵਿਚ ਲਿਖਿਆ ਸੀ :

'ਅਸੀਂ ਸਿੰਘਾਪੁਰ ਦੇ ਸਾਰੇ ਸਿੱਖ ਹਿੰਦੁਸਤਾਨ ਦੀ ਆਜ਼ਾਦੀ ਖਾਤਰ ਆਪਣੀਆਂ ਜਾਇਦਾਦਾਂ, ਰੁਪਿਆਂ, ਬਾਲ ਬੱਚੇ, ਇਸ ਭਰੇ ਦੀਵਾਨ ਵਿਚ ਮਹਾਰਾਜ ਦੇ ਹਜ਼ੂਰ, ਜਰਨੈਲ ਸਾਹਿਬ ਅਤੇ ਇੰਡੀਅਨ ਇੰਡੀਪੈਂਡਸ ਲੀਗ ਨੂੰ ਭੇਂਟ ਕਰਦੇ ਹਾਂ।'

ਓਸ ਦਿਲਕਸ਼ ਨਜ਼ਾਰੇ ਸਮੇਂ ਸੰਗਤਾਂ ਦੇ ਦਿਲ ਵਿਚ ਪਿਆਰ ਤੇ ਅੱਖਾਂ ਵਿਚ ਕੁਰਬਾਨੀ ਦੇ ਜਜ਼ਬੇ ਦੇ ਹੰਝੂ ਸਾਫ ਡਲ੍ਹਕਦੇ ਵਿਖਾਈ ਦੇ ਰਹੇ ਸਨ। ਇਹ ਬਹਾਦਰੀ ਕੇਵਲ ਸਿਖ ਸ਼ਰੇਣੀ ਦੇ ਹੀ ਹਿੱਸੇ ਆਈ ਕਿਉਂ ਜੋ ਸਿੰਘਾਪੁਰ ਮਲਾਇਆ ਵਿਚ ਵਸਦੇ ਹੋਰ ਗੈਰ-ਸਿੱਖ ਹਿੰਦੁਸਤਾਨੀਆਂ ਵਲੋਂ ਦੇਸ਼ ਲਈ ਕੋਈ ਜਜ਼ਬਾ ਪ੍ਰਗਟ ਨਹੀਂ ਸੀ ਕੀਤਾ ਗਿਆ।

## ਜਾਪਾਨ ਦੀ ਕਾਣੀ ਨੀਯਤ

ਜਰਨੈਲ ਮੋਹਨ ਸਿੰਘ ਜੀ ਦੀ ਦਿਨੋ ਦਿਨ ਤਾਕਤ ਤੇ ਹਰਦਿਲ-ਅਜ਼ੀਜ਼ੀ ਵਧਦੀ ਵੇਖ ਜਾਪਾਨ ਘਬਰਾ ਗਿਆ ਤੇ ਉਸ ਆਜ਼ਾਦ ਹਿੰਦ ਫੌਜ ਉਤੇ ਹੇਠ ਲਿਖੀਆਂ ਪਾਬੰਦੀਆਂ ਲਗਾ ਦਿਤੀਆਂ :

੧. ਫੌਜ ਦੀ ਗਿਣਤੀ ਕੁਲ ਜੋੜ ੨੫੦੦ ਹੋਵੇਗੀ,ਜਿਸ ਵਿਚ ੫੦੦ ਅਫਸਰ ਹੋਣਗੇ।
੨. ਬੈਜ (ਬਿੱਲੇ) ਜਾਪਾਨੀਆਂ ਵਲੋਂ ਦਿਤੇ ਜਾਣਗੇ।
੩. ਸਲਾਮ ਜਾਪਾਨੀ ਢੰਗ ਨਾਲ ਹੋਵੇਗੀ।
੪. ਫੌਜੀ ਹੁਕਮ ਦੇ ਸ਼ਬਦ ਜਾਪਾਨੀ ਹੋਣਗੇ।
੫. ਹਰ ਵਡਾ ਛੋਟਾ ਹਿੰਦੁਸਤਾਨੀ ਅਫਸਰ ਜਾਂ ਸਿਪਾਹੀ ਜਾਪਾਨੀ ਅਫਸਰ ਨੂੰ ਸਲਾਮ ਕਰੇਗਾ।

ਜਰਨੈਲ ਮੋਹਨ ਸਿੰਘ ਓਸ ਮਿੱਟੀ ਦਾ ਘੜਿਆ ਹੋਇਆ

ਨਹੀਂ ਸੀ ਜੋ ਐਸੀਆਂ ਅਯੋਗ ਪਾਬੰਧੀਆਂ ਅਗੇ ਝੁਕ ਜਾਂਦਾ। ਓਸ ਬਾਗ਼ੀ ਨੇ ਐਸੀਆਂ ਬੇਅਣਖੀਆਂ ਸ਼ਰਤਾਂ ਮੰਨਣ ਤੋਂ ਸਾਫ ਇਨਕਾਰ ਕਰ ਦਿਤਾ ਤੇ ਜਾਪਾਨ ਸਰਕਾਰ ਨੇ ਵੇਲਾ ਟਾਲਣ ਲਈ ਜਰਨੈਲ ਸਾਹਿਬ ਅਤੇ ਉਹਨਾਂ ਦੀ ਸੈਨਾ ਨਾਲ ਵਿਗਾੜ ਪੈਦਾ ਨਾ ਕੀਤਾ।

੨੦-੨੧ ਜੂਨ ੧੯੪੨ ਨੂੰ ਬੈਂਕਾਕ ਵਿਚ ਇਕ ਇਤਿਹਾਸਕ ਕਾਨਫਰੰਸ ਹੋਈ ਜਿਸ ਵਿਚ ਹੇਠ ਦਿਤੇ ਪੰਜ ਮੈਂਬਰਾਂ ਦੀ ਕੌਂਸਲ ਆਫ ਐਕਸ਼ਨ ਚੁਣੀ ਗਈ :

ਮਿਸਟਰ ਰਾਸ ਬਿਹਾਰੀ ਬੋਸ ਪ੍ਰਧਾਨ, ਜਰਨੈਲ ਮੋਹਨ ਸਿੰਘ, ਮਿਸਟਰ ਕੇ. ਪੀ. ਕੇ. ਮੈਨਿਨ, ਮਿਸਟਰ ਰਾਘਵਨ ਤੇ ਕਰਨਲ ਕਿਆਨੀ।

ਇਕ ਮਤੇ ਵਿਚ ਪਾਸ ਕੀਤਾ ਗਿਆ ਕਿ ਆਜ਼ਾਦ ਹਿੰਦ ਫੌਜ ਕੌਂਸਲ ਆਫ ਐਕਸ਼ਨ ਦੇ ਮਾਤਹਿਤ ਰਹੇਗੀ।

ਬੈਂਕਾਕ ਕਾਨਫਰੰਸ ਦੇ ਫੈਸਲਿਆਂ ਦੀ ਪ੍ਰਵਾਨਗੀ ਜਾਪਾਨ ਸਰਕਾਰ ਨੇ ਲਿਖਤੀ ਭੇਜਣ ਵਿਚ ਹੇਰਾਫੇਰੀ ਕੀਤੀ ਜਿਸ ਨਾਲ ਖਿਚੋਤਾਨ ਵਧ ਗਿਆ। ਦੂਜੇ ਪਾਸੇ ਰਾਸ ਬਿਹਾਰੀ ਬੋਸ ਉਤੇ ਵੀ ਕੌਂਸਲ ਦੇ ਮੈਂਬਰਾਂ ਨੂੰ ਸ਼ਕ ਵਧ ਗਿਆ।

ਬਰਮਾ ਅੰਦਰ ਜਾਪਾਨ ਦੇ ਦਾਖਲ ਹੋ ਜਾਣ ਤੇ ਜਾਪਾਨ ਅਤੇ ਆਜ਼ਾਦ ਹਿੰਦ ਫੌਜ ਦੇ ਦਰਮਿਆਨ ਤਨਾਓ ਗੰਭੀਰ ਰੂਪ ਧਾਰਨ ਕਰ ਗਏ। ਜਰਨੈਲ ਮੋਹਨ ਸਿੰਘ ਭਾਰਤ ਦੀ ਆਜ਼ਾਦੀ ਵਿਚ ਜਾਪਾਨੀਆਂ ਦਾ ਮਾੜਾ ਜਿਹਾ ਵੀ ਦਖਲ ਨਹੀਂ ਸੀ ਚਾਹੁੰਦਾ ਪਰ ਕੌਂਸਲ ਆਫ ਐਕਸ਼ਨ ਦੇ ਪ੍ਰਧਾਨ ਸ੍ਰੀ ਰਾਸ ਬਿਹਾਰੀ ਬੋਸ ਜਾਪਾਨ ਵਲ ਆਪਣਾ ਝੁਕਾ ਰਖਦੇ ਸਨ। ਜਰਨੈਲ ਮੋਹਨ ਸਿੰਘ ਜੀ ਨੇ ਉਹਨਾਂ ਭਿਆਨਕ ਹਾਲਾਤ ਅੰਦਰ ਸ੍ਰੀ ਰਾਸ ਬਿਹਾਰੀ ਬੋਸ ਬਾਰੇ ਜੋ ਆਪਣੇ ਵਿਚਾਰ ਆਪਣੀ ਪੁਸਤਕ "The Birth and Death of the Indian National Army" ਵਿਚ ਦਰਜ

ਕੀਤੇ ਹਨ ਉਹ ਬਹੁਤ ਹੀ ਮਹੱਤਵਪੂਰਨ ਹਨ :

"In a well-camouflaged manner, he had always been, but now he was going to become a dignified tool of the Japanese. His fate was always going to be the same as that of those who deliberately choose to remain blind to the facts and willingly accept to be the tools of unscrupulous persons."

ਜਰਨੈਲ ਸਾਹਿਬ ਥੋੜਾ ਅਗੇ ਜਾ ਕੇ ਸ੍ਰੀ ਬੋਸ ਬਾਰੇ ਫੇਰ ਲਿਖਦੇ ਹਨ :

"No wonder, he decided to adhere to the Japanese like a tortoise to its shell and no wonder his reputation in those days had gone down mnch below the freesing point."

ਆਖਰ ਹਾਲਾਤ ਐਸੇ ਵਿਗੜੇ ਕਿ ਜਾਪਾਨ ਸਰਕਾਰ ਨੇ ੮ ਦਸੰਬਰ ੧੯੪੨ ਨੂੰ ਪਹਿਲਾਂ *ਕਰਨਲ ਨਰਿੰਜਨ ਸਿੰਘ ਜੀ ਗਿਲ ਨੂੰ ਜਰਨੈਲ ਸਾਹਿਬ ਦੇ ਬੰਗਲੇ ਤੋਂ ਆ ਗਰਿਫਤਾਰ ਕੀਤਾ, ਜੋ ਅਯੋਗ ਸ਼ਰਾਰਤ ਸੀ। ਜਰਨੈਲ ਸਾਹਿਬ ਨੇ ਏਸ ਦੀ ਪੁਰਜ਼ੋਰ ਨਿਖੇਧੀ ਕੀਤੀ।

ਮਿਸਟਰ ਰਾਸ ਬਿਹਾਰੀ ਬੋਸ ਦਾ ਵਤੀਰਾ ਰੁਖਾ ਵੇਖ ਜਰਨੈਲ ਸਾਹਿਬ ਤੇ ਬਾਕੀ ਤਿੰਨ ਸਾਥੀਆਂ ਨੇ ਕੌਂਸਲ ਆਫ ਐਕਸ਼ਨ ਤੋਂ ਅਸਤੀਫਾ ਦੇ ਦਿਤਾ ਤੇ ੧੫ ਦਸੰਬਰ ੧੯੪੨ ਨੂੰ ਆਜ਼ਾਦ ਹਿੰਦ ਫੌਜ ਨੂੰ ਵੀ ਤੋੜਨ ਦਾ ਹੁਕਮ ਲਿਖ ਦਿਤਾ ਕਿਉਂਕਿ ਜਾਪਾਨੀ ਇਸ

* ਕਰਨਲ ਨਰਿੰਜਨ ਸਿੰਘ ਗਿਲ ਲਾਲ ਕਿਲ੍ਹੇ ਦੀ ਰਿਹਾਈ ਮਗਰੋਂ ਸਿਖ ਪ੍ਰਤੀਨਿਧ ਬੋਰਡ ਦੇ ਪ੍ਰਧਾਨ ਅੰਮ੍ਰਿਤਸਰ ਦੀ ਆਲ ਪਾਰਟੀਜ਼ ਸਿੱਖ ਕਾਨਫਰੰਸ ਵਿਚ ਚੁਣੇ ਗਏ ਸਨ।

ਫੌਜ ਨੂੰ ਸ਼ਰਤਾਂ ਮੁਤਾਬਕ ਹਕ ਦੇਣ ਤੋਂ ਫਿਰ ਗਏ ਸਨ। ਜਰਨੈਲ ਜਰਨੈਲ ਸਾਹਿਬ ਨੇ ਆਪਣੇ ਹੁਕਮ ਵਿਚ ਲਿਖਿਆ ਸੀ:

'ਇਹ ਫੈਸਲਾ ਬੜੇ ਦੁੱਖ ਤੇ ਸੋਚ ਵਿਚਾਰ ਮਗਰੋਂ ਕੀਤਾ ਗਿਆ ਹੈ। ਹਾਲਾਤ ਐਸੇ ਪੈਦਾ ਹੋ ਗਏ ਹਨ ਕਿ ਹਿੰਦੀ ਫੌਜ ਆਪਣੇ ਮੰਤਵ ਹਿੰਦੁਸਤਾਨੀ ਆਜ਼ਾਦੀ-ਲਈ ਬਦੇਸ਼ੀ ਕੰਟ੍ਰੋਲ ਤੇ ਮੁਦਾਖਲਤ ਤੋਂ ਬਿਨਾਂ ਇਕ ਕਦਮ ਅਗੇ ਨਹੀਂ ਪੁਟ ਸਕਦੀ। ਆਜ਼ਾਦ ਹਿੰਦ ਫੌਜ ਦੇ ਸਾਰੇ ਸਿਪਾਹੀਆਂ ਤੇ ਅਫਸਰਾਂ ਦਾ ਮੈਂ ਧੰਨਵਾਦੀ ਹਾਂ ਜਿਨ੍ਹਾਂ ਇਸ ਮਹਾਨ ਕੰਮ ਵਿਚ ਮੇਰੇ ਨਾਲ ਪੂਰੀ ਵਫਾਦਾਰੀ ਪ੍ਰਗਟ ਕੀਤੀ ਹੈ। ਹਿੰਦੁਸਤਾਨ ਦੀ ਆਜ਼ਾਦੀ ਲਈ ਸਾਨੂੰ ਸਵਾਸ ਸਵਾਸ ਅਰਦਾਸ ਕਰਨੀ ਚਾਹੀਦੀ ਹੈ। ਹਿੰਦੁਸਤਾਨ ਜ਼ਿੰਦਾਬਾਦ।"

## ਗ੍ਰਿਫਤਾਰੀ

੨੯ ਦਸੰਬਰ ੧੯੪੨ ਨੂੰ ਜਰਨੈਲ ਮੋਹਨ ਸਿੰਘ ਨੂੰ ਕਰਨਲ ਈਲਾਕੁਰੇ ਨੇ ਆਪਣੇ ਬੰਗਲੇ ਤੇ ਟੈਲੀਫੂਨ ਰਾਹੀਂ ਮੀਟਿੰਗ ਦੇ ਬਹਾਨੇ ਬੁਲਾਇਆ। ਮਿਸਟ੍ਰ ਰਾਸ ਬਿਹਾਰੀ ਬੋਸ ਵੀ ਅਗੇ ਹਾਜ਼ਰ ਸੀ। ਜਰਨੈਲ ਸਾਹਿਬ ਨੂੰ ਨਵੀਆਂ ਸ਼ਰਤਾਂ ਆਜ਼ਾਦ ਹਿੰਦ ਫੌਜ ਦੇ ਚਲਾਣ ਲਈ ਪੇਸ਼ ਕੀਤੀਆਂ ਗਈਆਂ ਜੋ ਆਪ ਨੇ ਦਲੇਰੀ ਨਾਲ ਆਪਣੇ ਦੇਸ਼ ਪਿਆਰ ਨੂੰ ਮੁਖ ਰਖਦੇ ਹੋਏ ਠੁਕਰਾ ਦਿਤੀਆਂ ਅਤੇ ਜਾਪਾਨੀਆਂ ਦੀ ਕਠਪੁਤਲੀ ਬਣਨ ਤੋਂ ਸਾਫ ਇਨਕਾਰ ਕਰ ਦਿਤਾ। ਆਪ ਨੂੰ ਫੇਰ ਕਰਨਲ ਫਯੂਜੀਵਾਰ ਦੇ ਬੰਗਲੇ ਕਾਰ ਵਿਚ ਬਿਠਾ ਕੇ ਲੈ ਗਏ ਤੇ ਉਥੇ ਜਰਨੈਲ ਸਾਹਿਬ ਨੇ ਸਾਫ ਹੀ ਕਹਿ ਦਿਤਾ ਕਿ ਮੈਂ ਇਕੋ ਸ਼ਰਤ ਤੇ ਫੇਰ ਕਮਾਨ ਸੰਭਾਲਣ ਨੂੰ ਤਿਆਰ ਹਾਂ ਜੇ ਆਪ ਸੁਭਾਸ ਬੋਸ ਜੀ ਨੂੰ ਬਰਲਨ ਤੋਂ ਏਥੇ ਬੁਲਾ ਲੌ। ਬਸ ਇਹ ਸੁਣ ਕੇ ਹੀ ਆਪ ਨੂੰ ਸਿੰਘਾਪੁਰ ਦੇ ਇਕ ਸਮੁੰਦਰੀ ਅਡੇ ਪੁੰਗਲ ਵਿਚ ਨਜ਼ਰਬੰਦ ਕਰ ਦਿਤਾ।

ਕੈਦ ਦੇ ਜ਼ਮਾਨੇ ਦੀ ਵਖਰੀ ਦਰਦ ਭਰੀ ਕਹਾਣੀ ਹੈ। ਆਪ ਨੂੰ ਖੁਰਾਕ ਬਹੁਤ ਘਟੀਆ ਦਿਤੀ ਜਾਂਦੀ ਸੀ ਅਤੇ ਸਾਲ ਵਿਚ ਚਾਰ ਮਹੀਨੇ ਆਪ ਮਲੇਰੀਏ ਨਾਲ ਹੀ ਬੀਮਾਰ ਰਹੇ।

## ਨੇਤਾ ਜੀ ਸੁਭਾਸ਼ ਬੋਸ ਨਾਲ ਮੁਲਾਕਾਤ

੧੬ ਮਈ ੧੯੪੩ ਨੂੰ ਭਾਰਤ ਦੇ ਪ੍ਰਸਿਧ ਲੀਡਰ ਸ੍ਰੀ ਸੁਭਾਸ਼ ਚੰਦਰ ਬੋਸ ਜੀ ਟੋਕੀਓ ਪੁਜ ਗਏ। ਆਪ ਦਾ ਜਾਪਾਨੀਆਂ ਤੇ ਜਾਪਾਨ ਅੰਦਰ ਰਹਿ ਰਹੇ ਹਿੰਦੀਆਂ ਨੇ ਨਿਘਾ ਸੁਆਗਤ ਕੀਤਾ। ਆਪ ਦੇ ਜਾਪਾਨ ਆਉਣ ਤੇ ਮਿਸਟਰ ਰਾਸ ਬਿਹਾਰੀ ਬੋਸ ਦਾ ਸਿਆਸੀ ਸਟੇਜ ਤੋਂ ਅਲੋਪ ਹੋਣ ਦਾ ਅੰਤਮ ਸਮਾਂ ਆ ਗਿਆ। ਉਸ ਸਮੇਂ ਦੇ ਹਾਲਾਤ ਬਾਰੇ ਜਰਨੈਲ ਮੋਹਨ ਸਿੰਘ ਜੀ ਆਪਣੀ ਉਪ੍ਰੋਕਤ ਪੁਸਤਕ ਵਿਚ ਐਉਂ ਇਸ਼ਾਰਾ ਕੀਤਾ ਹੈ :

"Destiny was going to replace him, under the pressure of the onward march of history, by a dynamic figure whose dramatic appearance, with the superb blaze and fanfare, was going to dazzle and enthrall the Indians in the Far East. He was destined to dominate and direct the movement for some time and then, helplessly caught in the maelstorm of the Japanese reverses, was also to disappear like a meteor."

੨੬ ਅਗਸਤ ੧੯੪੩ ਨੂੰ ਸੁਭਾਸ਼ ਬੋਸ ਜੀ ਆਜ਼ਾਦ ਹਿੰਦ ਫੌਜ ਦੇ ਸੁਪਰੀਮ ਕਮਾਂਡਰ ਨੀਯਤ ਕੀਤੇ ਗਏ ਅਤੇ ਆਪ ਨੇ ਝਟ ਹੀ ਮਲਾਇਆ, ਪੀਨਾਂਗ, ਬੈਂਕਾਕ ਤੇ ਹੋਰ ਵਿਸ਼ੇਸ਼ ਇਲਾਕਿਆਂ ਦਾ ਦੌਰਾ ਕੀਤਾ।

੨੧ ਅਕਤੂਬਰ ੧੯੪੩ ਨੇਤਾ ਜੀ ਨੇ ਆਜ਼ਾਦ ਹਿੰਦ ਆਰਜ਼ੀ ਹਕੂਮਤ ਦਾ ਐਲਾਨ ਕਰ ਦਿਤਾ। ਇਸ ਪ੍ਰੋਵੀਯਨਲ ਗੌਰ-ਮੈਂਟ ਨੂੰ ਜਾਪਾਨ, ਜਰਮਨੀ, ਇਟਲੀ, ਜਿਆਮ, ਬਰਮਾ ਫਿਲਪਾ-ਇਨਜ਼ ਤੇ ਮਨਚੋਰੀਆ ਨੇ ਮਾਨਤਾ ਦੇ ਦਿਤੀ।

ਜਰਨੈਲ ਸਾਹਿਬ ਨੂੰ ਨੇਤਾ ਜੀ ਚੂੰਕਿ ਕਾਫੀ ਸਮੇਂ ਤਕ ਮਿਲਣ ਨਹੀਂ ਸੀ ਆਏ, ਸੋ ਕੁਦਰਤੀ ਸੀ ਕਿ ਉਨ੍ਹਾਂ(ਮੋਹਨ ਸਿੰਘ ਜੀ)ਦੇ ਦਿਲ ਵਿਚ ਕਈ ਪਰਕਾਰ ਦੇ ਖਿਆਲ ਪੈਦਾ ਹੋਣੇ ਸ਼ੁਰੂ ਹੋ ਗਏ। ਦਿਲ ਦੀ ਐਸੀ ਅਵਸਥਾ ਦਾ ਹੋਣਾ ਜ਼ਰੂਰੀ ਵੀ ਸੀ ਕਿਉਂਕਿ ਮੋਹਨ ਸਿੰਘ ਜੀ ਨੇ ਹੀ ਨੇਤਾ ਜੀ ਨੂੰ ਦੂਰ ਪੂਰਬ ਬੁਲਾਣ ਲਈ ਬਹੁਤ ਭਾਰੀ ਯਤਨ ਕੀਤੇ ਸਨ ਅਤੇ ਆਪ ਨੇਤਾ ਜੀ ਲਈ ਬਹੁਤ ਸਤਿਕਾਰ ਰਖਦੇ ਸਨ।

ਡਾ: ਰਾਜੂ ਜੋ ਜਰਨੈਲ ਸਾਹਿਬ ਦਾ ਦਿਲੋਂ ਸ਼ਰਧਾਲੂ ਸੀ, ਨੇਤਾ ਜੀ ਦਾ ਪਰਸਨਲ ਫਜ਼ੀਸ਼ਨ ਲਗਾ ਹੋਇਆ ਸੀ। ਜਰਨੈਲ ਸਾਹਿਬ ਦੀ ਬੀਮਾਰੀ ਦੇ ਦਿਨਾਂ ਵਿਚ ਕੈਪਟਨ ਰਤਨ ਸਿੰਘ ਨੇ ਆਜ਼ਾਦ ਹਿੰਦ ਫੌਜ ਦੇ ਹੈਡਕਵਾਟਰ ਵਿਚ ਆਪ ਦੀ ਬੀਮਾਰੀ ਦਾ ਸੁਨੇਹਾ ਭੇਜਿਆ। ਡਾਕਟਰ ਰਾਜੂ ਨੂੰ ਆਪਦੀ ਸਿਹਤ ਬਾਰੇ ਸੁਣ ਕੇ ਭਾਰੀ ਚਿੰਤਾ ਲਗੀ ਤੇ ਉਹ ਮੇਜਰ ਉਗਾਵਾ ਨਾਲਜਰ ਨੈਲ ਸਾਹਿਬ ਨੂੰ ਵੇਖਣ ਆਇਆ। ਮੁਲਾਕਾਤ ਬੜੀ ਹੀ ਜਜ਼ਬਾਤ ਭਰਪੂਰ ਸੀ। ਡਾਕਟਰ ਰਾਜੂ ਅਤੇ ਜਰਨੈਲ ਸਾਹਿਬ ਦੀਆਂ ਅੱਖਾਂ ਵਿਚੋਂ ਅਥਰੂ ਟਿਪਟਿਪ ਕਿਰੀ ਜਾ ਰਹੇ ਸਨ।

ਡਾਕਟਰ ਰਾਜੂ ਦੇ ਇਲਾਜ ਨਾਲ ਜਰਨੈਲ ਮੋਹਨ ਸਿੰਘ ਦੀ ਸਿਹਤ ਠੀਕ ਹੋਣੀ ਸ਼ੁਰੂ ਹੋ ਗਈ। ਇਕ ਦਿਨ ਡਾਕਟਰ ਰਾਜੂ ਨੇ ਜਰਨੈਲ ਸਾਹਿਬ ਨੂੰ ਕਿਹਾ ਕਿ ਨੇਤਾ ਜੀ ਉਹਨਾਂ ਨੂੰ ਕੁਝ ਦਿਨਾਂ ਅੰਦਰ ਵੇਖਣ ਆਉਣਗੇ ਪਰ ਮੁਲਾਕਾਤ ਤੋਂ ਪਹਿਲਾਂ ਹੇਠ ਦਿਤੀਆਂ ਗੁੰਝਲਾਂ ਸਾਫ ਹੋ ਜਾਣੀਆਂ ਚਾਹੀਦੀਆਂ ਹਨ :

੧. ਕੀ ਆਪ ਨੇਤਾ ਜੀ ਨੂੰ ਹਿੰਦ ਤੋਂ ਬਾਹਿਰ ਤੇ ਹਿੰਦ ਵਿਚ ਪੁਜ ਕੇ ਆਪਣਾ ਲੀਡਰ ਮੰਨਣ ਨੂੰ ਤਿਆਰ ਹੋ ?
੨. ਕੀ ਤੁਸੀਂ ਹਿੰਦ ਦੀ ਆਜ਼ਾਦੀ ਦੀ ਜੰਗ ਉਨ੍ਹਾਂ ਦੀ ਲੀਡਰ-ਸ਼ਿਪ ਹੇਠ ਲੜੋਗੇ ?
੩. ਨੇਤਾ ਜੀ ਆਪ ਨੂੰ ਪਹਿਲੀ ਆਜ਼ਾਦ ਹਿੰਦ ਫੌਜ ਦਾ ਫਾਊਂਡਰ ਸਵੀਕਾਰ ਕਰਦੇ ਹਨ। ਕੀ ਆਪ ਉਹਨਾਂ ਨੂੰ ਦੂਜੀ ਆਜ਼ਾਦ

ਹਿੰਦ ਫੌਜ ਦਾ ਬਾਨੀ ਸਵੀਕਾਰ ਕਰੋਗੇ ?

੪. ਜੇ ਆਪ ਰਿਹਾ ਕੀਤੇ ਜਾਓ ਤਾਂ ਆਪ ਨੂੰ ਉਨ੍ਹਾਂ ਫੌਜੀਆਂ ਯਾ ਸਿਵਲੀਅਨਾਂ ਵਿਰੁਧ ਕੋਈ ਘ੍ਰਿਣਾ ਨਹੀਂ ਹੋਵੇਗੀ ਜੋ ਜਾਪਾਨੀਆਂ ਦਾ ਸਾਥ ਦੇਂਦੇ ਰਹੇ ਯਾ ਰਾਸ ਬਿਹਾਰੀ ਬੋਸ ਨੂੰ ਸਹਿਯੋਗ ਦੇ ਦੇ ਰਹੇ।

ਜਰਨੈਲ ਸਾਹਿਬ ਦਾ ਕਹਿਣਾ ਹੈ : "ਮੈਂ ਇਹ ਸਵਾਲ ਸੁਣ ਕਾਫੀ ਹੈਰਾਨ ਹੋਇਆ ਅਤੇ ਜੋ ਤਸਵੀਰ ਮੇਰੇ ਦਿਲ ਵਿਚ ਨੇਤਾ ਜੀ ਦੀ ਬਣੀ ਹੋਈ ਸੀ ਉਹ ਧੁੰਦਲੀ ਹੋ ਗਈ । ਫੇਰ ਵੀ ਮੈਂ ਡਾਕਟਰ ਰਾਜੂ ਦੇ ਯਤਨਾਂ ਦੀ ਸ਼ਲਾਘਾ ਕੀਤੀ ਕਿ ਉਸ ਨੇ ਗਲਤਫਹਿਮੀਆਂ ਨੂੰ ਦੂਰ ਕਰਨ ਲਈ ਮੇਰੇ ਸਾਹਮਣੇ ਠੀਕ ਨਕਸ਼ਾ ਪੇਸ਼ ਕਰ ਦਿਤਾ।

"ਮੇਰੀ ਡਾਕਟਰ ਰਾਜੂ ਨਾਲ ਲਗਭਗ ਤਿੰਨ ਘੰਟ ਬਹਿਸ ਹੋਈ ਅਤੇ ਮੈਂ ਉਸ ਨੂੰ ਆਪਣੀ ਪੋਜ਼ੀਸ਼ਨ ਸਾਫ ਸਾਫ ਸਮਝਾ ਦਿਤੀ ਅਤੇ ਉਹਨੂੰ ਪੂਰੇ ਅਧਿਕਾਰ ਦੇ ਦਿਤੇ ਕਿ ਉਹ ਹੁਣ ਜਿਵੇਂ ਚਾਹੇ ਨੇਤਾ ਜੀ ਨਾਲ ਮੇਰੇ ਵਲੋਂ ਗਲਬਾਤ ਕਰ ਲਏ।"

ਜਰਨੈਲ ਸਾਹਿਬ ਨੂੰ ਉਸ ਸਮੇਂ ਇਹ ਕੋਈ ਖਬਰ ਨਹੀਂ ਸੀ ਕਿ ਸਿੰਘਾਪੁਰ ਆਦਿ ਇਲਾਕਿਆਂ ਦੀ ਮੰਗ ਹੋ ਰਹੀ ਹੈ ਕਿ ਮੋਹਨ ਸਿੰਘ ਜੀ ਨੂੰ ਰਿਹਾ ਕੀਤਾ ਜਾਵੇ ਅਤੇ ਨਾ ਹੀ ਉਹਨਾਂ ਨੂੰ ਇਹ ਖਿਆਲ ਸੀ ਕਿ ਨੇਤਾ ਜੀ ਦੀ ਹੋਣ ਵਾਲੀ ਮੁਲਾਕਾਤ ਸਿਆਸੀ ਘਟਨਾ ਹੈ ਯਾ ਉਹਨਾਂ ਦੇ ਦਿਲ ਵਿਚ ਸਚਮੁਚ ਕੋਈ ਉਹਨਾਂ ਲਈ ਪਿਆਰ ਉਠਿਆ ਹੈ।

ਕੁਝ ਦਿਨਾਂ ਮਗਰੋਂ ਦਿਨ ਦੇ ਇਕ ਵਜੇ ਦੇ ਕਰੀਬ ਇਕ ਮੋਟਰ ਬੋਟ ਜਰਨੈਲ ਸਾਹਿਬ ਦੀ ਕੁਟੀਆ ਵਲ ਆਈ, ਜਿਸ ਵਿਚੋਂ ਇਕ ਜਾਪਾਨੀ ਅਫਸਰ ਨੇ ਆਪ ਨੂੰ ਕਿਹਾ ਕਿ ਨੇਤਾ ਜੀ ਸਮੁੰਦ੍ਰ ਕੰਢੇ ਇਕ ਬੰਗਲੇ ਵਿਚ ਬੈਠੇ ਆਪ ਨੂੰ ਉਡੀਕ ਰਹੇ ਹਨ। ਜਰਨੈਲ ਸਾਹਿਬ ਜਦ ਉਥੇ ਪਹੁੰਚੇ ਤਾਂ ਨੇਤਾ ਜੀ ਦਰਵਾਜ਼ੇ ਅਗੇ ਪਹਿਲਾਂ ਹੀ ਖੜੇ ਸਨ। ਡਾਕਟਰ ਰਾਜੂ ਵੀ ਆਪ ਦੇ ਨਾਲ ਸਨ।

ਨੇਤਾ ਜੀ ਦੀ ਗਲਬਾਤ ਡਾਕਟਰ ਰਾਜੂ ਦੇ ਸਾਹਮਣੇ, ਜੋ ਹੁਣ ਵੀ ਜੀਵਤ ਹਨ, ੨੭ ਦਸੰਬਰ ੧੯੪੩ ਨੂੰ ਲਗਪਗ ਚਾਰ ਘੰਟੇ ਚਲੀ। ਦੋ ਘੰਟੇ ਜਰਨੈਲ ਸਾਹਿਬ ਨੇ ਆਪਣੀ ਕਹਾਣੀ ਸੁਣਾਨ ਵਿਚ ਲਏ। ਨੇਤਾ ਜੀ ਬੜੇ ਪਿਆਰ ਨਾਲ ਆਪ ਨੂੰ ਸੁਣਦੇ ਰਹੇ। ਉਨ੍ਹਾਂ ਆਜ਼ਾਦ ਹਿੰਦ ਫੌਜ ਬਾਰੇ ਸਪਸ਼ਟ ਕੀਤਾ ਕਿ ਜਾਪਾਨ ਦੀ ਇਸ ਬਾਰੇ ਨੀਯਤ ਠੀਕ ਨਹੀਂ। ਆਪ ਨੇ ਇਹ ਭੀ ਕਹਿ ਦਿਤਾ ਕਿ ਜਿਵੇਂ ਮੈਂ ਸਫਲ ਨਹੀਂ ਹੋ ਸਕਿਆ ਤਿਵੇਂ ਹੀ ਸਮਾਂ ਆਉਣ ਤੇ ਉਹ ਭੀ ਸਫਲ ਨਹੀਂ ਹੋ ਸਕਣਗੇ। ਉਨ੍ਹਾਂ ਇਹ ਭੀ ਕਿਹਾ ਕਿ ਜੇ ਆਪ ਹਿੰਦੁਸਤਾਨ ਆਜ਼ਾਦ ਕਰਵਾਣਾ ਚਾਹੁੰਦੇ ਹੋ ਤਾਂ ਜਾਪਾਨੀਆਂ ਨੂੰ ਇਕ ਸਹਿਯੋਗੀ ਦੀ ਹੈਸੀਅਤ ਵਿਚ ਮਦਦ ਦੇਣੀ ਚਾਹੀਦੀ ਹੈ, ਮਾਲਕ ਦੀ ਹੈਸੀਅਤ ਵਿਚ ਨਹੀਂ।

ਜਰਨੈਲ ਸਾਹਿਬ ਨੇ ਨੇਤਾ ਜੀ ਨੂੰ ਉਨ੍ਹਾਂ ਦੀ ਲੀਡਰਸ਼ੀਪ ਬਾਰੇ ਬੜੇ ਸਪਸ਼ਟ ਸ਼ਬਦਾਂ ਵਿਚ ਕਿਹਾ ਕਿ ਦੂਰ-ਪੂਰਬ-ਏਸ਼ੀਆ ਵਿਚ ਉਹ ਉਨ੍ਹਾਂ ਨੂੰ ਆਪਣਾ ਲੀਡਰ ਮੰਨੇਗਾ, ਪਰ ਭਾਰਤ ਪੁਜ ਕੇ ਉਨ੍ਹਾਂ ਦਾ ਲੀਡਰ ਪੰਡਤ ਜਵਾਹਰ ਲਾਲ ਹੀ ਹੋਵੇਗਾ ਜਿਸਦਾ ਉਹਦੇ ਦਿਲ ਤੇ ਬਚਪਨ ਤੋਂ ਪ੍ਰਭਾਵ ਚਲਾ ਆ ਰਿਹਾ ਹੈ। ਹਾਂ, ਜੇ ਆਪ ਦਾ ਪ੍ਰਭਾਵ ਵੀ ਵੈਸਾ ਹੀ ਪਿਆ ਤਾਂ ਭਾਰਤ ਪੁਜ ਕੇ ਆਪ ਨੂੰ ਵੀ ਪੰਡਤ ਜੀ ਵਾਂਗ ਹੀ ਲੀਡਰ ਤਸਲੀਮ ਕੀਤਾ ਜਾ ਸਕਦਾ ਹੈ।

ਨੇਤਾ ਜੀ ਜਰਨੈਲ ਸਾਹਿਬ ਦੀ ਸਾਫਗੋਈ ਤੇ ਖ਼ੁਸ਼ ਵੀ ਹੋਏ ਅਤੇ ਕੁਝ ਉਦਾਸ ਵੀ। ਨੇਤਾ ਜੀ ਨੇ ਚਾਰ ਘੰਟਿਆਂ ਦੀ ਗਲ ਬਾਤ ਵਿਚ ਜਰਨੈਲ ਸਾਹਿਬ ਨੂੰ ਜਾਪਾਨੀਆਂ ਦੀ ਕੈਦ ਵਿਚੋਂ ਰਿਹਾ ਕਰਵਾਣ ਦਾ ਕੋਈ ਭਰੋਸਾ ਨਾ ਦਵਾਇਆ ਤੇ ਕੁਝ ਆਪਣੀ ਹੌਮੈਂ (Ego) ਵਿਚ "ਫੇਰ ਮਿਲਾਂਗੇ" ਕਹਿ ਵਿਦਾ ਹੋ ਗਏ। ਉਹ ਆਪ ਦੀ ਜਰਨੈਲ ਸਾਹਿਬ ਨਾਲ ਪਹਿਲੀ ਤੇ ਆਖਰੀ ਮੁਲਾਕਾਤ ਸੀ।

# ਲਾਲ ਕਿਲ੍ਹੇ ਵਿਚ

ਹੀਰੋਸ਼ੀਮਾ ਤੇ ਨਾਗਾਸਾਕੀ ਉਤੇ ਐਟਮ ਪੈਣ ਨਾਲ ਜਾਪਾਨ ਨੇ ਹਥਿਆਰ ਸੁਟ ਦਿਤੇ ਅਤੇ ੨੩ ਦਸੰਬਰ ੧੯੪੫ ਨੂੰ ਆਪ ਨੂੰ ਬਤੌਰ ਜੰਗੀ ਕੈਦੀ ਦੇ ਲਾਲ ਕਿਲ੍ਹਾ ਦਿਲੀ ਵਿਚ ਪਹੁੰਚਾ ਦਿਤਾ।

ਲਾਲ ਕਿਲ੍ਹੇ ਵਿਚ ਆਪ ਨੂੰ ਮਹਾਤਮਾ ਗਾਂਧੀ, ਪੰਡਤ ਜਵਾਹਰ ਲਾਲ ਨਹਿਰੂ, ਖਾਂ ਅਬਦੁਲ ਗਫਾਰ ਖਾਂ, ਸ੍ਰਦਾਰ ਪਟੇਲ, ਸ: ਸਰਦੂਲ ਸਿੰਘ ਕਵੀਸ਼ਰ, ਮਾਸਟਰ ਤਾਰਾ ਸਿੰਘ ਅਤੇ ਸ: ਪ੍ਰਤਾਪ ਸਿੰਘ ਕੈਰੋਂ ਆਦਿ ਲੀਡਰ ਮਿਲਣ ਆਏ।

ਆਜ਼ਾਦ ਹਿੰਦ ਫੌਜ ਦੇ ਅਫਸਰਾਂ ਤੇ ਲਾਲ ਕਿਲ੍ਹੇ ਵਿਚ ਹੀ ਮੁਕਦਮਾ ਸ਼ੁਰੂ ਕੀਤਾ ਗਿਆ ਪਰ ਜਰਨੈਲ ਸਾਹਿਬ ਤੇ ਨਹੀਂ। ਇਸ ਕੇਸ ਨੇ ਸਾਰੇ ਸੰਸਾਰ ਵਿਚ ਸ਼ੋਹਰਤ ਹਾਸਿਲ ਕੀਤੀ। ਦੂਜੀ ਵਿਸ਼ਵ ਜੰਗ ਮਗਰੋਂ ਜਰਮਨੀ, ਇਟਲੀ ਤੇ ਜਾਪਾਨ ਦੇ ਵਡੇ ਤੋਂ ਵਡੇ ਜੰਗੀ ਕੈਦੀ ਉਤੇ ਮੁਕੱਦਮੇ ਚਲਾਏ ਗਏ ਸਨ ਪਰ ਜਰਨੈਲ ਮੋਹਨ ਸਿੰਘ ਜੀ ਦੀ ਇਕ ਵਾਹਿਦ ਹਸਤੀ ਸੀ ਜਿਨ੍ਹਾਂ ਵਿਰੁਧ ਅੰਗਰੇਜ਼ ਸਰਕਾਰ ਨੂੰ ਮੁਕੱਦਮਾ ਚਲਾਣ ਦੀ ਜੁਰਅਤ ਨਾ ਪਈ। ਅੰਗ੍ਰੇਜ਼ ਸ੍ਰਕਾਰ ਦੀ ਹਾਲਾਤ ਦੀ ਮਜਬੂਰੀ ਨੇ ਆਪ ਨੂੰ ੪ ਮਈ ੧੯੪੬ ਨੂੰ ਬਿਨਾਂ ਕਿਸੇ ਸ਼ਰਤ ਦੇ ਰਿਹਾ ਕਰ ਦਿਤਾ ਤੇ ਬਾਕੀ ਕੈਦੀ ਵੀ ਛਡ ਦਿਤੇ। ਆਪ ਦੀ ਫੌਜੀ ਬਗ਼ਾਵਤ ਕਾਰਨ ੧੫ ਅਗਸਤ ੧੯੪੭ ਨੂੰ ਭਾਰਤ ਆਜ਼ਾਦ ਹੋ ਗਿਆ।

ਆਜ਼ਾਦ ਭਾਰਤ ਵਿਚ ਆਪ ਅਜ ਕਲ੍ਹ ਦੂਜੀ ਵਾਰੀ ਪਾਰਲੀਮੈਂਟ ਦੇ ਮੈਂਬਰ ਦੀ ਹੈਸੀਅਤ ਵਿਚ ਦੇਸ਼ ਦੀ ਸੇਵਾ ਕਰ ਰਹੇ ਹਨ।

# ਆਜ਼ਾਦੀ ਦੇ ਰਖਵਾਲੇ

ਜਿਵੇਂ ਕਿ ਅਸੀਂ ਪਿਛੇ ਵੇਖ ਆਏ ਹਾਂ, ਆਜ਼ਾਦੀ ਦੀ ਤੜਪ ਪੈਦਾ ਹੋਈ ਤਾਂ ਸਿੱਖਾਂ ਵਿਚ, ਆਜ਼ਾਦੀ ਲਈ ਭਾਰੀ ਕੁਰਬਾਨੀਆਂ ਕੀਤੀਆਂ ਤਾਂ ਸਿੱਖਾਂ ਨੇ । ਦੇਸ਼ ਦਾ ਵੰਡਾਰਾ, ਜੋ ਨਿਰੋਲ ਗਾਂਧੀ ਜੀ ਦੀ ਢਿਲੀ ਪਾਲਸੀ ਕਾਰਨ ਹੋਇਆ, ਉਸ ਵਿਚ ਸਭ ਤੋਂ ਵਧ ਜਾਨੀ ਤੇ ਮਾਲੀ ਨੁਕਸਾਨ ਭੀ ਸਿੱਖਾਂ ਨੂੰ ਉਠਾਣਾ ਪਿਆ ।

ਪਰ ਅਚੰਭੇ ਵਾਲੀ ਗੱਲ ਇਹ ਕਿ ਦੇਸ਼ ਦੀ ਆਜ਼ਾਦੀ ਦੇ ਝਟ ਹੀ ਮਗਰੋਂ ਅਕਤੂਬਰ ੧੯੪੭ ਵਿਚ ਪਾਕਿਸਤਾਨੀ ਲੁਟੇਰਿਆਂ ਕਸ਼ਮੀਰ ਤੇ ਹੱਲਾ ਬੋਲ ਦਿਤਾ ਅਤੇ ਭਾਰਤ ਦੀ ਆਜ਼ਾਦੀ ਨੂੰ ਤੁਰਤ ਖਤਰੇ ਵਿਚ ਮੁੜ ਪਾ ਦਿਤਾ । ਭਾਰਤ ਸੁਕਾਰ ਨੇ ਮਹਾਰਾਜਾ ਕਸ਼ਮੀਰ ਦੀ ਮੱਦਦ ਉਤੇ (ਉਸ ਸਮੇਂ ਮਹਾਰਾਜਾ ਕਸ਼ਮੀਰ ਨੇ ਭਾਰਤ ਵਿਚ ਸ਼ਾਮਲ ਹੋਣਾ ਨਹੀਂ ਮੰਨਿਆ ਸੀ) ਆਪਣੀਆਂ ਫੌਜਾਂ ਨੂੰ ਭੇਜਣ ਦਾ ਫੈਸਲਾ ਕੀਤਾ । ਲੈਫਟੀਨੈਂਟ ਜਰਨਲ ਕੁਲਵੰਤ ਸਿੰਘ ਜੀ ਦੀ ਕਮਾਂਡ ਹੇਠ ਹਿੰਦੁਸਤਾਨੀ ਬਹਾਦਰ ਫੌਜਾਂ ਕਸ਼ਮੀਰ ਵਿਚ ਦਾਖਲ ਹੋਈਆਂ ਤੇ ਜਰਨੈਲ ਸਾਹਿਬ ਨੇ ਦਿਨਾਂ ਵਿਚ ਪਾਕਿਸਤਾਨੀ ਧਾੜਵੀਆਂ ਨੂੰ ਠਲ੍ਹ ਕੇ ਰਖ ਦਿਤਾ । ਜੇ ਨਹਿਰੂ ਸੁਕਾਰ ਜਰਨੈਲ ਸਾਹਿਬ ਦੀ ਸਲਾਹ ਤੇ ਚਲਦੀ ਤਾਂ ਜੋ ਕਸ਼ਮੀਰ ਦਾ ਹਿਸਾ ਪਾਕਿਸਤਾਨ ਦਬਾਈ ਬੈਠਾ ਹੈ, ਅੱਜ ਆਜ਼ਾਦ ਹੁੰਦਾ ਅਤੇ ਯੂ. ਐਨ. ਓ. ਵਿਚ ਰਗੜੇ ਵੀ ਨਾ ਖਾਣੇ ਪੈਂਦੇ ।

ਕਸ਼ਮੀਰ ਦੀ ਲੜਾਈ ਵਿਚ ਜੋ ਸ਼ਾਨਦਾਰ ਬਹਾਦਰੀ ਏਅਰ ਕਮੋਡੋਰ ਮਿਹਰ ਸਿੰਘ ਜੀ ਸ਼ਹੀਦ ਨੇ ਪਾਕਿਸਤਾਨੀ ਹਮਲੇ ਨੂੰ ਰੋਕਣ ਸਮੇਂ ਵਿਖਾਈ ਉਹ ਵੀ ਕਦੇ ਭੁਲਾਈ ਨਹੀਂ ਜਾ ਸਕੇਗੀ।

ਕਸ਼ਮੀਰ ਰਖਿਆ ਵਿਚ ਸੰਸਾਰ ਪ੍ਰਸਿਧ ਸੈਨਕ ਜ਼ਮਾਂਦਾਰ ਨੰਦ ਸਿੰਘ, ਵਿਕਟੋਰੀਆ ਕਰਾਸ ਜੇਤੂ, ਸ਼ਹੀਦੀ ਪਾ ਗਿਆ। ਇਹ ਸਿੱਖ ਕੌਮ ਦਾ ਅਮੁਲਾ ਹੀਰਾ ਸੀ ਜੋ ਆਜ਼ਾਦੀ ਦੀ ਰਖਿਆ ਲਈ ਕੁਰਬਾਨ ਕੀਤਾ ਗਿਆ।

ਜੂਨਾਗੜ੍ਹ ਅਤੇ ਹੈਦਰਾਬਾਦ ਪੁਲਸ ਐਕਸ਼ਨ ਵਿਚ ਜੋ ਸਿੱਖਾਂ ਨੇ ਬਹਾਦਰੀ ਵਖਾਈ ਉਹ ਰਿਆਸਤਾਂ ਦੇ ਇਤਿਹਾਸ ਵਿਚ ਸਦਾ ਸਤਿਕਾਰ ਨਾਲ ਯਾਦ ਕੀਤੀ ਜਾਵੇਗੀ।

ਨਾਗਾਲੈਂਡ ਵਿਚ ਨਾਗਿਆਂ ਦੀ ਬਗ਼ਾਵਤ ਨੂੰ ਦਬਾਣ ਲਈ ਵੀ ਸਿੱਖ ਫੌਜਾਂ ਨੇ ਸ਼ਾਨਦਾਰ ਸੇਵਾ ਕੀਤੀ ਅਤੇ ਗੋਆ ਦੀ ਆਜ਼ਾਦੀ ਲਈ ੧੯੬੧ ਵਿਚ ਸ੍ਰਦਾਰ ਕਰਨੈਲ ਸਿੰਘ ਪਹਿਲਾ ਗੁਰੂ ਕਾ ਲਾਲ ਸੀ ਜਿਸ ਆਪਣੀ ਸ਼ਹਾਦਤ ਦਿਤੀ।

੧੯੬੨ ਵਿਚ ਚੀਨੀਆਂ ਨੇ ਵਲਾਂਗ ਇਲਾਕੇ ਵਿਚ ੨੪ ਅਕਤੂਬਰ ਨੂੰ ਹਮਲਾ ਕਰ ਦਿਤਾ। ਇਸ ਚੌਕੀ ਦੀ ਰਾਖੀ ਸਿੱਖ ਸਿਪਾਹੀ ਕਰ ਰਹੇ ਸਨ। ਸਿੱਖ ਸਿਪਾਹੀਆਂ ਨੇ ਚੀਨੀਆਂ ਦਾ ਉਹ ਭਾਰੀ ਨੁਕਸਾਨ ਕੀਤਾ ਜੋ ਚੀਨੀ ਪਰਲੋ ਤਕ ਭੁਲ ਨਹੀਂ ਸਕਣਗੇ।

ਚੀਨ ਦੇ ਹਮਲੇ ਵਿਚ ਜਰਨੈਲ ਕੌਲ, ਰਖਿਆ ਮੰਤ੍ਰੀ ਕ੍ਰਿਸ਼ਨਾ ਮੈਨਿਨ ਤੇ ਕਈ ਹੋਰ ਗ਼ੈਰ-ਸਿੱਖ ਫ਼ੌਜੀ ਤੇ ਸਿਵਲੀਅਨ ਜ਼ੁਮੇਵਾਰ ਅਧਿਕਾਰੀ ਜੋ ਕਮਜ਼ੋਰੀ ਵਿਖਾ ਗਏ ਉਨ੍ਹਾਂ ਦੀ ਗਵਾਹੀ ਇਤਿਹਾਸ ਦੇ ਪਤ੍ਰਿਆਂ ਵਿਚੋਂ ਸਦਾ ਹੀ ਮਿਲਦੀ ਰਹੇਗੀ ਪਰ ਦੂਜੇ ਪਾਸੇ ਸਾਰੇ ਹਿਮਾਲਾ ਪਰਬਤ ਦੀਆਂ ਉੱਚੀਆਂ ਬਰਫ਼ ਢਕੀਆਂ ਚੋਟੀਆਂ ਉਤੇ ਅਸਾਮ ਤੋਂ ਲਦਾਖ ਤਕ ਜੋ ਸਿੱਖ ਸੂਰਬੀਰ ਯੋਧਿਆਂ ਕਮਾਲ ਵਖਾਏ ਤੇ ਜ਼ਾਲਮ ਚੀਨੀਆਂ ਦੇ ਦੰਦ ਖਟੇ ਕੀਤੇ ਉਹ

ਭੀ ਸਦਾ ਤਾਜ਼ਾ ਰਹਿਣਗੇ। ਲੈਫਟੀਨੈਂਟ ਜਨਰਲ ਬਿਕਰਮ ਸਿੰਘ ਜ਼ੀ ਨੇ ਲਦਾਖ ਵਿਚ ਚੀਨੀ ਟਿਡੀ ਦਲ ਨੂੰ ਆਪਣੀਆਂ ਗੋਲੀਆਂ ਦੀ ਵਾਛੜ ਨਾਲ ਭੁੰਨ ਕੇ ਰਖ ਦਿਤਾ, ਉਸ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ, ਥੋੜ੍ਹੀ ਹੈ। ਅੱਜ ਤਕ ਹਿਮਾਲਾ ਪਰਬਤ ਉਤੇ ਹਜ਼ਾਰਾਂ ਸਿੱਖ ਦੇਸ਼ ਦੀ ਰਖਿਆ ਲਈ ਕਰੜੇ ਬਰਫਾਨੀ ਮੌਸਮ ਦਾ ਮੁਕਾਬਲ ਕਰਦੇ ਹੋਏ ਦੇਸ਼ ਦੀ ਆਜ਼ਾਦੀ ਦੀ ਰਖਿਆ ਲਈ ਤਲੀ ਤੇ ਸੀਸ ਰਖ ਪਹਿਰਾ ਦੇ ਰਹੇ ਹਨ।

੧੯੬੫ ਵਿਚ ਪਾਕਿਸਤਾਨ ਨੇ ਭਾਰਤ ਉਤੇ ਦੂਜਾ ਹਮਲਾ ਕੀਤਾ। ਇਸ ਲੜਾਈ ਵਿਚ ਜਰਨੈਲ ਹਰਬਖਸ਼ ਸਿੰਘ, ਜਨਰਲ ਜੋਗਿੰਦਰ ਸਿੰਘ ਢਿਲੋਂ, ਜਰਨਲ ਰਾਜਿੰਦਰ ਸਿੰਘ ਸਪੈਰੋ, ਜਨਰਲ ਗੁਰਬਖਸ਼ ਸਿੰਘ ਅਤੇ ਏਅਰ ਚੀਫ ਮਾਰਸ਼ਲ ਅਰਜਨ ਸਿੰਘ ਜੀ ਨੇ ਜੋ ਫੌਜੀ ਜੌਹਰ ਵਿਖਾਏ ਅਤੇ ਪਾਕਿਸਤਾਨ ਦੇ ਪੇਟਨ ਟੈਂਕਾਂ ਦੀ ਤਬਾਹੀ ਕੀਤੀ ਉਹ ਕਿਵੇਂ ਭੁਲਾਈ ਜਾ ਸਕਦੀ ਹੈ। ਸ੍ਰੀ ਲਾਲ ਬਹਾਦਰ •ਸ਼ਾਸਤ੍ਰੀ, ਪ੍ਰਧਾਨ ਮੰਤ੍ਰੀ ਨੇ ਉਸ ਸਮੇਂ ਜਰਨੈਲ ਹਰਬਖਸ਼ ਸਿੰਘ ਜੀ ਨੂੰ ਇਕ ਸਮਾਗਮ ਵਿਚ ਕ੍ਰਿਪਾਨ ਭੇਂਟ ਕਰਦੇ ਹੋਏ ਫਰਮਇਆ ਸੀ :

"India needs many a man like Generel Harbaksh Singh who has displayed leadership of the highest order."

ਏਅਰ ਚੀਫ ਮਾਰਸ਼ਲ ਅਰਜਨ ਸਿੰਘ ਜੀ ਬਾਰੇ ਫ਼ਖਰੇ ਕੌਮ ਮਲਕ ਹਰਦਿਤ ਸਿੰਘ ਜੀ, I.C.S (Rtd.) ਸਾਬਕ ਭਾਰਤੀ ਸਫੀਰ ਫਰਾਂਸ, ਨੇ ਆਪਣੀ ਕੀਮਤੀ ਰਾਏ ਐਉਂ ਪੇਸ਼ ਕੀਤੀ ਸੀ :

"The present Chief of the Air Staff, Air Chief Marshal Arjan Singh, Padma



ਜਰਨੈਲ ਜਗਜੀਤ ਸਿੰਘ ਜੀ ਅਰੋੜਾ
ਲਿਬਰੇਟਰ ਬੰਗਲਾ ਦੇਸ਼

Vibhushan and Distinguished Flying Cross, brings to his job the experience of a keen operational flier, a trusted and beloved Commander, and an administrator of outstanding ability. The first elevated and highest position and rank of Air Chief Marshal has gone to this great aviator of the day who is a true Sikh patriot and the most devoted son of the motherland."

੧੯੭੧ ਵਿਚ ਬੰਗਲਾ ਦੇਸ਼ ਦੀ ਗੁੰਝਲਦਾਰ ਸਮਸਿਆ ਦੀ ਖਿਚੋਤਾਣ ਦੇ ਕਾਰਨ ਪਾਕਿਸਤਾਨ ਦੇ ਜ਼ਾਲਮ ਪ੍ਰਧਾਨ ਯਹੀਆਂ ਖਾਂ ਨੇ ਭਾਰਤ ਉਤੇ ਹਮਲਾ ਕਰਨ ਦੀ ਭਾਰੀ ਮੂਰਖਤਾ ਕਰ ਦਿਤੀ ਅਤੇ ਇਕੋ ਵਕਤ ਤਿੰਨ ਫਰੰਟ ਖੁਲ੍ਹ ਗਏ । ਬੰਗਲਾ ਦੇਸ਼ ਵਿਚ ਜਰਨੈਲ ਜਗਜੀਤ ਸਿੰਘ ਜੀ ਅਰੋੜਾ, ਰਾਜਿਸਥਾਨ ਫਰੰਟ ਤੇ ਜਰਨੈਲ ਰਾਮ ਸਿੰਘ ਜੀ, ਪੰਜਾਬ ਵਿਚ ਅਤੇ ਕਸ਼ਮੀਰ ਫਰੰਟ ਤੇ ਛੰਭ ਤੋਂ ਲਦਾਖ ਤਕ, ਜਰਨੈਲ ਸਿਰਤਾਜ ਸਿੰਘ ਜੀ, ਅਤੇ ਜਰਨੈਲ ਦਿਲਬੀਰ ਸਿੰਘ ਜੀ ਆਦਿ ਸਿੱਖ ਬਹਾਦਰ ਸਿਪਾਹੀਆਂ ਨੇ ਜੋ ਇਤਿਹਾਸਕ ਲੜਾਈਆਂ ਲੜੀਆਂ ਉਨ੍ਹਾਂ ਤੇ ਭਾਰਤ ਨੂੰ ਸਦਾ ਹੀ ਫ਼ਖ਼ਰ ਰਹੇਗਾ ।

ਜਰਨੈਲ ਜਗਜੀਤ ਸਿੰਘ ਜੀ ਅਰੋੜਾ ਨੂੰ "ਲਿਬਰੇਟਰ ਆਫ ਬੰਗਲਾ ਦੇਸ਼" ਕਿਹਾ ਜਾ ਰਿਹਾ ਹੈ ਅਤੇ ਆਪ ਅਗੇ ੯੩,੦੦੦ ਪਾਕਿਸਤਾਨੀ ਸਿਪਾਹੀਆਂ ਨੇ ਹਥਿਆਰ ਸੁਟੇ, ਜੋ ਸੰਸਾਰ ਦਾ ਨਵਾਂ ਫੌਜੀ ਰੀਕਾਰਡ ਹੈ, ਜੋ ਕਈ ਸਦੀਆਂ ਕਾਇਮ ਰਹੇਗਾ । ਪਾਕਿਤਾਨੀ ਕਮਾਂਡਰ ਜਨਰਲ ਨਿਆਜ਼ੀ ਨੂੰ ਸਰੰਡਰ ਕਰਵਾਣਾ ਕੇਵਲ ਜਨਰਲ ਜਗਜੀਤ ਸਿੰਘ ਦਾ ਫੌਜੀ ਮੋਜਜ਼ਾ ਹੀ ਕਿਹਾ ਜਾ ਸਕਦਾ ਹੈ ।

ਆਲ ਇੰਡੀਆ ਸਿੱਖ ਕੌਂਸਲ ਨੇ ਜਰਨੈਲ ਸਾਹਿਬ ਨੂੰ ਉਨ੍ਹਾਂ ਦੇ ਰੀਟਾਇਰ ਹੋਣ ਮਗਰੋਂ ਦਿੱਲੀ ਦੇ ਅਸ਼ੋਕਾ ਹੋਟਲ ਵਿਚ ਇਕ ਸ਼ਹਾਨਾ ਰੀਸੈਪਸ਼ਨ ਦਿਤਾ ਅਤੇ ਨਾਲ ਹੀ ਇਕ ਮਾਨ ਪਤ੍ਰ ਵੀ ਭੇਂਟ ਕੀਤਾ, ਜਿਸ ਵਿਚ ਆਪ ਨੂੰ ਸ੍ਰਦਾਰ ਹਰੀ ਸਿੰਘ ਜੀ ਨਲਵੇ ਦੀ ਤੁਲਨਾ ਦਿਤੀ ਗਈ ਸੀ, ਕਿ ਜਿਵੇਂ ਅੱਜ ਤਕ ਪਠਾਨ ਸ਼ੇਰੇ ਪੰਜਾਬ ਦੇ ਮਹਾਨ ਜਰਨੈਲ ਨਲਵੇ ਨੂੰ ਨਹੀਂ ਭੁਲ ਸਕਦੇ ਤਿਵੇਂ ਪਾਕਿਸਤਾਨੀ ਜਨਰਲ ਜਗਜੀਤ ਸਿੰਘ ਨੂੰ ਕਦੇ ਨਹੀਂ ਭੁਲ ਸਕਣਗੇ ।

ਦੇਸ਼ ਵਾਸੀ ਜਾਂ ਕਾਂਗਰਸ ਭਾਵੇਂ ਸਿੱਖਾਂ ਦੀਆਂ ਕੁਰਬਾਨੀਆਂ ਦੀ ਕਦਰ ਕਰੇ ਜਾਂ ਨਾ ਕਰੇ ਪਰ ਸਿੱਖਾਂ ਨੂੰ ਜੋ ਆਪਣੇ ਦੇਸ਼ ਨਾਲ ਪਿਆਰ ਹੈ ਉਸ ਕਾਰਨ ਇਹ ਗੁਰੂ ਦੇ ਲਾਲ ਅਗੋਂ ਵੀ ਜਦ ਦੇਸ਼ ਤੇ ਭੀੜ ਬਣੇਗੀ, ਦੇਸ਼ ਰਖਿਆ ਲਈ ਸਭ ਤੋਂ ਅਗਲੀ ਕਤਾਰ ਵਿਚ ਵੇਖੇ ਜਾਣਗੇ । ਇਹ ਦੇਸ਼ ਪਿਆਰ ਦੀ ਗੁੜ੍ਹਤੀ ਦੋ ਜਹਾਨ ਵਾਲੀ ਗੁਰੂ ਨਾਨਕ ਸਾਹਿਬ ਦੀ ਆਪਣੇ ਸਿੱਖਾਂ ਨੂੰ ਅਨੋਖੀ ਦੇਣ ਹੈ ।

